ਨੰਬ੍ਰ ੫

ੴ ਸਤਿ ਗੁਰ ਪ੍ਰਸਾਦਿ ॥

# ਖਾਲਸਾ ਸੁਧਾਰ ਤਰੂ

ਦੀ

## ਪੰਜਵੀਂ ਸੰਚੀ

ਕ੍ਰਿਤ

ਸ੍ਰੀ ਗੁਰਮਤ ਪ੍ਰਕਾਸ਼ਕ

## ਸੰਤ ਖਾਲਸਾ ਭਾਈ ਅਵਤਾਰ ਸਿੰਘ

ਜਥੇ ਦਾਰ ਚਲਦਾ ਖਾਲਸਾ ਵਹੀਰ

---

ਮਾਰਫਤ

ਏਜੰਸੀ ਕਾਰਖਾਨਾਖਾਲਸਾ ਲਾਹੌਰ

"ਸੰਤ ਸਿੰਘ ਲੂਦਰ ਓਰੀਐਂਟਲ ਪ੍ਰੇਸ" ਲਾਹੌਰ
ਮੇਂ ਛਪਾ।

ਪ੍ਰਿਥਮ ਵਾਰ ਸੰਖਯਾ ੧੦੦੦

ਪ੍ਰ੍ਰ—

# ਨੋਟ

ਇਹ ਪੁਸਤਕ ਕੇਵਲ ਖੋਜੀਆਂ ਪ੍ਰੇਮੀਆਂ ਜਗਜਾਸੂਆਂ ਅਰਥਾਤ ਤਾਲਬਾਂ ਹੱਕ ਦੇ ਮੁਤਲਾਸ਼ੀਆਂ ਤਥਾ ਮੁਨਸਫ ਹੋ ਕੇ ਵਿਚਾਰਨ ਵਾਲਿਆਂ ਲਈ ਹੀ ਹੈ।

ਗਿਆਨੀਆਂ ਅਤੇ ਅਗਿਆਨੀਆਂ (ਜੋ ਖੋਜਣ ਢੂੰਡਣ ਦੀ ਲੋੜ ਹੀ ਨਹੀ ਰਖਦੇ) ਅਥਵਾ ਜਲਪ ਵਿਤੰਡੇ ਬਾਦੀਆਂ ਤੇ ਹਠੀਆਂ ਵਾਸਤੇ ਨਹੀਂ।

---

# ਪੰਜਵਾਂ ਕਾਂਡ

ਸ੍ਰੀ ਕਲਗੀਧਰ ਜੀ ਮਹਾਰਾਜ ਦਾ ਦੇਵੀ ਭਗਵਤੀ ਦਾ ਪ੍ਰਗਟ ਕਰਨਾ ਤੇ ਅਜ ਕਲ ਦੇ ਖਾਲਸੇ ਦਾ ਦੇਵੀ ਦੇ ਨਾਲ ਵਿਰੋਧ ਦਾ ਕਾਰਣ।

ੴ ਸਤਿਗੁਰਪ੍ਰਸਾਦਿ ॥

# ਖਾਲਸਾ ਸੁਧਾਰ ਤਰੂ।

## (੫) ਪੰਜਵਾਂ ਕਾਂਡ।

## ਖਾਲਸਾ ਪੰਥ ਅਤੇ ਦੇਵੀ ਭਗਵਤੀ।

## ਬਿਬੇਕਾ ਸਿੰਘ

ਅਜ਼ ਕਲ ਦੇ ਨੌਜੁਵਾਨ ਖਾਲਸਿਆਂ ਦਾ ਏਹ ਕਸੂਰ ਭੀ ਹੈ ਕਿ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਮਹਾਰਾਜ ਦੇ ਦੇਵੀ ਭਗਵਤੀ ਪ੍ਰਗਟ ਕਰਨੇ ਦਾ ਜੋ ਪ੍ਰਸੰਗ ਹੈ ਉਸਨੂੰ ਨਹੀ ਮੰਨਦੇ ਕਹਿੰਦੇ ਹੈਨ ਕਿ ਮਹਾਰਾਜ ਜੀ ਨੇ ਦੇਵੀ ਊਵੀ ਕੋਈ ਪ੍ਰਗਟ ਨਹੀ ਕੀਤੀ। ਤੇ ਦੇਵੀ ਦੇ ਸਤੋਤ੍ਰ ਪੜ੍ਹਨ ਦੇ ਬਦਲੇ ਦੇਵੀ ਦੇ ਬਾਬਤ ਤੌਹੀਨ ਅਰਥਾਤ ਅਪਮਾਨ ਕਰਨ ਦੇ ਸਬਦ ਉਚਾਰਣ ਕਰਦੇ ਹੈਨ ॥

## ਭੋਲਾ ਸਿੰਘ

ਆਪ ਕੀ ਸਮਝਦੇ ਹੋ ਦੇਵੀ ਗੁਰੂ ਜੀ ਨੇ ਜਰੂਰ ਪ੍ਰਗਟ ਕੀਤੀ ਹੈ ?

## ਬਿਬੇਕਾ ਸਿੰਘ

ਹਰ ਗਲ ਦੇ ਸਮਝਨ ਵਿਚ ਕੋਈ ਨਾ ਕੋਈ ਪ੍ਰਮਾਣ ਸਹਾਇਕ ਹੋਂਦਾ ਹੈ। ਯਾ ਤਾਂ ਪ੍ਰਤੱਖ ਪ੍ਰਮਾਣ ਦੇ ਨਾਲ ਗਲ ਸਮਝ ਵਿਚ ਆਂਵਦੀ ਹੈ। ਜੈਸੇ ਕੋਈ ਪ੍ਰਿਥਮੇ ਅਪਣੀਆਂ ਅਖਾਂ ਨਾਲ ਦੇਖ ਕੇ ਫਿਰ ਦਿਖਾ ਦੇਵੇ ਅਥਵਾ ਅਪਣੇ ਆਪ ਹੀ ਅਖਾਂ ਨਾਲ ਦੇਖ ਲਵੀਏ ਤਦ ਨਿਸਚੇ ਹੋ ਜਾਂਦਾ ਹੈ ਕਿ ਏਹ ਗਲ ਈਕੁਰ ਹੈ। ਇਸ ਨੂੰ ਪ੍ਰਤਖ ਪ੍ਰਮਾਣ ਕਹੀਦਾ ਹੈ। ਸੋ ਮਹਾਰਾਜ ਜੀ ਦੇ ਦੇਵੀ ਪ੍ਰਗਟ ਕਰਨ ਦਾ ਪ੍ਰਸੰਗ ਦੋ ਸੌ ਸਾਲ ਤੋਂ ਉਪਰ ਦਾ ਹੈ ਅਜ ਕਲ ਦੇਖਣ ਵਿਚ ਨਹੀ ਆ ਸਕਦਾ ਜਿਸ ਕਰਕੇ ਅਸੀ ਪ੍ਰਤਖ ਦੇਖ ਕਰਕੇ ਨਿਸਚੇ ਕਰ ਲਵੀਏ ਜੇ ਦੇਵੀ ਮਹਾਰਾਜ ਜੀ ਨੇ ਪ੍ਰਗਟ ਕੀਤੀ ਅਥਵਾ ਨਹੀ ਕੀਤੀ। ਇਸ ਕਰਕੇ ਇਸ ਪ੍ਰਕਰਣ ਵਿਚ ਪ੍ਰਤੱਖ ਪ੍ਰਮਾਣ ਸਹਾਇਤਾ ਨਹੀ ਦੇਂਦਾ। ਦੂਜਾ ਉਨਮਾਨ ਪ੍ਰਮਾਨ ਹੈ। ਜੀਕੁਰ ਦੂਰ ਪਹਾੜ ਦੇ ਉਪਰ ਧੂੰਏ ਨੂੰ ਦੇਖ ਕਰ ਅਗ ਦਾ ਉਨਮਾਨ ਅਰਥਾਤ ਤਸੱਵਰ ਕਰ ਲੈਣਾ। ਏਹ ਉਨਮਾਨ ਪ੍ਰਮਾਨ ਹੈ। ਪਰ ਉਨਮਾਨ ਕਿਸੀ ਗਲ ਦਾ ਤਦ ਹੋ ਸਕਦਾ ਹੈ ਕਿ ਜੇਕਰ

ਉਸ ਗਲ ਨੂੰ ਪਹਲਾਂ ਕਿਸੀ ਵੇਲੇ ਪ੍ਰਤੱਖ ਪ੍ਰਮਾਨ ਦੁਵਾਰਾ ਅਖਾਂ ਨਾਲ ਦੇਖ ਲਇਆ ਹੋਇਆ ਹੋਵੇ। ਸੋ ਇਸ ਸੰਬਾਦ ਵਿਚ ਉਨਮਾਨ ਪ੍ਰਮਾਣ ਭੀ ਕੰਮ ਨਹੀ ਆਉਂਦਾ। ਤੀਜਾ ਸਬਦ ਪ੍ਰਮਾਣ ਹੈ ਜੋ ਬਾਤ ਪ੍ਰਤੱਖ ਅਤੇ ਉਨਮਾਨ ਪ੍ਰਮਾਣ ਦੇ ਨਾਲ ਨਾ ਸਿਧ ਹੋਵੇ ਓਹ ਸਬਦ ਪ੍ਰਮਾਣ ਦੀ ਸਹਾਇਤਾ ਨਾਲ ਸਿਧ ਹੋਂਦੀ ਹੈ। ਜੀਕੁਰ ਪੁਤ੍ਰ ਪ੍ਰਤੱਖ ਅਤੇ ਉਨਮਾਨ ਪ੍ਰਮਾਣਾਂ ਦੁਵਾਰਾ ਨਹੀ ਜਾਂਣਦਾ ਕਿ ਅਮਕਾ ਮੇਰਾ ਪਿਤਾ ਹੈ ਤੇ ਮੈ ਇਸਦਾ ਪੁਤ੍ਰ ਹਾਂ। ਇਸ ਗਲ ਦਾ ਭੇਦ ਮਾਤਾ ਹੀ ਜਾਣਦੀ ਹੈ ਸੋ ਬਚਨ ਦੇ ਨਾਲ ਪੁਤ੍ਰ ਨੂੰ ਕੈਹ ਦੇਂਦੀ ਹੈ ਕਿ ਏਹ ਤੇਰਾ ਪਿਤਾ ਹੈ ਅਰ ਤੂੰ ਇਸਦਾ ਪੁਤ੍ਰ ਹੈਂ। ਬਸ ਇਸ ਮਾਤਾ ਦੇ ਬਚਨ ਸਬਦ ਕਰਕੇ ਪੁਤ੍ਰ ਨਿਸਚੇ ਕਰ ਲੈਂਦਾ ਹੈ ਕਿ ਏਹ ਮੇਰਾ ਪਿਤਾ ਹੈ ਤੇ ਮੈ ਇਸਦਾ ਪੁਤ੍ਰ ਹਾਂ। ਸੋ ਜਿਤਨੇ ਸੰਸਾਰ ਪਰ ਪਰਮਾਰਥਕ ਅਤੇ ਬਿਵਹਾਰਕ ਕਾਰਜ ਹੈਨ ਸਬ ਸਬਦ ਪ੍ਰਮਾਣ ਕਰਕੇ ਸਿੱਧ ਹੋਂਦੇ ਹੈਨ ਜਿਤਨੀਆਂ ਪਰਮਾਰਥਕ ਅਤੇ ਬਿਵਹਾਰਕ ਵਿਦਿਯਾ ਹੈਨ ਸਬ ਸਬਦ ਪ੍ਰਮਾਣ ਕਰਕੇ ਹੀ ਸਿਖਾਂਈਆਂ ਅਤੇ ਸਿਖੀਆਂ ਜਾਂਦੀਆਂ ਹੈਨ ਜਿਤਨੇ ਵੇਦ ਗ੍ਰੰਥ ਪੁਸਤਕਾਂ ਹਿਸਾਬ ਕਿਤਾਬ ਦੀਆਂ ਵਹੀਆਂ ਕਿਤਾਬਾਂ ਚਿਠੀਆਂ ਪਤ੍ਰੀਆਂ ਤਾਰ ਖਬਰਾਂ ਸੰਦੇਸੇ ਸਬ ਕੁਛ ਸਬਦ ਪ੍ਰਮਾਣ ਦੁਵਾਰਾ ਹੀ ਵਿਵਹਾਰ ਸਿਧ ਹੋ ਰਹਿਆ ਹੈ। ਜੇਕਰ ਸਬਦ ਪ੍ਰਮਾਣ ਪਰ ਭਰੋਸਾ ਨਾ ਹੋਵੇ ਤਾਂ ਸੰਸਾਰ ਪਰ ਨਾ ਗੁਜਾਰਾ ਹੀ ਹੋ ਸਕਦਾ ਹੈ ਤੇ ਨਾ ਕੋਈ ਕਾਰਜ ਹੀ ਬਣਦਾ ਹੈ

ਉਠਦਿਆਂ ਬੈਠਦਿਆਂ ਹਰ ਸਮੇ ਹਰ ਗਲ ਵਿਚ ਸਬਦ ਪ੍ਰਮਾਣ ਪਰ ਭਰੋਸਾ ਕਰਨਾ ਪੈਂਦਾ ਹੈ। ਸੋ ਜਿਥੋਂ ਤਕ ਪੋਥੀਆਂ ਗ੍ਰੰਥਾਂ ਇਤਿਹਾਸਾਂ ਵਿਚੋਂ ਸਬਦ ਪ੍ਰਮਾਣ ਦੀ ਸਹਾਇਤਾ ਮਿਲਦੀ ਹੈ ਅਥਵਾ ਸੀਨੇ ਬਸੀਨੇ ਜੋ ਸਬਦ ਪ੍ਰਮਾਣ ਮਿਲਦਾ ਹੈ ਇਸ ਤੋਂ ਏਹੁ ਸਿਧ ਹੋਂਦਾ ਹੈ ਕਿ ਦੇਵੀ ਭਗਵਤੀ ਗੁਰੂਜੀ ਮਹਾਰਾਜ ਜੀ ਨੇ ਜਰੂਰ ਪ੍ਰਗਟ ਕੀਤੀ ਹੈ। ਚੌਥਾ ਪ੍ਰਮਾਣ ਜੁਗਤੀ ਹੈ ਸੋ ਜੋ ਗਲ ਸਬਦ ਪ੍ਰਮਾਣ ਕਰਕੇ ਸਿਧ ਹੋਵੇ ਅਰ ਉਸ ਦੇ ਨਾਲ ਜੁਗਤੀ ਪ੍ਰਮਾਣ ਭੀ ਸਹਾਇਕ ਹੋਵੇ ਤਾਂ ਉਹ ਗਲ ਪ੍ਰਤੱਖ ਪ੍ਰਮਾਣ ਦੀ ਤਰਾਂ ਪਕੀ ਪੱਥਰ ਪਰ ਲੀਕ ਸਮਝੀ ਜਾਂਦੀ ਹੈ। ਸੋ ਅਸੀ ਇਸ ਦੇਵੀ ਦੇ ਪ੍ਰਗਟ ਕਰਨ ਦੇ ਪ੍ਰਕਰਣ ਵਿਚ ਜੋ ਕੁਛ ਕਹਾਂਗੇ ਸਬਦ ਅਤੇ ਜੁਗਤੀ ਦਹੁਆਂ ਹੀ ਪ੍ਰਮਾਣਾਂ ਕਰਕੇ ਬਰਨਨ ਕਰਾਂਗੇ ਸੋ ਤੁਸੀ ਸਾਵਧਾਨ ਹੋਕੇ ਸੁਣੋ॥

ਜੋ ਲੋਕ ਕਹਿੰਦੇ ਹੈਨ ਮਹਾਰਾਜ ਜੀ ਨੇ ਦੇਵੀ ਪ੍ਰਗਟ ਨਹੀ ਕੀਤੀ ਅਰ ਜੋ ਕੈਂਹਦੇ ਹੈਨ ਕਿ ਪ੍ਰਗਟ ਕੀਤੀ ਹੈ ਦਹੁਆਂ ਧਿਰਾਂ ਦੀਆਂ ਵਜੂਹਾਤਾਂ ਜੁਗਤੀਆਂ ਅਤੇ ਪ੍ਰਮਾਣਾਂ ਨੂੰ ਪੱਖਬਾਦ ਰਹਿਤ ਹੋਕਰ ਭਲੀ ਪ੍ਰਕਾਰ ਸੁਣਿਆ ਅਰ ਸੰਮਝਿ-ਆ ਹੈ ਪੁਰਾਣੇ ਖਿਯਾਲਾਂ ਦੇ ਲੋਗ ਗੁਰ ਬਿਲਾਸਾਂ ਸਾਖੀਆਂ ਅਤੇ ਸੂਰਜ ਪ੍ਰਕਾਸ਼ ਆਦਿਕ ਗ੍ਰੰਥਾਂ ਨੂੰ ਅਤੇ ਸੀਨੇ ਬਸੀਨੇ ਚਲੀ ਆਂਵਦੀ ਸੰਪ੍ਰਦਾਇ ਦੀ ਸਾਖੀਆਂ ਅਤੇ ਕਈ ਗੁਰੂ ਜੀ ਦੇ ਹੁਕਮੁ ਨਾਮੇ ਸ਼ਬਦ ਪ੍ਰਮਾਨ ਦੇ ਕਰਕੇ ਕਹਿੰਦੇ ਹੈਨ ਅਰ ਮੰਨਦੇ ਹੈਨ ਕਿ ਗੁਰੂ ਸਾਹਿਬ ਜੀ ਨੇ ਹਵਨ ਪ੍ਰਯੋਗ ਕਰਕੇ ਦੇਵੀ ਨੂੰ

ਪ੍ਰਗਟ ਕੀਤਾ ਹੈ। ਸੋ ਇਨਾਂ ਦੇ ਨਿਸਚੇ ਵਿਚ ਜਿਤਨੇ ਸਬਦ ਪ੍ਰਮਾਣ ਹੈਨ ਸਬ ਦੇ ਸਬ ਸਹਾਇਕ ਹੈਨ। ਅਜ ਤੋਂ ਦਸ ਬਾਰਾਂ ਬਰਸਾਂ ਤਕ ਪੈਹਲੇ ਆਮ ਖਿਯਾਲ ਏਹੁ ਚਲਿਆ ਆਇਆ ਹੈ ਕਿ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਨੇ ਦੇਵੀ ਪ੍ਰਗਟ ਕੀਤੀ। ਦਸਮ ਪਾਤਸ਼ਾਹ ਜੀ ਦੀ ਬਾਣੀ ਵਿਚ ਰਜ ੨ ਕੇ ਦੇਵੀ ਭਗਉਤੀ ਦੀ ਉਸਤਤਿ ਕੀਤੀ ਗਈ ਹੈ। ਜੀਕੁਰ ਅਕਾਲ ਪੁਰਖ ਜੀ ਨੂੰ ਮਹਾਕਾਲ ਕਹਿਕੇ ਗੁਰੂ ਜੀ ਨੇ ਪਿਤਾ ਮੰਨਿਆ ਹੈ ਈਕੁਰ ਦੇਵੀ ਭਗਉਤੀ ਨੂੰ ਕਾਲਕਾ ਕਹਿ ਕੇ ਮਾਤਾ ਮੰਨੀ ਹੈ। ਅਰ ਏਹ ਭਾਵ ਪ੍ਰਗਟ ਕੀਤਾ ਹੈ ਕਿ ਮਾਤਾ ਪਿਤਾ ਦੋਵੇਂ ਹੋਨ ਤਾਂ ਪੁਤ੍ਰ ਹੋਂਦਾ ਹੈ। ਇਕੋ ਮਾਤਾ ਹੀ ਹੋਵੇ ਪਿਤਾ ਨਾ ਹੋਵੇ ਤਾਂ ਭੀ ਪੁਤ੍ਰ ਨਹੀ ਉਤਪੰਨ ਹੋਂਦਾ। ਤੇ ਜੇਕਰ ਪਿਤਾ ਹੋਵੇ ਮਾਤਾ ਨਾ ਹੋਵੇ ਤਦ ਭੀ ਪੁਤ੍ਰ ਨਹੀ ਹੋਂਦਾ। ਜੇਕਰ ਕੋਈ ਪੁਤ੍ਰ ਕਹਿਆ ਭੀ ਜਾਇ ਤਾਂ ਓਹ ਅਸਲ ਪੁਤ੍ਰ ਨਹੀ ਹੋਂਦਾ। ਅਸਲ ਪੁਤ੍ਰ ਓਹ ਕਹਿਆ ਅਤੇ ਮੰਨਿਆਂ ਜਾਂਦਾ ਹੈ ਜਿਸਦੇ ਮਾਤਾ ਪਿਤਾ ਦੋਵੇਂ ਹੋਨ। ਅਰਥਾਤ ਜਿਥੇ ਅਪਣੇ ਆਪ ਨੂੰ ਪੁਤ੍ਰ ਭਾਵ ਅਤੇ ਅਕਾਲ ਪੁਰਖ ਜੀ ਨੂੰ ਪਿਤਾ ਭਾਵ ਵਿਚ ਮੰਨਨਾ ਪਵੇ ਗਾ ਉਥੇ ਨਾਲ ਮਾਤਾ ਦੇ ਮੰਨਨ ਦੀ ਭੀ ਲੋੜ ਪਵੇਗੀ। ਸੋ ਦੇਵੀ ਭਗਉਤੀ ਕਾਲਕਾ ਮਾਤਾ ਹੈ। ਜੋ ਗੁਰੂ ਜੀ ਨੇ ਪ੍ਰਗਟ ਕੀਤੀ॥

ਦੂਜੀ ਪਾਰਟੀ ਦੇ ਲੋਕ ਜੋ ਨਵੇਂ ਖਿਯਾਲਾਂ ਵਾਲੇ ਹੈਨ ਉਹ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਦੇ ਹਮਨ ਪ੍ਰਯੋਗ ਕਰਨਾ

ਤਾਂ ਮੰਨਦੇ ਹੈਨ ਪਰ ਦੇਵੀ ਦਾ ਪ੍ਰਗਟ ਹੋਣਾ ਨਹੀ ਮੰਨਦੇ। ਹਮਨ ਪ੍ਰਯੋਗ ਦੇ ਬਾਬਤ ਭੀ ਕਹਿੰਦੇ ਹੈਨ ਕਿ ਕੇਵਲ ਬ੍ਰਾਹਮਣਾਂ ਨੂੰ ਝੂਠਾ ਕਰਨ ਲਈ ਕੀਤਾ। ਪਰ ਏਹ ਖਿਯਾਲ ਉਨਾਂ ਦਾ ਗੁਰੂ ਸਾਹਿਬ ਜੀ ਪਰ ਏਹ ਦੂਖਣ ਅਰੋਪਣ ਕਰਨ ਵਾਲਾ ਖੋਟਾ ਹੈ ਕਿ ਇਕ ਨਿਕੰਮੀ ਦਮੜੀ ਦੀ ਗਲ ਪਰ ਸਾਹਿਬ ਜੀ ਨੇ ਇਤਨਾਂ ਸਮਾ ਤੇ ਲੱਖਾਂ ਰੁਪੱਜਾਂ ਦੇ ਪਦਾਰਥ ਦਾ ਖਰਚ ਅਰ ਤਕਲੀਫ ਉਠਾਈ। ਦੇਵੀ ਦੇ ਪ੍ਰਗਟ ਹੋਣ ਬਾਬਤ ਕਹਿੰਦੇ ਹੈਨ ਕਿ ਜਦ ਬ੍ਰਾਹਮਣ ਲੋਕ ਜੋਰ ਲਾ ਚੁਕੇ ਕੁਛ ਨਾ ਬਣਿਆ ਤਾਂ ਸਾਰੀ ਸਾਮਿਗ੍ਰੀ ਇਕੋ ਵੇਰ ਗੁਰੂ ਜੀ ਨੇ ਕੁੰਡ ਵਿਚ ਪੁਵਾ ਦਿਤੀ। ਜਿਸ ਤੋਂ ਵਡਾ ਟੰਬ ਉਠਿਆ ਤੇ ਦੂਰ ੨ ਦੇ ਪਹਾੜਾਂ ਤਕ ਰੋਸ਼ਨ ਹੋ ਗਏ। ਸਭ ਲੋਕਾਂ ਨੇ ਜਾਣ ਲਇਆ ਕਿ ਦੇਵੀ ਪ੍ਰਗਟ ਹੋ ਗਈ। ਸੋ ਏਹ ਖਿਯਾਲ ਭੀ ਖੋਟਾ ਹੈ ਜੋ ਧੋਖੇ ਦੇਣ ਦਾ ਕਲੰਕ ਗੁਰੂ ਜੀ ਵਿਚ ਅਰੋਪਣ ਕਰਦਾ ਹੈ। ਸੋ ਆਮੁ ਖਾਸ ਵਿਚ ਦੇਵੀ ਦੇ ਪ੍ਰਗਟ ਹੋਨ ਦਾ ਖਿਯਾਲ ਇਥੋਂ ਤਕ ਪੈਦਾ ਹੋ ਜਾਣਾ ਜੋ ਦੋ ਸੌ ਸਾਲ ਦੇ ਲਗ ਪਗ ਤਕ ਬਰਾਬਰ ਮੰਨਿਆ ਜਾਇ। ਅਰ ਗੁਰੂ ਮਤ ਦੀਆਂ ਪੋਥੀਆਂ ਗ੍ਰੰਥਾਂ ਇਤੀਹਾਸ਼ਾਂ ਵਿਚ ਭੀ ਲਿਖਿਆ ਜਾਇ। ਸੋ ਏਹ ਬ੍ਰਾਹਮਣਾ ਨੂੰ ਝੂਠਾ ਨਹੀ ਕਰਦਾ ਸਚਾ ਪ੍ਰਗਟ ਕਰਦਾ ਹੈ। ਇਸ ਖਿਯਾਲ ਵਿਚ ਬ੍ਰਾਹਮਨਾਂ ਨੂੰ ਝੂਠਾ ਕਹਿਣਾ ਈਕੁਰ ਹੈ ਜੀਕੁਰ ਕੋਈ ਕਹੇ ਕਿ ਮੇਰੇ ਮੁਖ ਵਿਚ ਜਿਹਬਾ ਨਹੀ। ਸੋ ਐਸੇ ਖਿਯਾਲਾਤ ਦੇ ਪ੍ਰਗਟ ਕਰਨ ਦਾ ਕਾਰਨ ਕੇਵਲ ਅਜ

ਕਲ ਦਸ ਬਾਰਾਂ ਬਰਸ ਦੇ ਅਰਸੇ ਦੀ ਬਣੀ ਹੋਈ ਖ਼ਾਲਸਾ ਤਵਾਰੀਖ ਹੀ ਹੈ। ਜਿਸ ਦਾ ਇਸ ਵਿਸ਼ੇ ਵਿਚ ਖ਼ੀਜ ਕੋਈ ਭੀ ਨਹੀ ਹੈ ਕੇਵਲ ਮਨ ਘੜਤ ਲੇਖ ਹੈ। ਜੀਕੁਰ ਅਣਪੜ੍ਹੇ ਲੋਕਾਂ ਨੂੰ ਪ੍ਰਚਾਉਣ ਲਈ ਇਕ ਜਿਮੀਂਦਾਰ ਸਿੰਘ ਨੇ ਕਪੋਲ ਕਲਪਨਾ ਕਰਕੇ 'ਬਿਜੈਮੁਕਤ' ਨਾਮ ਦੀ ਗੁਰੂ ਕੀਆਂ ਸਾਖੀ-ਆਂ ਬਣਾ ਕੇ ਪੁਸਤਕ ਰਚੀ ਹੈ ਇਸ ਵਿਚ ਭੀ ਗੁਰੂ ਜੀ ਦੀ ਵਿਦਵਾਨਤਾ ਪਰ ਦੂਖਣ ਆਂਵਦੇ ਹੈਨ। ਸੋ ਇਨਾਂ ਦੀਆਂ ਏਹ ਵਜੂਹਾਤਾਂ ਫ਼ਜ਼ੂਲ ਬਲਕੇ ਨਾਮੁਨਾਸਬ ਹੈਨ॥

ਹੋਰ ਇਨਾਂ ਨਵੇਂ ਖਿਯਾਲਾਂ ਵਾਲਿਆਂ ਦਾ ਏਹ ਕਥਨ ਵਿਚਾਰ ਜੋਗ ਜਰੂਰ ਹੈ ਕਿ ਗੁਰੂ ਜੀ ਇਕ ਅਕਾਲ ਪੁਰਖ ਨੂੰ ਮੰਨਨ ਮਨਾਉਂਣ ਵਾਲੇ ਸੇ ਹੋਰ ਕਿਸੀ ਦੇਵੀ ਦੇਵਤਾ ਦੀ ਸਹਾਇਤਾ ਲੈਨ ਦੀ ਉਨਾਂ ਨੂੰ ਕੋਈ ਲੋੜ ਨਹੀ ਸੀ। ਜਦ ਗੁਰੂ ਨਾਨਕ ਜੀ ਮਹਾਰਾਜ ਨੇ ਲਹਿਣੇ ਜੀ ਅਰਥਾਤ ਗੁਰੂ ਅੰਗਦ ਜੀ ਨੂੰ ਦੇਵੀ ਦੁਵਾਰੇ ਨਹੀ ਜਾਣ ਦਿਤਾ। ਅਰ ਸਿਖਾਂ ਨੇ ਗੁਰੂ ਨਾਨਕ ਜੀ ਦੇ ਦਰਬਾਰ ਵਿਚ ਦੇਵੀ ਨੂੰ ਝਾੜੂ ਦੇਂਦਿਆਂ ਦੇਖਿਆ। ਅਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ "ਮਹਾ ਮਾਈ ਕੀ ਪੂਜਾ ਕਰੈ। ਨਰ ਤੇ ਨਾਰਿ ਹੋਇ ਅਉਤਰੈ" ਅਥਵਾ "ਤੁਮ ਜੁ ਕਹੀਅਤ ਹੋ ਆਦਿ ਭਵਾਨੀ। ਮੁਕਤਿ ਕੀ ਬਰੀਆ ਕਹਾਂ ਛਪਾਨੀ" ਸੋ ਐਸੀ ਦੇਵੀ ਦੀ ਮਹਾਰਾਜ ਕਲਗੀਧਰ ਜੀ ਨੂੰ ਪੂਜਾ ਕਰਕੇ ਪ੍ਰਗਟ ਕਰਨ ਦੀ ਕੀ ਲੋੜ ਸੀ। ਇਤਿਆਦਿਕ ਸੋ ਇਨਾਂ ਨਵੇਂ ਖਿਯਾਲਾਂ ਵਾਲਿਆਂ ਨੌਜੁਵਾਨ ਖ਼ਾਲਸਿਆਂ ਦੇ

ਪਾਸ ਮਹਾਰਾਜ ਦਸਮ ਪਾਤਸ਼ਾਹ ਜੀ ਮਹਾਰਾਜ ਦੇ ਦੇਵੀ ਪ੍ਰਗਟ ਕਰਨ ਦੇ ਵਿਰੁਧ ਅਰਥਾਤ ਦੇਵੀ ਦੇ ਪ੍ਰਗਟ ਨਾ ਹੋਨ ਦੇ ਸਿਧ ਕਰਨ ਵਿਚ ਕੋਈ ਪ੍ਰਮਾਣ ਨਹੀ ਹੈ। ਜੈਸੇ ਪੁਰਾਣੇ ਖਿਯਾਲਾਂ ਵਾਲਿਆਂ ਦੇ ਪਾਸ ਸਬਦ ਪ੍ਰਮਾਣ ਮਜੂਦ ਹੈਨ ਅਰਥਾਤ ਸੂਰਜ ਪ੍ਰਕਾਸ਼ ਗੁਰ ਬਿਲਾਸ ਆਦਿਕ ਤੇ ਸਾਖੀਆਂ ਦੇ ਗ੍ਰੰਥ ਅਰ ਹੁਕਮ ਨਾਮੇ ਮਜੂਦ ਹੈਨ। ਈਕੁਰ ਇਨਾਂ ਨੌਜੁਵਾਨ ਖਾਲਸਿਆਂ ਪਾਸ ਕੋਈ ਸਬਦ ਪ੍ਰਮਾਣ ਵਾਸਤੇ ਗ੍ਰੰਥ ਮਜੂਦ ਨਹੀ ਹੈ। ਜੇਕਰ ਹੈ ਤਾਂ ਕੇਵਲ ਖਾਲਸਾ ਤਵਾ-ਰੀਖ ਹੀ ਹੈ। ਸੋ ਖਾਲਸਾ ਤਵਾਰੀਖ ਦਾ ਪ੍ਰਮਾਣ ਨਹੀ ਮੰਨਿਆ ਜਾ ਸਕਦਾ ਕਿਉਂ ਜਿ ਖਾਲਸਾ ਤਵਾਰੀਖ ਅਜ ਕਲ ਹੁਣ ਬਣੀ ਹੈ ਜਿਸ ਨੂੰ ਦਸ ਬਾਰਾਂ ਬਰਸ ਦੇ ਲਗ ਪਗ ਹੀ ਹੋਇ ਹੈਨ। ਤੇ ਖਾਲਸਾ ਤਵਾਰੀਖ ਦੇ ਕਰਤਾ ਨੇ ਅਪਣੇ ਪੰਥ ਪ੍ਰਕਾਸ਼ ਆਦਿਕ ਹੋਰ ਗ੍ਰੰਥਾਂ ਵਿਚ ਦੇਵੀ ਦਾ ਪ੍ਰਗਟ ਹੋਣਾ ਲਿਖਿਆ ਹੈ। ਇਸਤੋਂ ਮਲੂਮ ਹੋਂਦਾ ਹੈ ਕਿ ਖਾਲਸਾ ਤਵਾਰੀਖ ਦੇ ਰਚਣ ਵਿਚ ਇਸ ਪ੍ਰਸੰਗ ਵੇਲੇ ਕਿਸੀ ਨੇ ਗ੍ਰੰਥ ਕਾਰ ਨੂੰ ਧੋਖਾ ਦਿਤਾ ਹੈ। ਜਿਸ ਕਰਕੇ ਉਸਨੇ ਪੂਰਬ ਗ੍ਰੰਥਾਂ ਦੇ ਭੀ ਅਤੇ ਸੀਨੇ ਬਸੀਨੇ ਚਲੇ ਆਇ ਖਿਯਾਲ ਦੇ ਭੀ ਅਰ ਅਪਣੇ ਪੈਹਲੇ ਰਚੇ ਗ੍ਰੰਥਾਂ ਦੇ ਭੀ ਵਿਰੁਧ ਏਹ ਇਕ ਨਵਾਂ ਹੀ ਢਕੋਸਲਾ ਚਲਾ ਦਿਤਾ ਜਿਸਦਾ ਬੀਜ ਹੀ ਕੋਈ ਨਹੀ। ਸੂਰਜ ਪ੍ਰਕਾਸ ਗੁਰ ਬਿਲਾਸਾਂ ਆਦਿਕ ਗ੍ਰੰਥਾਂ ਦੇ ਪ੍ਰਮਾਣਾਂ ਨੂੰ ਦੁਰਗਾ ਪ੍ਰਬੋਧ ਵਾਲੇ ਨੇ ਏਹ ਕੈਹ ਕੇ ਟਾਲਿਆ ਹੈ ਕਿ ਓਹ

ਗ੍ਰੰਥ ਉਸ ਵੇਲੇ ਨਹੀ ਲਿਖਣ ਹੋਇ ਕੁਛ ਅਰਸਾ ਪਿਛੋਂ ਲਿਖਣ ਹੋਇ। ਪਰ ਏਹ ਨਾ ਵਿਚਾਰਿਆ ਕਿ ਜਦ ਥੋੜੇ ਅਰਸੇ ਦੇ ਪਿਛੋਂ ਦੇ ਲਿਖੇ ਹੋਇ ਗ੍ਰੰਥਾਂ ਦੀ ਮੈ ਤਰਦੀਦ ਕਰਦਾ ਹਾਂ ਤਾਂ ਬਹੁਤ ਜਿਆਦਾ ਅਰਸੇ ਪਿਛੋਂ ਅਜ ਦੇ ਬਣੇ ਹੋਇ ਦੁਰਗਾ ਪ੍ਰਬੋਧ ਆਦਿਕ ਗ੍ਰੰਥ ਕਿਸ ਤਰਾਂ ਸਚੇ ਮੰਨੇ ਜਾਣ ਗੇ। ਜੇ ਉਹ ਸੁੱਖੇ ਛਕ ਕੇ ਗਪੌੜੇ ਮਾਰੇ ਤੁਸੀ ਮੰਨੋਗੇ ਤਦ ਏਹ ਅਜ ਕਲ ਦੇ ਤੁਹਾਡੇ ਗ੍ਰੰਥ ਪਾਗਲਾਂ ਦੇ ਬਕਵਾਸ ਜਰੂਰ ਮੰਨਨੇ ਪੈਨਗੇ॥

ਸੋ ਤਾਤ ਪ੍ਰਜ ਏਹ ਕਿ ਅਜ ਕਲ ਨੌਜੁਵਾਨ ਖਾਲਸਿਆਂ ਦੇ ਪਾਸ ਦੇਵੀ ਦੇ ਪ੍ਰਗਟ ਹੋਨ ਬਾਬਤ ਕੋਈ ਸਬਦ ਪ੍ਰਮਾਣ ਭੀ ਨਹੀ ਹੈ। ਤੇ ਜੋ ਕੁਛ ਹੈ ਸੋ ਕੇਵਲ ਉਪਰ ਲਿਖੇ ਸ਼ੰਕੇ ਹੈਨ। ਵਾਦ ਚਰਚਾ ਅਤੇ ਹੇਤ ਚਰਚਾ ਵਿਚ ਏਹ ਸ਼ੰਕੇ ਕਹੇ ਜਾਂਦੇ ਹੈਨ ਤੇ ਜਲਪ ਵਿਤੰਡੇ ਵਿਚ ਸਮਝੀਏ ਤਾਂ ਹੁਜਤਾਂ ਹੈਨ। ਸੋ ਜਲਪ ਵਿਤੰਡੇ ਵਾਲੇ ਹੁਜਤ ਬਾਜ਼ ਦਾ ਤਾਂ ਕੋਈ ਉਪਾਓ ਹੀ ਨਹੀ। ਨਾਹੀ ਤਾਂ ਇਨਾਂ ਦੀ ਕੋਈ ਹੁਜਤ ਸੁਣਦਾ ਹੈ ਅਰ ਨਾਹੀ ਇਨਾਂ ਨੂੰ ਹੁਜਤ ਮਿਟਾਉਣ ਦੀ ਚਾਹ ਹੋਂਦੀ ਹੈ। ਬਾਕੀ ਰਹੇ ਵਾਦ ਅਤੇ ਹੇਤ ਚਰਚਾ ਵਾਲਿਆਂ ਦੇ ਸ਼ੰਕੇ। ਸੋ ਏਹ ਸ਼ੰਕੇ ਅਸਾਂ ਨੇ ਬੜੇ ਹਿਤ ਪਿਯਾਰ ਦੇ ਨਾਲ ਮੰਨ ਲਗਾ ਕੇ ਸੁਣੇ ਅਰ ਦੋਹੁਆਂ ਹੀ ਪੱਖਾਂ ਦੀਆਂ ਵਜੂਹਾਤਾਂ ਪ੍ਰਮਾਣਾਂ ਅਤੇ ਦਲੀਲਾਂ ਨੂੰ ਭਲੀ ਪ੍ਰਕਾਰ ਬਿਚਾਰਿਆ ਤਾਂ ਵਾਹਗੁਰੂ ਅਕਾਲ ਪੁਰਖ ਜੀ ਦੀ ਕ੍ਰਿਪਾ ਦੁਵਾਰਾ ਸਿਧਾਂਤ ਏਹ ਨਿਕਲਿਆ ਕਿ

ਏਹ ਇਨਾਂ ਦਹੁਆਂ ਧਿਰਾਂ ਦਾ ਜੋ ਝਗੜਾ ਹੈ ਸੱਠਾਂ ਅਤੇ ਤਿਨਾਂ ਵੀਹਾਂ ਦਾ ਹੈ। ਜੀਕੁਰ ਇਕ ਕੈਹਣ ਕਿ ਸੱਠ ਹੈਨ ਅਰ ਦੂਜੇ ਕੈਹਣ ਕਿ ਸੱਠ ਨਹੀ ਤਿਨ ਵੀਹਾਂ ਹੈਨ। ਇਕ ਦੂਜੇ ਦੀ ਗਲ ਸਮਝੇ ਸਮਝਾਇ ਤੋਂ ਬਿਨਾਂ ਖਿਚੋ ਖਿਚੀ ਨਾਲ ਆਪੋ ਵਿਚ ਸੱਥਾਂ ਤੇ ਨਾਹਕ ਝਗੜੇ ਪਾਇ ਬੈਠਣ॥

ਜੇਕਰ ਇਸ ਦੇਵੀ ਦੇ ਪ੍ਰਗਟ ਹੋਣੇ ਦੇ ਝਗੜੇ ਦੀ ਅਸਲੀਤ ਨੂੰ ਸਮਝਿਆ ਜ਼ਾਇ ਤਦ ਕੋਈ ਭੀ ਸ਼ੰਕਾ ਬਾਕੀ ਨਹੀ ਰਹਿੰਦਾ। ਗੁਰੂ ਸਾਹਿਬ ਜੀ ਦੇ ਦੇਵੀ ਪ੍ਰਗਟ ਕਰਨ ਵਿਚ ਨਵੇ ਖਿਯਾਲਾਂ ਵਾਲੇ ਜੋ ਵਿਕਲਪ ਕਰਦੇ ਹੈਨ ਅਥਵਾ ਕਰਨ ਉਹ ਵਿਕਲਪ ਭੀ ਮਿਟ ਜਾਂਦੇ ਹੈਨ ਅਤੇ ਪ੍ਰਗਟ ਨਾ ਹੋਨਾ ਮੰਨਨ ਵਿਚ ਜੋ ਦੂਖਣ ਆਂਵਦੇ ਹੈਨ ਓਹ ਭੀ ਦੂਰ ਹੋ ਜਾਂਦੇ ਹੈਨ॥

ਸੋ ਸਾਡੀ ਇਸ ਖੋਜ ਢੂੰਡ ਦੇ ਵਿਚੋਂ ਜੋ ਨਤੀਜਾ ਪ੍ਰਗਟ ਹੋਇਆ ਅਰਥਾਤ ਜੋ ਸਿਧਾਂਤ ਨਿਕਲਿਆ ਹੈ ਦਹੁਆਂ ਧਿਰਾਂ ਦੇ ਮੰਨਨ ਵਾਲਾ ਅਤੇ ਤਸੱਲੀ ਦੇਨ ਵਾਲਾ ਹੈ। ਸੋ ਓਹ ਅਸਲੀਤ ਏਹ ਹੈ ਕਿ ਸ੍ਰੀ ਗੁਰਦਸਮ ਪਾਤਸ਼ਾਹ ਜੀ ਨੇ ਦੇਵੀ ਜਰੂਰ ਪ੍ਰਗਟ ਕੀਤੀ। ਇਸ ਗਲ ਦੇ ਵਿਚ ਪ੍ਰਗਟ ਹੋਨ ਦਾ ਖਿਯਾਲ ਪੁਰਾਣਿਆਂ ਸੂਰਜ ਪ੍ਰਕਾਸ਼ ਗੁਰ ਬਿਲਾਸ ਆਦਿਕ ਇਤਿਹਾਸ਼ਕ ਗ੍ਰੰਥਾਂ ਵਿਚ ਅਤੇ ਆਮ ਖਾਸ ਲੋਕਾਂ ਵਿਚ ਪ੍ਰਸਿਧ ਸੀਨੇ ਬਸੀਨੇ ਚਲਿਆ ਆਉਂਦਾ ਹੈ ਸੋ ਠੀਕ ਹੈ। ਇਸਤੋਂ ਇਨਕਾਰ ਕਰਨਾ ਅਥਵਾ ਇਸਦੇ ਮੰਨਨ ਵਿਚ ਹੀਲ ਹੁਜਤ

ਕਰਨੀ ਪਾਪੀ ਬਣਨਾ ਅਤੇ ਅਪਣੀ ਮੂਰਖਤਾ ਪ੍ਰਗਟ ਕਰਨੀ ਹੀ ਹੈ ॥

ਪਰ ਇਸ ਵਿਚ ਏਹ ਸਿਧਾਂਤ ਪ੍ਰਗਟ ਹੋਣਾ ਜਰੂਰੀ ਹੈ ਕਿ ਜਿਸ ਦੇਵੀ ਨੂੰ ਸ੍ਰੀ ਗੁਰੂ ਜੀ ਮਹਾਰਾਜ ਨੇ ਪ੍ਰਗਟ ਕੀਤਾ ਓਹ ਕੇਹੜੀ ਦੇਵੀ ਸੀ ਅਰ ਕਿਥੋਂ ਆਈ ਸੀ ਅਤੇ ਉਸ ਦੇ ਪ੍ਰਗਟ ਕਰਨ ਦੀ ਗੁਰੂ ਜੀ ਨੂੰ ਕੀ ਲੋੜ ਪੈ ਗਈ ਸੀ ॥

ਸੋ ਇਸ ਪਰ ਏਹ ਜਾਣਨਾ ਚਾਹੀਦਾ ਹੈ ਕਿ ਓਹ ਦੇਵੀ ਨਾ ਤਾਂ ਕਿਸੀ ਧੰਨੇ ਦੀ ਪੋਤ੍ਰੀ ਮੰਨੇ ਦੀ ਦੋਹਤ੍ਰੀ ਗੋਪਾਲੇ ਦੀ ਬੇਟੀ ਜਾਤ ਦੀ ਬ੍ਰਾਹਮਣੀ ਸੁਨਿਆਰੀ ਅਥਵਾ ਝੀਵਰੀ ਸੀ। ਅਰ ਨਾ ਕੋਈ ਪੱਥਰ ਮਿਟੀ ਲਕੜੀ ਅਥਵਾ ਧਾਤੂ ਦੀ ਮੂਰਤੀ ਸੀ। ਅਰ ਨਾ ਹੋਰਨਾਂ ਥਾਂਵਾਂ ਨੂੰ ਛਡਕੇ ਕਿਸੀ ਪਹਾੜ ਦੀ ਕੰਦ੍ਰਾ ਅਥਵਾ ਮੰਦ੍ਰ ਵਿਚ ਹੀ ਇਸਥਿਤ ਸੀ ॥

ਕਈ ਲੋਕ ਜੋ ਕਹਿੰਦੇ ਹੈਨ ਕਿ ਨੈਣਾ ਦੇਵੀ ਪ੍ਰਗਟ ਕੀਤੀ ਸੀ। ਪਰ ਏਹ ਕਥਨ ਭੀ ਬਿਅਰਥ ਹੈ ਕ੍ਰਿਉ ਜਿ ਏਹ ਗਲ ਇਤੀਹਾਸ਼ਾਂ ਵਿਚ ਪ੍ਰਗਟ ਲਿਖੀ ਹੋਈ ਹੈ ਕਿ ਪੈਹਲਾਂ ਅਨੰਦਪੁਰ ਜੀ ਦੇ ਨਗਰ ਦੇ ਲਾਗੇ ਬਾਹਿਰਵਾਰ ਬਾਗ ਦੇ ਕੋਲ ਕੁੰਡ ਬਣਾ ਕੇ ਹਵਨ ਦਾ ਅਰੰਭ ਕੀਤਾ ਗਇਆ ਸੀ। ਸੋ ਨਗਰ ਦੇ ਲਾਗੇ ਹੋਣੇ ਕਰਕੇ ਤਮਾਸਬੀਨ ਜਾਤਕ ਬਾਲ ਲੋਕ ਬਹੁਤੇ ਇਕੱਠੇ ਹੋ ਕੇ ਕਕਾਰਾ ਪਾਂਦੇ ਸੇ ਤਾਂ ਮੰਨ ਇਕਾਗਰ ਨਹੀ ਹੋ ਸਕਦਾ ਸੀ। ਇਸ ਕਰਕੇ ਗੁਰੂ ਜੀ ਨੇ ਚਾਹਿਆ ਕਿ ਕੋਈ ਏਕਾਂਤ ਸਥਾਨ ਹੋਵੇ। (ਇਸ ਵਕਤ ਤਕ ਨੈਣਾ

ਦੇਵੀ ਦਾ ਨਾਉ ਬੇਹ ਹੀ ਖਿਯਾਲ ਵਿਚ ਨਹੀ ਸੀ ਆਇਆ ।) ਸੋ ਬਹੁਤੀ ਦੇਖ ਭਾਲ ਦੇ ਮਗਰੋਂ ਨੈਣਾ ਦੇਵੀ ਦਾ ਸਥਾਨ ਪਸਿੰਦ ਆਇਆ । ਤਦ ਉਥੇ ਜਾਕੇ ਹਵਨ ਦੀ ਕਾਰਰਵਾਈ ਦਾ ਅਰੰਭ ਕੀਤਾ । ਵਰਨਾ ਨੈਣਾ ਦੇਵੀ ਦੇ ਪ੍ਰਗਟ ਕਰਨ ਲਈ ਉਥੇ ਜਾਕੇ ਹਵਨ ਨਹੀ ਸੀ ਅਰੰਭਿਆ । ਅਰ ਨਾ ਨੈਣਾ ਦੇਵੀ ਪ੍ਰਗਟ ਹੋਈ ॥

ਸੋ ਜੋ ਦੇਵੀ ਸ੍ਰੀ ਗੁਰੂ ਗੋਬਿੰਦਸਿੰਘ ਜੀ ਮਹਾਰਾਜ ਜੀ ਨੇ ਪ੍ਰਗਟ ਕੀਤੀ ਸੀ ਸੋ ਏਹ ਓਹ ਦੇਵੀ ਸੀ ਜੋ ਜਗਤ ਦੀ ਉਤਪਤੀ ਦੇ ਸਮੇ ਇਕ ਏਕੰਕਾਰ ਨਿਰਗੁਣ ਬ੍ਰਹਮ ਪ੍ਰਮਾਤਮ ਦੇਵ ਜੀ ਨੇ ਪ੍ਰਗਟ ਕਰਕੇ ਸਰਨ ਵਿਚ ਰਖ (ੳ) ਓਅੰਕਾਰ ਰੂਪ ਹੋ ਜਗਤ ਦਾ ਵਿਸਥਾਰ ਕੀਤਾ । ਜਿਸ ਦੇ ਪ੍ਰਗਟ ਕੀਤੇ ਬਿਗੈਰ ਸੰਸਾਰ ਦੀ ਰਚਨਾ ਕੀ ਬਲਕੇ ਕੁਛ ਬੀ ਨਹੀ ਸੀ ਹੋ ਸਕਦਾ । ਸੋ ਓਹੀ ਦੇਵੀ ਨਿਰੰਕਾਰ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪ੍ਰਗਟ ਕੀਤੀ ਜਿਸ ਦੇ ਪ੍ਰਗਟ ਕੀਤੇ ਬਿਨਾਂ ਜ਼ਾਲਮ ਦੁਸ਼ਟ ਰਾਜ ਦੀ ਜੜ੍ਹ ਪੁਟ ਕੇ ਸੰਸਾਰ ਪਰ ਅਮਨ ਇਨਸਾਫ ਅਤੇ ਮਜ਼ਬੀ ਆਜ਼ਾਦੀ ਕਾਇਮ ਨਹੀ ਸੀ ਹੋ ਸਕਦੀ ॥

ਸੋ ਹੁਣ ਆਪ ਪੁਛੋਗੇ ਕਿ ਓਹ ਕੇਹੜੀ ਦੇਵੀ ਸੀ ਜੋ ਜਗਤ ਦੀ ਆਦਿ ਰਚਨਾ ਵੇਲੇ ਨਿਰੰਕਾਰ ਨਿਰਗੁਣ ਪ੍ਰਮਾਤਮਾ ਨੇ ਪ੍ਰਗਟ ਕੀਤੀ ਸੀ ਜੋ ਸਾਰੇ ਸੰਸਾਰ ਦਾ ਕਾਰਨ ਹੋਈ । ਤਾਂ ਇਸਦਾ ਉਤ੍ਰ ਏਹ ਹੈ ਕਿ ਓਹ ਕਲਾ ਰੂਪ ਦੇਵੀ ਹੈ । ਜਿਸ ਦੇ

ਬਾਬਤ ਗੁਰੂ ਗ੍ਰੰਥ ਸਾਹਿਬ ਜੀ ਦੇ ਇਤਿਆਦਿਕ ਅਨੇਕ ਬਚਨਾਂ ਵਿਚ ਬਰਨਿਨ ਹੋਇਆ ਹੈ। ਯਥਾ ਬਚਨ ॥

ਮਾਰੂ ਸੋਹਲੇ–ਕਲਾ ਉਪਾਇ ਧਰੀ ਜਿਨ ਧਰਨਾ।
ਗਗਨ ਰਹਾਇਆ ਹੁਕਮੇ ਚਰਣਾ ॥

ਹੋਰ–ਕਲਾ ਧਾਰ ਜਿਨ ਸਗਲੀ ਮੋਹੀ।

ਹੋਰ–ਆਪ ਨਾਰਾਇਣ ਕਲਾਧਾਰ ਜਗ ਮਹਿ ਪ੍ਰਵਰਿਉ॥

ਸੋ ਹੁਣ ਏਹ ਦੇਖਣਾ ਹੈ ਕਿ ਓਹ ਕਲਾ ਕੀ ਚੀਜ ਹੈ। ਸੋ ਉਸਦਾ ਨਿਰਨੈ ਇਸ ਅਗਲੇ ਸਬਦ ਵਿਚ ਹੈ ਦੇਖੀਏ ਅਰ ਸਮਝੀਏ ਕਿ ਏਹ ਕਲਾ ਕੀ ਹੈ ਅਰ ਉਸ ਤੋਂ ਕੀ ਕੀ ਹੋਇਆ ॥

ਮਾਰੂ ਸੋਲਹੇ ਮਹਲਾ ੧

"ਸੁੰਨ ਕਲਾ ਅਪਰੰਪਰ ਧਾਰੀ। ਆਪ ਨਿਰਾਲਮ ਅਪਰ ਅਪਾਰੀ। ਆਪੇ ਕੁਦ੍ਰਤ ਕਰ ਕਰ ਦੇਖੈ ਸੁੰਨਹੁ ਸੁੰਨ ਉਪਾਇਦਾ॥ ੧॥ ਪਉਣ ਪਾਣੀ ਸੁੰਨੈ ਤੇ ਸਾਜੇ। ਸ੍ਰਿਸਟ ਉਪਾਇ ਕਾਇਆ ਗੜ੍ਹ ਰਾਜੇ। ਅਗਨਿ ਪਾਣੀ ਜੀਉ ਜੋਤ ਤੁਮਾਰੀ ਸੁੰਨੇ ਕਲਾ ਰਹਾਇਦਾ॥ ੨॥ ਸੁੰਨਹੁ ਬ੍ਰਹਮਾ ਬਿਸ਼ਨ ਮਹੇਸੁ ਉਪਾਏ। ਸੁੰਨੇ ਵਰਤੇ ਜੁਗ ਸਬਾਏ। ਇਸ ਪਦ ਵੀਚਾਰੇ ਸੋ ਜਨੁ ਪੂਰਾ ਤਿਸ ਮਿਲੀਐ ਭਰਮੁ ਚੁਕਾਇਦਾ ੩॥ ਸੁੰਨਹੁ ਸਪਤ ਸਰੋਵਰ ਥਾਪੇ। ਜਿਨਿ ਸਾਜੇ ਵੀਚਾਰੇ ਆਪੇ। ਤਿਤੁ ਸਤਿ ਸਰਿ ਮਨੂਆ ਗੁਰਮੁਖਿ ਨਾਵੈ ਫਿਰਿ ਬਾਹੁੜ ਜੋਨਿ ਨ ਪਾਇਦਾ॥ ੪॥ ਸੁੰਨਹੁ ਚੰਦ ਸੂਰਜ ਗੈਣਾਰੇ।

ਤਿਸ ਕੀ ਜੋਤਿ ਤ੍ਰਿਭਵਣ ਸਾਰੇ । ਸੁੰਨੇ ਅਲਖ ਅਪਾਰ ਨਿਰਾਲਮੁ ਸੁੰਨੇ ਤਾੜੀ ਲਾਇਦਾ ॥ ੫ ॥ ਸੁੰਨਹੁ ਧਰਤਿ ਅਕਾਸ ਉਪਾਏ । ਬਿਨ ਥੰਮਾ ਰਾਖੇ ਸਚੁ ਕਲਪਾਏ । ਤ੍ਰਿਭਵਣ ਸਾਜ ਮੇਖੁਲੀ ਮਾਇਆ ਆਪਿ ਉਪਾਇ ਖਪਾਇਦਾ ॥ ੬ ॥ ਸੁੰਨਹੁ ਖਾਣੀ ਸੁੰਨਹੁ ਬਾਣੀ । ਸੁੰਨਹੁ ਉਪਜੀ ਸੁੰਨ ਸਮਾਣੀ । ਉਤਭੁਜ ਚਲਤ ਕੀਆ ਸਿਰਿ ਕਰਤੈ ਬਿਸਮਾਦ ਸ਼ਬਦਿ ਦੇਖਾਇਦਾ ॥ ੭ ॥ ਸੁੰਨਹੁ ਰਾਤਿ ਦਿਨਸੁ ਦੁਇ ਕੀਏ । ਓਪਤਿ ਖਪਤਿ ਸੁਖਾ ਦੁਖ ਦੀਏ । ਸੁਖ ਦੁਖ ਹੀ ਤੇ ਅਮਰ ਅਤੀਤਾ ਗੁਰਮੁਖ ਨਿਜ ਘਰੁ ਪਾਇਦਾ ॥ ੮ ॥ ਸ਼ਾਮ ਵੇਦੁ ਰਿਗ ਜੁਜਰੁ ਅਥਰਬਣੁ । ਬ੍ਰਹਮੇ ਮੁਖਿ ਮਾਇਆ ਹੈ ਤ੍ਰੈਗੁਣ । ਤਾਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ ॥੯॥ ਸੁੰਨਹੁ ਸਪਤ ਪਾਤਾਲ ਉਪਾਏ । ਸੁੰਨਹੁ ਭਵਨ ਰਖੇ ਲਿਵ ਲਾਏ । ਆਪੇ ਕਾਰਣ ਕੀਆ ਅਪਰੰਪਰਿ ਸਭ ਤੇਰੋ ਕੀਆ ਕਮਾਇਦਾ ॥ ੧੦ ॥ ਰਜ ਤਮ ਸਤ ਕਲ ਤੇਰੀ ਛਾਇਆ । ਜਨਮ ਮਰਣ ਹਉ ਮੈ ਦੁਖ ਪਾਇਆ । ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ ਗੁਣ ਚਉਥੈ ਮੁਕਤਿ ਕਰਾਇਦਾ ॥ ੧੧ ॥ ਸੁੰਨਹੁ ਉਪਜੇ ਦਸ ਅਵਤਾਰਾ । ਸ੍ਰਿਸਟਿ ਉਪਾਇ ਕੀਆ ਪਾਸਾਰਾ । ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ ॥ ੧੨ ॥ ਗੁਰਮੁਖਿ ਸਮਝੈ ਰੋਗੁ ਨ ਹੋਈ । ਏਹੁ ਗੁਰ ਕੀ ਪਉੜੀ ਜਾਣੈ ਜਨ ਕੋਈ । ਜੁਗਹ ਜੁਗੰਤਰਿ ਮੁਕਤਿ ਪਰਾਇਣ ਸੋ ਮੁਕਤਿ ਭਇਆ ਪਤਿ ਪਾਇਦਾ ॥ ੧੩ ॥

ਪੰਜ ਤਤੁ ਸੁੰਨਹੁ ਪ੍ਰਗਾਸਾ। ਦੇਹ ਸੰਜੋਗੀ ਕਰਮ ਅਭਿਆਸਾ। ਬੁਰਾ ਭਲਾ ਦੁਇ ਮਸਤਕਿ ਲੀਖੇ ਪਾਪ ਪੁੰਨ ਬੀਜਾਇਦਾ॥੧੪॥ ਉਤਮ ਸਤਿਗੁਰ ਪੁਰਖ ਨਿਰਾਲੇ। ਸਬਦਿ ਰਤੇ ਹਰਿ ਰਸਿ ਮਤਵਾਲੇ। ਰਿਧਿ ਬੁਧਿ ਸਿਧਿ ਗਿਆਨ ਗੁਰੂ ਤੇ ਪਾਈਐ ਪੂਰੈ ਭਾਗ ਮਿਲਾਇਦਾ ॥੧੫॥ ਇਸ ਮਨ ਮਾਇਆ ਕਉ ਨੇਹੁ ਘਨੇਰਾ। ਕੋਈ ਬੂਝਹੁ ਗਿਆਨੀ ਕਰਹੁ ਨਿਬੇਰਾ। ਆਸਾ ਮਨਸਾ ਹਉਮੈ ਸਹਸਾ ਨਰੁ ਲੋਭੀ ਕੂੜ ਕਮਾਇਦਾ॥੧੬॥ ਸਤਿ ਗੁਰ ਤੇ ਪਾਏ ਵੀਚਾਰਾ। ਸੁੰਨ ਸਮਾਧਿ ਸਚੇ ਘਰ ਬਾਰਾ ਨਾਨਕ ਨਿਰਮਲ ਨਾਦੁ ਸਬਦੁ ਧੁਨਿ ਸਚੁ ਰਾਮੈ ਨਾਮ ਸਮਾਇਦਾ॥੧੭॥੫॥੧੭॥

ਸੋ ਇਸ ਸਬਦ ਦਾ ਭਾਵ ਇਹ ਪ੍ਰਗਟ ਹੈ ਕਿ ਸਭ ਕੁਛ ਸੁੰਨ ਤੇ ਹੀ ਹੋਇਆ ਸਾਰੇ ਜਗਤ ਦਾ ਮੂਲ ਕਾਰਣ ਸੁੰਨ ਕਲਾ ਹੀ ਹੈ ਸੋ ਏਹ ਸੁੰਨ ਕੀ ਹੈ। ਇਥੇ ਸੁੰਨ ਦਾ ਨਾਉ ਅਕਾਸ ਨਹੀ ਸਮਝਣਾ ਗੁਰੂਮਤ ਸੁੰਨਵਾਦੀ ਨਹੀ ਹੈ। ਸੋ ਇਥੇ ਸੁੰਨ ਦਾ ਰੂਪ ਏਹ -੦- ਹੈ ਅਰਥਾਤ ਟਿਪੀ ਅਥਵਾ ਬਿੰਦੀ ਫਾਰਸੀ ਵਿਚ ਇਸ ਨੂੰ ਸਿਫਰ ਕਹਿਆ ਹੈ। ਸੋ ਅਸਲ ਵਿਚ ਏਹ ਆਪ ਤਾਂ ਸਿਫਰ ਸਿਫਰ ਹੀ ਹੈ ਅਰਥਾਤ ਕੁਛ ਭੀ ਨਹੀ। ਪਰ ਜਗਤ ਦਾ ਸਾਰਾ ਪਸਾਰਾ ਕਹੋ ਅਥਵਾ ਪੁਵਾੜਾ ਕਹੋ ਸਭ ਇਸੀ ਦਾ ਹੈ। ਸਭ ਕੁਛ ਇਸੀ ਤੋਂ ਉਪਜਦਾ ਅਤੇ ਇਸੀ ਵਿਚ ਲੀਨ ਹੋਂਦਾ ਹੈ। ਸੋ ਏਹ ਓਹ ਸੁੰਨ ਹੈ ਜਿਸਨੂੰ ਵੇਦਾਂ ਤੀ ਮਾਇਆ ਕੈਂਹਦੇ ਹੈਨ। ਅਰ ਹੋਰ ਸ਼ਾਸਤ੍ਰਾਂ ਵਾਲਿਆਂ

ਪ੍ਰਕ੍ਰਿਤ ਆਦਿਕ ਜੁਦੇ ਜੁਦੇ ਨਾਉ ਕਲਪਤ ਕੀਤੇ । ਸੁੰਨ ਅਰਥਾਤ ਮਾਇਆ ਤੋਂ ਰਹਿਤ ਜੋ ਅਪ੍ਰੰਪਰ ਅਕਾਲਪੁਰਖ ਨਿਰੰਜਨ ਨਿਰੰਕਾਰ ਨਿਰਗੁਣ ਪ੍ਰਮਾਤਮਾ ਏਕੜਾ-੧-ਏਕੜਾ ਰੂਪ ਏਕੰਕਾਰ ਜਿਸਦੇ ਵਿਚ ਦੁਵੈਤ ਦਾ ਲੇਸ ਭੀ ਨਹੀ । ਸੋ ਉਸਦਾ ਏਹ ਕੰਮ ਨਹੀ ਕਿ ਕਖ ਭੰਨ ਕੇ ਦੂਣਾ ਕਰੇ ਕਿਉਂਕਿ ਅਫੁਰ ਫੁਰਨੇ ਸੇ ਰਹਿਤ ਹੈ । ਪਰ ਜਦ ਉਸ ਅਫੁਰ ਅਪ੍ਰੰਪਰ ਏਕੜੇ ਨੇ ਸ਼ੂੰਨ ਕਲਾ ਨੂੰ ਧਾਰਨ ਕੀਤਾ ਅਰਥਾਤ ਸ਼ੁੰਨ ਰੂਪ ਮਾਇਆ ਨੂੰ ਅਪਣੇ ਆਪ ਵਿਚੋਂ ਪ੍ਰਗਟ ਕਰਕੇ ਅਪਣੇ ਨਾਲ ਸਹਾਇਕ ਬਣਾਇਆ ਹੈ ਤਦ ਦਹਾਕੇ ਰੂਪ ਮਾਇਆ ਸਬਲ ਈਸ਼ਰ ਰੂਪ ਹੋ ਮਕਰੀ ਦੇ ਪੇਟ ਵਿਚੋਂ ਜਗਤ ਰੂਪੀ ਜਾਲਾ ਤਣੇ ਜਾਣੇ ਦੀ ਨਿਆਈ ਜਗਤ ਦਾ ਪਸਾਰਾ ਪਸਰਿਆ ਗਇਆ ਹੈ । ਅਰ ਈਸ਼ਰ ਰੂਪੀ ਮਕਰੀ ਨੂੰ ਜਦ ਜਗਤ ਰੂਪੀ ਜਾਲੇ ਨੂੰ ਸਮੇਟਣ ਦੀ ਇਛਾ ਹੋਂਦੀ ਹੈ ਤਾਂ ਉਸ ਜਾਲੇ ਦੀ ਤੰਤ ਨੂੰ ਨਿਗਲ ਕੇ ਅਪਣੇ ਪੇਟ ਵਿਚ ਹੀ ਸਮੇਟ ਲੈਂਦਾ ਹੈ। ਜਿਸਦਾ ਪ੍ਰਤੱਖ ਦ੍ਰਿਸ਼ਟਾਂਤ ਏਹ ਹੈ ਕਿ ਵੇਦਾਂ ਵਾਲ਼ਿਆਂ ਨੇ ਤਾਂ ਆਦਿ ਵਿਖੇ (ੳ) ੳਅੰਕਾਰ ਹੀ ਮੰਨਿਆ ਹੈ । ਜੋ ਅਸਲ ਵਿਚ ਮਾਇਆ ਸਬਲ ਬ੍ਰਹਮ ਅਰਥਾਤ ਈਸਰ ਹੈ । ਪਰ ਗੁਰੂ ਸਾਹਿਬ ਜੀ ਨੇ ੳਅੰਕਾਰ ਰੂਪੀ ਬ੍ਰਿਛ ਦਾ ਬੀਜ ਪਾਰ ਬ੍ਰਹਮ ਨਿਰੰਜਨ ਨਿਰੰਕਾਰ ਏਕੰਕਾਰ ਅਰਥਾਤ ਏਕੜੇ —੧—ਨੂੰ ਮੰਨਿਆ ਹੈ । ਅਰਥਾਤ ਏਹ ਮੰਨਿਆ ਹੈ ਕਿ ਏਕੜਾ ਹੀ ਸ਼ੂੰਨ ਰੂਪ ਮਾਇਆ ਨੂੰ ਆਸਰੇ ਰਖਕੇ ੳਅੰਕਾਰ ਰੂਪ

ਹੋਇਆ। ਸੋ ਜੀਕਰ ਏਹ ਏਕੜਾ ਇਕੋ ਹੀ ਹੈ ਇਕ ਤੋਂ ਦੋ ਨਹੀ ਹੋ ਸਕਦੇ ਪਰ ਜਦ ਇਸ ਏਕੜੇ ਨਾਲ ਸੁੰਨ ਅਰਥਾਤ ਬਿੰਦੀ ਲਗ ਜਾਇ ਤਾਂ ਇਕ ਤੋਂ ੧੦ ਦਸ ਹੋ ਜਾਂਦੇ ਹਨ । ਸੋ ਜਦ ਦਹਾਕਾ ਹੋਇਆ ਤਦ ਇਸਦੇ ਅਵਾਂਤ੍ਰ ਗਤਿ ਅਰਥਾਤ ਇਸਦੇ ਢਿਡ ਵਿਚ ਹੀ ਸਾਰੇ ਅੰਕ ਹਨ। ਜਿਨਾਂ ਦੀ ਗਿਣਤੀ ਦਾ ਪਸਾਰਾ ਅਰਬਾਂ ਖਰਬਾਂ ਪਦਮਾਂ ਸੰਖਾਂ ਤੋਂ ਭੀ ਬੇਗਿਣਤ ਵਧਦਾ ਜਾਂਦਾ ਹੈ। ਅਰ ਜਿਤਨੇ ਅੰਕ ਹਨ ਸਬ ਸੁੰਨਾਂ ਅਰਥਾਤ ਬਿੰਦੀਆਂ ਵਿਚ ਮੁੜਕੇ ਲੀਨ ਹੋ ਜਾਂਦੇ ਹਨ। ਅਰ ਬਿੰਦੀਆਂ ਮੁੜ ਏਕੜੇ ਅੰਕ ਵਿਚ। ਜੈਸੇ ਨਵਾਂ ਤਕ ਅੰਕ ਹਨ ਸੋ ਨਵਾਂ ਤੋਂ ਉਪਰ ਟਪੋ ਤਾਂ ਬਿੰਦੀ ਹੋ ਜਾਂਦੀ ਹੈ। ਅਰ ਸੈਂਕੜੇ ਪਿਛੋਂ ਬਿੰਦੀ ਅੰਕ ਵਿਚ ਮਿਲ ਜਾਂਦੀ। ਈਕੁਰ ਹੀ ਏਕੜੇ ਪਾਰ ਬ੍ਰਹਮ ਨਾਲ ਸੁੰਨ ਰੂਪ ਮਾਇਆ ਮਿਲਨੇ ਨਾਲ ਸਾਰਾ ਜਗਤ ਦਾ ਪਸਾਰਾ ਪਸਰਿਆ ਹੈ। ਅਤੇ ਫਿਰ ਅਪਣੇ ਮੂਲ ਕਾਰਣ ਮਾਇਆ ਵਿਚ ਅਰ ਮਾਇਆ ਅਪਣੇ ਬੀਜ ਕਾਰਣ ਏਕੜੇ ਵਿਚ ਲੀਨ ਹੋ ਜਾਇ ਗੀ। ਸੋ ਮਾਇਆ ਕਹੋ ਦੇਵੀ ਕਹੋ ਭਗਵਤੀ ਕਹੋ ਭਵਾਨੀ ਕਹੋ ਸਕਤੀ ਕਹੋ ਸਭ ਇਕੋ ਵਸਤੂ ਦੇ ਨਾਮ ਹਨ ॥

ਹੁਣ ਅਸੀਂ ਇਹ ਪ੍ਰਗਟ ਕਰਕੇ ਦਸਦੇ ਹਾਂ ਕਿ ਇਹ ਸੁੰਨ ਰੂਪ ਦੇਵੀ ਜੋ ਜਗਤ ਦਾ ਕਾਰਣ ਹੈ ਕਿਥੋਂ ਅਰ ਕੀਕੁਰ ਪ੍ਰਗਟ ਹੋਈ। ਅਰ ਓਹ ਜੜ੍ਹ ਹੈ ਅਥਵਾ ਚੇਤੰਨ। ਧਰਮ ਅਰਥ ਕਾਮ ਮੋਖ ਚਾਰ ਪਦਾਰਥਾਂ ਨੂੰ ਦੇਣ ਵਾਲੀ ਹੈ ਅਥਵਾ ਨਹੀ।

ਅਰ ਇਸਦੀ ਸੇਵਾ ਪੂਜਾ ਦਾ ਕੀ ਫਲ ਹੈ। ਸੋ ਇਨਾਂ ਗਲਾਂ ਨੂੰ ਚੰਗੀ ਤਰਾਂ ਸਾਵਧਾਨ ਹੋਕੇ ਸਮਝੋ ॥

## ਗੁਰੂ ਜੀ ਦਾ ਬਚਨ ਹੈ।

ਪ੍ਰਿਥਮ ਕਾਲ ਸਭ ਜਗ ਕੋਤਾਤਾ।
ਤਹਿਤੇ ਤੇਜ ਭਯੋ ਬਿਖਿਤਾਤਾ।
ਸੋਈ ਭਵਾਨੀ ਨਾਮ ਕਹਾਈ।
ਜਿਨ ਏਹ ਸਗਲੀ ਸ੍ਰਿਸਟ ਬਨਾਈ।

## ਹੋਰ ਬਚਨ

ਮਹਾ ਮਾਇਆ ਤਾਕੀ ਹੈ ਛਾਇਆ।

ਸੋ ਤਾਤ ਪ੍ਰਜ ਏਹ ਕਿ ਏਕੜੇ ਰੂਪ ਏਕੰਕਾਰ ਦੇ ਵਿਚੋਂ ਜੋ ਉਸਦਾ ਤੇਜ ਪ੍ਰਗਟ ਹੋਇਆ ਉਸੀ ਦਾ ਨਾਮ ਦੇਵੀ ਭਵਾਨੀ ਹੈ। ਅਥਵਾ ਉਸ ਏਕੰਕਾਰ ਰੂਪੀ ਏਕੜੇ ਦੀ ਮਹਾ ਮਾਇਆ ਰੂਪੀ ਸੁੰਨ ਕਲਾ ਛਾਇਆ ਹੈ। ਸੋ ਏਹ ਛਾਇਆ ਇਸਤਰਾਂ ਪ੍ਰਗਟ ਹੋਈ ਕਿ ਜੀਕੁਰ ਕਾਗਜ ਪਰ ਅਖਰ ਲਿਖੀਏ ਅਰ ਓਹ ਕਾਗਜ ਦਹੁਰਾ ਹੋਕੇ ਨਾਲ ਲਗ ਜਾਇ ਤਾਂ ਗਿੱਲਾ ਹੋਣੇ ਕਰਕੇ ਉਸ ਅਖਰ ਦੀ ਛਾਇਆ ਦੂਜੇ ਪਾਸੇ ਕਾਗਜ ਪਰ ਪੈ ਜਾਂਦੀ ਹੈ। ਅਰਥਾਤ ਲਗ ਜਾਂਦੀ ਹੈ। ਇਧਰ ਖਿਆਲ ਕਰੋ ਏਹ-੧-ਏਕੜਾ ਹੈ ਕੋਈ ਦੂਜਾ ਤੀਜਾ ਅੰਕ ਇਸ ਵਿਚ ਨਹੀ ਪਾਇਆ ਜਾਂਦਾ ਅਦ੍ਵੈਤ ਹੈ। ਪਰ ਇਸ ਏਕੜੇ ਦੀ

ਉਤਲੀ ਘੁੰਡੀ ਦੀ ਛਾਇਆ ਕਾਗਜ ਦੇ ਦੂਜੇ ਪਾਸੇ ਪੈਕੇ ਲਗ ਜਾਇ ( ਜੈਸੇ ਛਾਤੀ ਤੋਂ ਉਤੇ ਆਦਮੀ ਦਾ ਫੋਟੋ ਲਈਦਾ ਹੈ ) ਤਾਂ ਓਹ ਸੁੰਨ ੦ ਰੂਪ ਹੋਕੇ ਦਿਸਦੀ ਹੈ। ਸੋ ਏਹ ਛਾਇਆ ਰੂਪ ਸੁੰਨ ਅਰਥਾਤ ਟਿਪੀ ਅਸਲ ਵਿਚ ਕੁਛ ਭੀ ਨਹੀ। ਨਾ ਤਾਂ ਚਿਤੰਨ ਅਰ ਨਾ ਜੜ ਹੋਈ ਅਨਿਰ ਬਚਨੀ ਹੈ। ਬਿਅਰਥ ਹੈ ਕੋਈ ਅਰਥ ਇਸ ਤੋਂ ਨਹੀ ਸਰਦਾ। ਯਦਿਪ ਆਪਣੇ ਆਪ ਕਰਕੇ ਏਹ ਕੁਛ ਭੀ ਨਹੀ ਤੇ ਨਾ ਕੁਛ ਇਸਤੋਂ ਸਰਦਾ ਹੀ ਹੈ ਪਰ ਸਤਿਚਿਤ ਅਨੰਦ ਏਕੰਕਾਰ ਰੂਪੀ ਏਕੜੇ-੧-ਦੀ ਸੰਗਤ ਇਸ ਨੂੰ ਪ੍ਰਾਪਤ ਹੋਈ ਹੈ ਜੈਸੇ ਬਚਨ ਹੈ॥

ਅਨਹਦ ਰੂਪ ਅਨਾਹਦ ਬਾਨੀ।
ਚਰਨ ਸ਼ਰਨ ਜਹਿ ਬਸਤ ਭਵਾਨੀ।

ਤਾਤ ਪ੍ਰਜ ਕਥਨ ਦਾ ਏਹ ਕਿ ਉਸ ਏਕੜ ਤੋਂ ਉਪਜੀ ਹੋਈ ਘੁੰਡਾ ਦੀ ਛਾਇਆ ਏਕੜੇ ਦੇ ਨਾਲ ਅਗੇ ਲਗਨੇ ਕਰਕੇ ਦਸ ੧੦ ਹੋ ਜਾਨ ਦੀ ਤਰਾਂ ਉਸ ਨਿਰੰਕਾਰ ਤੋਂ ਉਪਜੀ ਹੋਈ ਸੁੰਨਕਲਾ ਰੂਪ ਦੇਵੀ ਭਗਉਤੀ ਮਹਾ ਮਾਇਆ ਭਵਾਨੀ ਉਸਦੀ ਸਰਨ ਵਿਚ ਵਸੀ ਤਾਂ ਦਹਾਕਾ ਰੂਪ ਸਬਲ ਈਸਰ ਹੋ ਕ੍ਰੋੜਾਂ ਹੀ ਬ੍ਰਹਮੰਡਾਂ ਦੀ ਰਚਨਾ ਕਰ ਦਿਖਾਈ। ਇਸ ਸੁੰਨ ਨੂੰ ਸੁੰਨ ਕਲਾ ਕਹਣ ਦਾ ਏਹ ਪ੍ਰਯੋਜਨ ਹੈ ਕਿ ਕਲਾ (ਮੈਸ਼ੀਨ) ਦਾ ਏਹ ਕੰਮ ਹੈ ਕਿ ਇਕ ਤੋਂ ਅਨੇਕ ਕਰ ਦਿਖਾਣਾ। ਸੋ ਸੁੰਨ ਟਿਪੀ ਜੋ ਹੈ ਏਹ ਭੀ ਇਕ ਅੰਕ ਤੋਂ ਅਨੇਕ ਕਰਕੇ ਦਿਖਾਂਦੀ ਹੈ ਅਰ ਮਾਇਆ ਰੂਪੀ ਸੁੰਨ ਜੋ ਪਹਲੇ ਕੁਛ ਨਹੀ ਕਰ ਸਕਦੀ

ਸੀ ਜਿਸ ਨਿਰੰਕਾਰ ਤੋਂ ਤੇਜ ਅਧਵਾ ਛਾਇਆ ਰੂਪ ਪ੍ਰਗਟ ਹੋਈ ਉਸੀ ਸਤਿ ਚਿਤ ਅਨੰਦ ਦੀ ਸਰਨ ਵਿਚ ਵਸ ਕੇ ਇਕ ਤੋਂ ਅਨੇਕ ਰੂਪ ਨਾਨਾ ਪ੍ਰਕਾਰ ਦੀ ਭਾਂਤ ੨ ਦੀ ਰਚਨਾ ਇਸਨੇ ਕਰ ਦਿਖਾਈ ॥

ਚਾਰ ਪਦਾਰਥਾਂ ਵਿਚੋਂ ਧਰਮ ਅਰਥ ਤੇ ਕਾਮ ਤਿਨ ਪਦਾ-ਰਥ ਦੇਨ ਵਾਲੀ ਏਹ ਸੁੰਨ ਰੂਪ ਮਹਾ ਮਾਇਆ ਆਦਿ ਭੁਵਾਨੀ ਦੇਵੀ ਭਗਵਤੀ ਹੈ। ਪਰ ਮੋਖ ਚੌਥਾ ਪਦਾਰਥ ਦੇਨ ਦੀ ਇਸ ਨੂੰ ਸਾਮ੍ਰਥ ਨਹੀ। ਅਰਥਾਤ ਮੁਕਤੀ ਨਹੀ ਦੇ ਸਕਦੀ॥

## ਜੈਸੇ ਗੁਰੂ ਗ੍ਰੰਥ ਸਾਹਿਬ ਜੀ ਦਾ ਬਚਨ ਹੈ॥

ਤੁਮ ਜੁ ਕਹੀਅਤ ਹੋ ਆਦਿ ਭਵਾਨੀ।
ਮੁਕਤਿ ਕੀ ਬਰੀਆ ਕਹਾਂ ਛਿਪਾਨੀ।

ਅਤੇ ਜੋ ਕੋਈ ਮੁਕਤੀ ਲਈ ਇਸਦੀ ਉਪਸਨਾ ਕਰੇ ਤਾਂ ਏਹ ਫਲ ਉਸ ਨੂੰ ਪ੍ਰਾਪਤ ਹੋ ਸਕਦਾ ਹੈ ਕਿ ਮੁੜ ਇਸਤ੍ਰੀ ਦਾ ਜਨਮ ਪ੍ਰਾਪਤ ਹੋਵੇ। ਯਥਾ ਬਚਨ ॥

ਮਹਾ ਮਾਈ ਕੀ ਸੇਵਾ ਕਰੇ।
ਨਰ ਤੇ ਨਾਰਿ ਹੋਇ ਅਉਤਰੇ।

ਸੋ ਏਹ ਸੁੰਨ ਰੂਪ ਮਹਾ ਮਾਇਆ ਦੇਵੀ ਭਗਵਤੀ ਇਕ ਭਾਂਬੜ ਰੂਪ ਹੈ। ਅਰ ਚੰਡੀ ਤੋਂ ਆਦਿ ਲੇਕਰ ਜਿਤਨੇ ਪ੍ਰਕਾਰ ਦੀਆਂ ਦੇਵੀਆਂ ਦੇ ਨਾਂਮ ਗਿਣੇ ਜਾਂਦੇ ਹਨ ਸਭ ਉਸ ਭਾਂਬੜ ਦੀਆਂ ਲਾਟਾਂ ਅੰਗਿਆਰੇ ਅਤੇ ਚਿੰਗਾਰੇ ਹਨ ਅਰ ਬ੍ਰਿਛ ਰੂਪ

ਇਸੀ ਸਕਤੀ ਦੇ ਕਰਮ ਇੰਦ੍ਰੀਆਂ ਗਿਆਨ ਇੰਦ੍ਰੀਆਂ ਅਤੇ ਹਰ ਪ੍ਰਕਾਰ ਦੀਆਂ ਸਕਤੀਆਂ ਡਾਲ ਪਤ੍ਰ ਹਨ। ਏਹ ਈਸਰ ਦੀ ਸ਼ਕਤੀ ਸਮਸਟੀ (ਕੁਲ) ਹੈ ਤੇ ਜਿਸ ੨ ਪਦਾਰਥ ਵਿਚ ਜੋ ੨ ਸਕਤੀ ਹੈ ਸਭ ਇਸੀ ਸਕਤੀ ਦੀ ਵਿਅਸ਼ਟੀ (ਜੁਜ਼) ਹੈ।

ਸੋ ਸਿਧਾਂਤ ਹੁਣ ਏਹ ਨਿਕਲਿਆ ਕਿ ਜੀਕੁਰ ਸੁੰਨ ਰੂਪ ਮਹਾ ਮਾਇਆ ਦੇਵੀ ਭਗਉਤੀ ਨੂੰ ਏਕੰਕਾਰ (ਏਕੜੇ) ਰੂਪ ਨਿਰੰਕਾਰ ਨੇ ਜਗਤ ਦੀ ਉਤਪਤੀ ਪਾਲਨਾ ਸੰਘਾਰ ਲਈ ਆਪਣੇ ਆਪ ਵਿਚੋਂ ਹੀ ਪ੍ਰਗਟ ਕਰਕੇ ਉਸ ਨੂੰ ਆਪਨੇ ਨਾਲ ਸਾਮਲ ਕਰ ਏਕ ਤੋਂ ਅਨੇਕ ਜਗਤ ਰੂਪ ਹੋ ਬਿਸਤ੍ਰਿਤ ਹੋਇਆ। ਬਿਨਾ ਇਸ ਜੁਗਤ ਦੇ ਕੁਛ ਨਹੀ ਸੀ ਹੋ ਸਕਦਾ। ਈਕੁਰ ਹੀ ਏਕੰਕਾਰ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾ-ਰਾਜ ਨੇ ਭੀ ਜ਼ੁਲਮ ਦੀ ਪਾਤਸਾਹਿਤ ਦਾ ਤਖਤਾ ਉਲਟਾਉਣ ਦਾ ਜੋ ਵਡਾ ਭਾਰਾ ਕਾਰਜ ਕਰ ਕਰਾ ਕੇ ਸਰੰਜਾਮ ਕਰਨਾ ਸੀ ਅਪਣੇ ਸਰੂਪ ਵਿਚੋਂ ਭਗਉਤੀ ਨੂੰ ਪ੍ਰਗਟ ਕਰ ਏਕੜੇ ਦੇ ਨਾਲ ਬਿੰਦੀਦੀ ਨਿਆਈਂ ਮੇਲ ਕਰਕੇ ਜਗਤ ਦਾ ਕਾਰਜ ਸਾਧਿਆ। ਸੋ ਜੋ ਨਿਸਬਤ (ਉਪੇਖਿਆ) ਅਰਥਾਤ ਮੁਕਾਬਲੇ ਦਾ ਫਰਕ ਅਥਵਾ ਨਾ ਫਰਕ ਨਿਰੰਕਾਰ ਨਿਰਗੁਣ ਬ੍ਰਹਮ ਵਿਚ ਅਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਿਚ ਕ੍ਰਿਸੀ ਦੀ ਸੰਮਝ ਵਿਚ ਆਵੇ ਅਥਵਾ ਆ ਸਕੇ ਓਹੀ ਨਿਸਬਤ ਉਨਾਂ ਦੀ ਛਾਇਆ ਸੁੰਨ ਰੂਪ ਭਗਉਤੀ ਦੀ ਭੀ ਸੰਮਝਨੀ ਚਾਹੀਏ॥

ਪਿਛਲੇ ਅਵਤਾਰਾਂ ਅਰ ਵਡੇ ੨ ਬਲੀ ਜੋਧਿਆਂ ਨੇ ਭੀ

ਜੁਧ ਅਰੰਭ ਸਮੇ ਦੇਵੀਦਾ ਅਰਾਧਨ ਕੀਤਾ। ਕਿਂਉ ਕਿ ਦੇਵੀ ਭਗਵਤੀ ਜੁਧ ਜੰਗਦਾ ਦੇਵਤਾ ਹੈ॥

## ਭੋਲਾ ਸਿੰਘ

ਆਪਦੇ ਇਸ ਕਥਨ ਤੋਂ ਸਿਧ ਹੋਇਆ ਕਿ ਜੋ ਦੇਵੀ ਮਹਾਰਾਜ ਜੀ ਨੇ ਪ੍ਰਗਟ ਕੀਤੀ ਸੋ ਅਪਣੀ ਸਕਤੀ ਹੀ ਪ੍ਰਗਟ ਕੀਤੀ ਅਰ ਜ਼ੁਲਮ ਦੇ ਰਾਜ ਦਾ ਤਖਤਾ ਉਲਟਾਉਣ ਲਈ ਦੇਵੀ ਨੂੰ ਪ੍ਰਗਟ ਕਰਨ ਦੀ ਲੋੜ ਪਈ। ਸੋ ਇਸ ਪਰ ਏਹ ਵਿਕਲਪ ਉਠਦਾ ਹੈ ਕਿ ਜਦ ਮਹਾਰਾਜ ਜੀਦੀ ਸਕਤੀ ਅਗੇ ਪਹਲਾਂ ਤੋਂ ਹੀ ਮਹਾਰਾਜ ਜੀਦੇ ਪਾਸ ਸੀ ਤਦ ਇਸਦੇ ਪ੍ਰਗਟ ਕਰਨ ਦੀ ਕੀ ਲੋੜ ਸੀ। ਅਤੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਮਹਾਰਾਜ ਛੇਵੇਂ ਪਾਤਸਾਹ ਨੇ ਭੀ ਜੁਧ ਜੰਗ ਕੀਤੇ ਤਦ ਉਨਾਂ ਨੇ ਦੇਵੀ ਨੂੰ ਪ੍ਰਗਟ ਨਾ ਕੀਤਾ ਤਾਂ ਦਸਮੇ ਪਾਤਸਾਹ ਜੀ ਨੂੰ ਕੀ ਲੋੜ ਪ੍ਰਗਟ ਕਰਨ ਦੀ ਹੋ ਗਈ ਸੀ॥

## ਬਿਬੇਕਾ ਸਿੰਘ

ਸ੍ਰੀ ਗੁਰੂ ਹਰਿ ਗੋਬਿੰਦ ਜੀ ਮਹਾਰਾਜ ਛੇਵੇਂ ਪਾਤਸ਼ਾਹ ਨੇ ਰਾਜ ਦਾ ਤਖਤਾ ਨਹੀ ਪਲਟਾਇਆ ਕੇਵਲ ਫੋੜਾ ਚੀਰਨ ਦੀ ਨਿਆਂਈ ਤੁਰਕਾਂ ਦਾ ਅਭਮਾਨ ਨਿਵਾਰਨ ਲਈ ਚਾਰ ਜੰਗ ਕਰਕੇ ਫਤਹ ਪਾਈ। ਅਤੇ ਜੋਤੀ ਜੋਤ ਸਮਾਉਣੇ ਵੇਲੇ ਜਦ ਗੁਰੂ ਹਰਿ ਰਾਇ ਜੀ ਮਹਾਰਾਜ ਨੂੰ ਸਤਵੀਂ ਪਾਤਸ਼ਾਹਿਤ ਦਾ

ਤਿਲਕ ਦਿਤਾ ਨਾਲ ਹੀ ਸਿਖ ਮਤ ਦਾ ਸਾਰਾ ਉਪਦੇਸ਼ ਦੇਕੇ ਬਾਈ ਸੌ ੨੨੦੦ ਸ੍ਵਾਰਾਂ ਦਾ ਡੇਰਾ ਜੋ ਮਹਾਰਾਜ ਦੇ ਨਾਲ ਸੀ ਸਪੁਰਦ ਕੀਤਾ। ਤਦ ਸਤਵੇਂ ਪਾਤਸ਼ਾਹ ਨੇ ਜੁਧ ਜੰਗ ਦੀ ਸਿਖਿਯਾ ਪੁਛੀ ਤਾਂ ਛੇਵੇਂ ਪਾਤਸਾਹ ਗੁਰੂ ਜੀ ਨੇ ਆਗਿਆ ਦਿਤੀ ਕਿ ਤੁਸੀ ਜੁਧ ਜੰਗ ਹਰਗਿਜ਼ ਨਹੀ ਕਰਨੇ। ਬਲਕੇ ਨਾਂ ਤਾਂ ਤੁਰਕ ਨੂੰ ਦਰਸ਼ਨ ਦੇਣਾ ਅਰ ਨਾ ਤੁਰਕ ਦਾ ਦਰਸ਼ਨ ਲੈਣਾ। ਏਹ ਫੌਜ ਅਪਣੀ ਹਿਫਾਜ਼ਤ ਵਾਸਤੇ ਪਾਸ ਰਖਣੀ। ਸੋ ਏਹ ਬਚਨ ਕੈਹਕੇ ਅਗੇ ਲਈ ਸਿਲ ਸਿਲਾ ਜੰਗ ਦਾ ਬੰਦ ਕਰ ਦਿਤਾ॥

ਪਰ ਦਸਮੇ ਪਾਤਸ਼ਾਹ ਜੀ ਦੇ ਜੁਧ ਜੰਗਾਂ ਦੇ ਕਾਰਜਾਂ ਦੀ ਸੂਰਤ ਛੇਵੇਂ ਪਾਤਸ਼ਾਹ ਜੀ ਦੇ ਜੁਧ ਜੰਗਾਂ ਦੇ ਕਾਰਜਾਂ ਦੀ ਸੂਰਤ ਹੋਂਦੀ ਤਦ ਦੇਵੀ ਦੇ ਪ੍ਰਗਟ ਕਰਨ ਦੀ ਲੋੜ ਨਹੀ ਸੀ ਆਪ ਮਹਾਰਾਜ ਜੀ ਸ੍ਰਬ ਕਲਾ ਸਾਮ੍ਰਥ ਸੇ। ਤੇ ਛੇਵੀਂ ਪਾਤ-ਸ਼ਾਹੀ ਦੀ ਨਿਆਂਈ ਭਗਉਤੀ ਦੇ ਪ੍ਰਗਟ ਕਰਨ ਤੋਂ ਪੈਹਲਾਂ ਕਈ ਜੁਧ ਕਰਕੇ ਫਤਹ ਭੀ ਪਾਈ। ਇਸੀ ਪ੍ਰਕਾਰ ਜੇਕਰ ਸਾਰੇ ਜੁਧ ਜੰਗ ਦਾ ਖਾਤਮਾ ਦਸਮੇ ਪਾਤਸ਼ਾਹ ਜੀ ਦੇ ਅਪਣੇ ਸਾਹਮਣੇ ਖਤਮ ਹੋ ਜਾਣ ਵਾਲਾ ਹੋਂਦਾ ਤਾਂ ਛੇਵੇਂ ਪਾਤਸ਼ਾਹ ਦੀ ਤਰਾਂ ਇਨਾਂ ਨੂੰ ਦੇਵੀ ਦੇ ਪ੍ਰਗਟ ਕਰਨ ਦੀ ਲੋੜ ਨਾ ਹੋਂਦੀ। ਪਰ ਇਨਾਂ ਦੇ ਜੁਧਾਂ ਜੰਗਾਂ ਦੀ ਸੂਰਤ ਉਸ ਨਾਲੋਂ ਨਿਰਾਲੀ ਸੀ। ਇਨਾਂ ਦੇ ਜੁਧ ਜੰਗ ਦਾ ਸਿਲ ਸਿਲਾ ਕੇਵਲ ਇਨਾਂ ਦੇ ਸਰੀਰ ਦੇ ਨਾਲ ਹੀ ਖਤਮ ਹੋਨੇ ਵਾਲਾ

ਨਹੀ ਸੀ ਜਾਲਮ ਦੁਸ਼ਟ ਰਾਜ ਨੂੰ ਦੂਰ ਕਰਕੇ ਅਮਨ ਵਾਲਾ ਰਾਜ ਕਾਇਮ ਕਰਨ ਲਈ ਇਕ ਸਦੀ ਤਕ ਜੁਧ ਜੰਗ ਦਾ ਭਾਰੀ ਸਿਲ ਸਿਲਾ ਕਾਇਮ ਕਰਨਾ ਸੀ । ਅਰ ਅਮਨ ਦੇ ਰਾਜ ਦੀ ਹਿਫਾਜ਼ਤ ਲਈ ਸਦਾ ਰਖਣਾ ਸੀ । ਇਸ ਸਿਲਸਲੇ ਨੂੰ ਕਾਇਮ ਰਖਨ ਲਈ ਪੁਰਾਣੇ ਛਤ੍ਰੀਆਂ ਵਿਚੋਂ ਛਤ੍ਰੀ ਤਾਂ ਨਹੀ ਰਹੇ ਸੰਨ ਜੋ ਅਸਲ ਛਤ੍ਰੀਆਂ ਦੇ ਪਿਛੇ ਰਜਪੂਤ ਅਪਣੇ ਆਪ ਨੂੰ ਛਤ੍ਰੀ ਮੰਨਦੇ ਸੰਨ ਸੋ ਤੁਰਕਾਂ ਨੇ ਇਨ੍ਹਾਂ ਪਾਸੋਂ ਧੀਆਂ ਦੇ ਡੋਲੇ ਲੈਕੇ ਅਪਣੀ ਟੰਗ ਹੇਠੋਂ ਇਨਾਂ ਨੂੰ ਲੰਘਾ ਛਡਿਆ ਸੀ । ਇਸ ਕਰਕੇ ਨਵਾਂ ਹੀ ਛਤ੍ਰੀਆਂ ਦਾ ਜੱਥਾ ਕਾਇਮ ਕਰਨਾ ਸੀ । ਸੋ ਏਹ ਭੀ ਉਨਾਂ ਲੋਕਾਂ ਵਿਚੋਂ ਜਿਨਾਂ ਦੀਆਂ ਸੈਕੜੇ ਤੇ ਹਜਾਰਾਂ ਪੀਹੜੀਆਂ ਤੋਂ ਅਪਣੇ ਆਪ ਨੂੰ ਕੰਮੀ ਸੰਮਝਦੇ ਅਰ ਹਜਾਰਾਂ ਬਰਸਾਂ ਤੋਂ ਗੁਲਾਮੀ ਵਿਚ ਰੁਲਦੇ ਚਲੇ ਆਂਵਦੇ ਸੇ । ਕਦੀ ਕਿਸੀ ਨੇ ਇਨਾਂ ਨੂੰ ਭਾਂਡੇ ਭੀ ਨਹੀ ਸੀ ਪਾਇਆ ਸਬ ਛੂ ਛੂ ਥੂ ਥੂ ਤੇ ਦੁਰੇ ਦੁਰੇ ਕਰਦੇ ਸੰਨ । ਸੋ ਐਸੇ ਡਿਗੇ ਚਿਥਾੜੇ ਪਥਾੜੇ ਹੋਇ ਮੁਰਦਿਆਂ ਵਿਚ ਕੋਈ ਅਜੇਹੀ ਰੂਹ ਫੂਕਣੀ ਸੀ ਇਨਾਂ ਚਿੜੀਆਂ ਵਿਚ ਕੋਈ ਅਜੇਹੀ ਤਾਕਤ ਪਾਉਣੀ ਸੀ ਜੋ ਤੁਰਕਾਂ ਬਾਜਾਂ ਨੂੰ ਮਾਰਕੇ ਅਪਣਾਂ ਤਾਮਾ ਬਣਾਉਣ ਨੂੰ ਸਾਮ੍ਰਥ ਹੋਂਦੀਆਂ ਸੋ ਇਸ ਲਈ ਸ੍ਰੀ ਗੁਰੂ ਦਸਮੇ ਪਾਤਸਾਹ ਜੀ ਨੇ ਖਾਲਸੇ ਜੀ ਨੂੰ ਖੰਡਾ ਫੜਾਉਣ ਦੇ ਵੇਲੇ ਤੋਂ ਪੈਹਲਾਂ ਅਪਣੀ ਸ਼ਕਤੀ ਦੇਵੀ ਭਗਵਤੀ ਕਾਲਕਾ ਨੂੰ ਪ੍ਰਗਟ ਕਰਕੇ ਅੰਮ੍ਰਿਤ ਦੁਵਾਰਾ ਖਾਲਸੇ ਜੀ ਵਿਚ

ਵਿਚ ਉਸ ਸ਼ਕਤੀ ਦਾ ਸਥਾਪਨ ਕੀਤਾ ॥ ਯਥਾ ਬਚਨ ॥

"ਗੁਰ ਸਿਮਰ ਮਨਾਈ ਕਾਲਕਾ ਖੰਡੇ ਕੀ ਵੇਲਾ।
ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ॥

ਜਿਸ ਕਰਕੇ ਹਲ ਵਾਹੁਣ ਵਾਲੇ ਜੱਟ ਭੱਠ ਝੋਕਣ ਵਾਲੇ ਝੀਵਰ ਨਹੁ ਲਾਹੁਣ ਵਾਲੇ ਨਾਈ ਕਪੜੇ ਧੋਣੇ ਵਾਲੇ ਛੀਂਬੇ ਸ਼ਰਾਬ ਵੇਚਣ ਵਾਲੇ ਕਲਾਲ ਲੁਹਾਰ ਤ੍ਰਖਾਣ ਆਦਿਕ ਚਿੜੀਆਂ ਨੇ ਉਸ ਸ਼ਕਤੀ ਵਾਲਾ ਅੰਮ੍ਰਿਤ ਛਕ ਕੇ ਤੁਰਕ ਰੂਪੀ ਬਾਜਾਂ ਨੂੰ ਪਛਾੜ ਕੇ ਮਾਰਿ ਅਪਨਾ ਭਾਮਾ ਬਣਾਇਆ। ਅਰ ਦੁਸ਼ਟਰਾਜ ਦੀ ਜੜ੍ਹ ਪੁਟਕੇ ਮਲ ਦਲ ਕਰ ਗਰਦ ਵਿਚ ਮਿਲਾਕੇ ਇਸ ਸੁਖ ਦਾਇਕ ਅਮਨ ਪ੍ਵਰ ਅੰਗ੍ਰੇਜ਼ੀ ਰਾਜ ਦੇ ਕਾਇਮ ਹੋਨ ਦਾ ਮੌਕਿਆ ਪੈਦਾ ਕੀਤਾ। ਅਰ ਹੁਣ ਜਿਥੇ ੨ ਸਰਕਾਰ ਨੂੰ ਲੋੜ ਪੈਂਦੀ ਹੈ ਖਾਲਸਾ ਜੀ ਬਹਾਦਰੀਆਂ ਦਿਖਲਾ ਕਰ ਪੰਥ ਦੀ ਲਾਜ ਰਖਦਾ ਹੈ ਜੋ ਅਜ ਕਲ ਮੁੱਠੀ ਭਰ ਖਾਲਸਾ ਦੁਨੀਆਂ ਦੀਆਂ ਵਡੀਆਂ ਵਡੀਆਂ ਜੰਗੀ ਬਹਾਦ੍ਰ ਕੌਮਾਂ ਵਿਚੋਂ ਅਵਲ ਨੰਬ੍ਰਾਂ ਵਾਲਿਆਂ ਵਿਚੋਂ ਗਿਣਿਆ ਜਾਂਦਾ ਹੈ। ਸੋ ਏਹ ਸਾਰੀ ਬਹਾਦ੍ਰੀ ਸ੍ਰੀ ਗੁਰੂ ਦਸਮੇ ਪਾਤਸ਼ਾਹ ਜੀ ਮਹਾਰਾਜ ਦੇ ਦੇਵੀ ਪ੍ਰਗਟ ਕਰਨੇ ਦੇ ਯਤਨ ਦਾ ਫਲ ਸੀ।

ਸੋ ਤਾਤ ਪ੍ਰਜ ਏਹ ਕਿ ਮਹਾਰਾਜ ਆਪ ਸ੍ਰਬ ਕਲਾ ਸਾਮ੍ਰਥ ਸੇਂ। ਮਹਾਰਾਜ ਜੀ ਨੂੰ ਅਪਣੇ ਵਿਚ ਹੋਰ ਪੁਰਖਾਰਥ ਪ੍ਰਾਪਤ ਕਰਨ ਦੀ ਕੋਈ ਲੋੜ ਨਹੀ ਸੀ ਜੋ ਦੇਵੀ ਨੂੰ ਪ੍ਰਗਟ ਕਰਦੇ। ਸੋ ਦੇਵੀ ਇਸ ਲਈ ਪ੍ਰਗਟ ਨਹੀ ਕੀਤੀ ਕਿ ਅਗੇ

ਮਹਾਰਾਜ ਜੀ ਵਿਚ ਕਿਸੀ ਗਲ ਦੀ ਕੰਮੀ ਸੀ ਤੇ ਦੇਵੀ ਦੇ ਪ੍ਰਗਟ ਕਰਨ ਨਾਲ ਪੂਰੀ ਹੋਈ। ਬਲਕੇ ਇਸ ਲਈ ਏਹ ਦੇਵੀ ਪ੍ਰਗਟ ਕਰਨ ਦਾ ਕਾਰਣ ਰਚਿਆ ਸੀ ਕਿ ਜਿਸ ਬਹਾਦ੍ਰੀ ਦੀ ਕਲਾ ਅਰਥਾਤ ਸ਼ਕਤੀ ਕਰਕੇ ਆਪ ਸਪੰਨ ਸੈਨ ਜਿਸ ਤੇਜ ਪ੍ਰਤਾਪ ਕਰਕੇ ਪ੍ਰਕਾਸ਼ ਮਾਨ ਸੈਨ ਓਹੀ ਬਹਾਦ੍ਰੀ ਦੀ ਕਲਾ ਕਹੋ ਤੇਜ ਪ੍ਰਤਾਪ ਕਹੋ ਸ਼ਕਤੀ ਕਹੋ ਦੇਵੀ ਭਗਵਤੀ ਕਹੋ ਪ੍ਰਗਟ ਕਰਕੇ ਅੰਮ੍ਰਿਤ ਵਿਚ ਰਖਣੀ ਸੀ ਸੋ ਪ੍ਰਗਟ ਕਰ ਅੰਮ੍ਰਿਤ ਵਿਚ ਰਖ ਅੰਮ੍ਰਿਤ ਦਾ ਅਜਿਹਾ ਸਿਲ ਸਿਲਾ ਕਾਇਮ ਕੀਤਾ ਜਿਸਦੇ ਬਾਬਤ ਕਿਸੀ ਮਹਾਤਮਾ ਦਾ ਏਹ ਬਚਨ ਹੈ॥

"ਕੀਟੋਂ ਤੇ ਕੇਹਰ ਗੁਰਿ ਕੀਏ ਸਿੰਘ ਨਾਮ
ਤਿਨ ਕਾ ਧਰਵਾਇਆ"

ਅਰ ਹੁਣ ਪ੍ਰਤੱਖ ਤ੍ਰਿਭੂਏ ਮਕੌੜੂਏ ਅੰਮ੍ਰਿਤ ਛਕ ਸਿੰਘ ਸਜ ਕੀ ਦੇ ਕੀ ਬਣ ਜਾਂਦੇ ਹੈਨ। ਅਜ ਕਲ ਜੋ ਖਾਲਸਾ ਸਿੰਘ ਆਕੜ ੨ ਫਿਰਦੇ ਹੈਨ ਅਰ ਘਮੰਡ ਵਿਚ ਮੁਛਾਂ ਨੂੰ ਤਾਉ ਦੇ ਕੇ ਕੈਂਹਦੇ ਹੈਨ ਕਿ ਹਮ ਦੇਵੀ ਕੋ ਨਹੀ ਜਾਨਤੇ ਦੇਵੀ ਊਵੀ ਗੁਰੂ ਜੀ ਨੇ ਕੋਈ ਨਹੀ ਪ੍ਰਗਟ ਕੀਤੀ। ਸੋ ਏਹ ਆਕੜ ਉਸੀ ਸ਼ਕਤੀ ਭਗਵਤੀ ਦੀ ਹੈ ਜੋ ਅੰਮ੍ਰਿਤ ਦੁਵਾਰਾ ਉਨਾਂ ਨੂੰ ਪ੍ਰਾਪਤ ਹੋਈ। ਅਰ ਉਸ ਨੂੰ ਪਾਕੇ ਪ੍ਰਮਾਦੀ ਹੋ ਗਏ।

ਹੋਰ ਏਹ ਜੋ ਕਹਿਆ ਹੈ ਕਿ ਗੁਰੂ ਨਾਨਕ ਜੀ ਦੇ ਦੁਵਾਰ ਪਰ ਦੇਵੀ ਝਾੜੂ ਦੇਂਦੀ ਸਿਖਾਂ ਨੇ ਦੇਖੀ ਉਨਮਾਨ ਕਰੋ ਕਿ

ਦੇਵੀ ਮਹਾਰਾਜ ਜੀ ਦੀ ਟੈਹਲ ਵਾਲੀ ਹੀ ਸਹੀ । ਸੋ ਟਹਲ ਵਾਲੀ ਜਾਣ ਕੇ ਲੋੜ ਵੇਲੇ ਬੁਲਾ ਲਇਆ ਤਦ ਕੀ ਵਿਰੁਧ ਹੋ ਗਇਆ । ਕੋਈ ਰਾਜਾ ਮਹਾਰਾਜਾ ਪਾਦਸ਼ਾਹ ਸ਼ਾਹਿਨਸ਼ਾਹ ਕੈਸਾ ਭੀ ਸਾਮ੍ਰਥ ਹੋਵੇ ਉਸੀ ਦੀ ਸਾਮ੍ਰਥਤਾਈ ਉਸਦੇ ਨੌਕਰ ਹੀ ਹੋਂਦੇ ਹੈਨ ਸੋ ਜਿਸ ਨੌਕਰ ਦੇ ਲਾਇਕ ਦਾ ਕੰਮ ਆ ਬਣਦਾ ਹੈ ਉਸੀ ਨੂੰ ਉਸੀ ਰੀਤੀ ਨਾਲ ਬੁਲਾਉਂਦਾ ਹੈ ਜਿਸ ਰੀਤੀ ਨਾਲ ਬੁਲਾਇਆ ਓਹ ਆ ਸਕੇ । ਸੋ ਇਸ ਵਿਕਲਪ ਕਰਕੇ ਭੀ ਦੇਵੀ ਦੇ ਪ੍ਰਗਟ ਹੋਨ ਅਥਵਾ ਪ੍ਰਗਟ ਕਰਨ ਦੇ ਮੰਨਨ ਵਿਚ ਰੁਕਾਵਟ ਨਹੀ ਹੋ ਸਕਦੀ । ਤੇ ਏਹ ਭੀ ਸਮਝੋ ਕਿ ਝਾੜੂ ਦੇਣਾ ਕੋਈ ਬੜੀ ਗਲ ਨਹੀ । ਮਾਂਈਆਂ ਓਹ ਸੇਵਾ ਕਰਦੀਆਂ ਜੋ ਭੰਗੀਆਂ ਦੇ ਕਰਨ ਵਾਲੀਆਂ ਭੀ ਹੋਂਦੀ-ਆਂ ਹੈਨ । ਅਰ ਮਲ ਮੂਤ੍ਰ ਸਾਫ ਕਰਦੀਆਂ ਹੈਨ ਤਾਂ ਇਕ ਝਾੜੂ ਦੇਣ ਵਿਚ ਭਗਵਤੀ ਦਾ ਕੀ ਘਟ ਗਇਆ ॥

## ਭੋਲਾ ਸਿੰਘ

ਏਹ ਸਮਝ ਲਇਆ ਹੈ ਕਿ ਦੇਵੀ ਭਗਵਤੀ ਅਪਣੀ ਸ਼ਕਤੀ ਨੂੰ ਮਹਾਰਾਜ ਜੀ ਨੇ ਅਪਣੇ ਲਈ ਨਹੀ ਪ੍ਰਗਟਕੀਤਾ ਕਿ ਓਹ ਅਪਣੇ ਆਪ ਵਿਚ ਪਹਲਾਂ ਤੋਂ ਹੀ ਵਿਦਮਾਨ ਸੀ ਕੇਵਲ ਪੰਥ ਵਿਚ ਅਸਥਾਪਨ ਕਰਨ ਲਈ ਪ੍ਰਗਟ ਕਰਕੇ ਅੰਮ੍ਰਿਤ ਦੁਵਾਰਾ ਪੰਥ ਵਿਚ ਅਸਥਾਪਨ ਕੀਤੀ। ਕਿਉਂ ਜਿ ਜਿਨਾਂ ਚਿੜੀਆਂ ਕੋਲੋਂ ਬਾਜ ਤੁੜਾਉਣੇ ਸਨ ਉਨਾਂ ਚਿੜੀਆਂ ਨੂੰ

ਕੋਈ ਤਾਕਤ (ਸਾਮ੍ਰਥਤਾ) ਐਸੀ ਦੇਣੀ ਹੀ ਸੀ ਜਿਸ ਕਰਕੇ ਚਿੜੀਆਂ ਬਾਜਾਂ ਨੂੰ ਤੋੜਨ ਲਈ ਸਾਮ੍ਰਥ ਹੋਂਦੀਆਂ । ਪਰ ਹੋਮ ਜਗ ਕਰਨੇ ਦੀ ਕੀ ਲੋੜ ਸੀ। ਜਿਸ ਦੇ ਵਿਚ ਲਖਾਂ ਰੁਪਯਾਂ ਦੇ ਪਦਾਰਥ ਅਗਨੀ ਵਿਚ ਭਸਮਾ ਭੂਤ ਹੋਇ ॥

## ਬਿਬੇਕਾ ਸਿੰਘ

ਹਰ ਗਲ ਦੇ ਬਣਾਉਣ ਲਈ ਵਿਸ਼ੇਸ਼ ਢੰਗ ਅਤੇ ਉਸਦੀ ਸਮਿਗ੍ਰੀ ਦੀ ਲੋੜ ਹੋਂਦੀ ਹੈ। ਦੇਵੀ ਭਗਵਤੀ ਭੀ ਇਕ ਐਸੀ ਅਕਾਲ ਪੁਰਖ ਪ੍ਰਮੇਸਰ ਜੀ ਦੀ ਸ਼ਕਤੀ ਹੈ ਜੈਸੇ ਸੂਰਜ ਦੀ ਧੁਪ ਸੋ ਧੁਪ ਭਾਂਵੇ ਸਭ ਥਾਂ ਮਜੂਦ ਭੀ ਹੋਂਦੀ ਹੈ ਪਰ ਉਸ ਧੁਪ ਦਾ ਤੇਜ ਪੈਦਾ ਕਰਨ ਵਾਲੀਆਂ ਸੂਰਜ ਦੀਆਂ ਕਿਰਨਾਂ ਨੂੰ ਇਕੱਤ੍ਰ ਕਰਨ ਲਈ ਆਤਸ਼ੀ ਸ਼ੀਸ਼ੇ ਦੀ ਲੋੜ ਹੈ। ਸੋ ਜਦ ਆਤਸ਼ੀ ਸ਼ੀਸ਼ਾ ਲਗਾਇਆ ਜਾਇ ਤਾਂ ਸੂਰਜ ਦੀਆਂ ਕਿਰਨਾਂ ਦੁਵਾਲੇ ਦੁਵਾਲੇ ਦੀਆਂ ਆਤਸ਼ੀ ਸ਼ੀਸ਼ੇ ਦੇ ਪ੍ਰਭਾਵ ਕਰਕੇ ਇਕੱਤ੍ਰ ਹੋ ਕਰ ਉਨਾਂ ਤੋਂ ਅਗਨੀ ਪੈਦਾ ਹੋ ਜਾਂਦੀ ਹੈ । ਇਸ ਤੋਂ ਬਿਨਾਂ ਧੁਪ ਦਾ ਤੇਜ ਇਕੱਤ੍ਰ ਹੋ ਕੇ ਅਗਨੀ ਨਹੀ ਪ੍ਰਗਟ ਹੋਂਦੀ। ਸੋ ਇਸੀ ਪ੍ਰਕਾਰ ਦੇਵੀ ਭਗਵਤੀ ਸ਼ਕਤੀ ਦੇ ਪ੍ਰਗਟ ਕਰਨ ਲਈ ਏਹ ਹਵਨ ਯੱਗ ਆਤਸ਼ੀ ਸ਼ੀਸ਼ੇ ਵਤ ਹੈ । ਸੋ ਇਸ ਲਈ ਹਵਨ ਯੱਗ ਕੀਤਾ। ਤੇ ਜਿਸ ਕਾਰਜ ਲਈ ਲਖਾਂ ਰੁਪਯਾਂ ਦੇ ਪਦਾਰਥ ਅਗਨੀ ਵਿਚ ਭਸਮ ਭੂਤ ਹੋਇ ਸੋ ਏਹ ਐਸਾ ਕਾਰਜ ਸੀ ਕਿ ਜੇਕਰ ਲਖਾਂ ਦੀ ਥਾਂ ਕ੍ਰੋੜਾਂ ਖਰਚ ਹੋ ਜਾਂਦੇ ਤਦ ਭੀ ਥੋੜੇ ਸਨ ॥

ਹੋਰ ਏਹ ਭੀ ਸਮਝ ਲਵੋ ਸ੍ਰੀ ਕਲਗੀਧਰ ਜੀ ਮਹਾਰਾਜ ਦਾ ਬਚਨ ਹੈ। "ਮਹਾ ਕਾਲ ਹੈ ਪਿਤਾ ਅਪਾਰਾ। ਦੇਬਿ ਕਾਲਕਾ ਮਾਤ ਹਮਾਰਾ"॥

ਸੋ ਜੀਕੁਰ ਮਾਤਾ ਜੋ ਹੋਂਦੀ ਹੈ ਸੋ ਪਿਤਾ ਦੀ ਅਰਧੰਗੀ ਹੋਂਦੀ ਹੈ। ਸੋ ਕਾਲਕਾ ਮਾਤਾ ਮਹਾਕਾਲ ਪਿਤਾ ਦੀ ਅਰਧੰਗੀ ਹੈ। ਏਹ ਦੋਵੇਂ ਨਾਮ ਦੇ ਨਾਮੀ ਸਰੂਪ ਇਕੋ ਸਰੂਪ ਦੇ ਅਧਾ ੨ ਅੰਗ ਹੈਨ। ਜੀਕੁਰ ਬਹੁਰੂਪੀਆਂ ਦਾ ਸ਼ਿਵ ਸ਼ਕਤੀ ਦਾ ਸ੍ਵਾਂਗ ਆਪਨੇ ਕਈ ਵੇਰ ਦੇਖਿਆ ਹੋਵੇਗਾ। ਏਹੁ ਕਾਰਣ ਹੈ ਕਿ ਸ੍ਰੀ ਗੁਰੂ ਦਸਮੇ ਪਾਤਸ਼ਾਹ ਜੀ ਨੇ ਅਕਾਲ ਉਸਤਤਿ ਅਧੀ ਦੇ ਲਗ ਪਗ ਪੁਰਸ਼ਵਾਚਕ ਸਬਦਾਂ ਵਿਚ ਅਤੇ ਬਾਕੀ ਇਸਤ੍ਰੀ ਵਾਚਕ ਸਬਦਾਂ ਵਿਚ ਉਚਾਰਨ ਕੀਤੀ। ਦੇਖੋ ਅਕਾਲ ਉਸਤਤਿ ਦੇ ੨੧੦ ਅੰਕ ਤੇ ਦੀਰਘ ਤ੍ਰਿਭੰਗੀ ਛੰਦ ਸ਼ੁਰੂ ਹੋਇ ਹੈਨ ਜਿਨਾਂ ਦੀ ਅੰਤ ਦੀਆਂ ਤੁਕਾਂ ਵਿਚ ਜੈ ਜੈ ਹੋਸੀ ਮਹਖਾਸੁਰ ਮਰਦਨ ਆਦਿਕ ਹੈ। ਤਾਤ ਪ੍ਰਜ ਏਹ ਕਿ ਬਾਣੀ ਅਕਾਲ ਉਸਤਤਿ ਹੈ ਤੇ ਉਸ ਵਿਚ ਏਹ ੨੦ ਛੰਦ ਦੇਵੀ ਦੀਉਸਤਤਿ ਦੇ ਹੈਨ॥

ਸੋ ਮਹਾਰਾਜ ਜੀ ਨੇ ਅਪਣਾ ਸਰੂਪ ਖਾਲਸਾ ਪੰਥ ਨੂੰ ਕਰਕੇ ਦੇਵੀ ਕਾਲਕਾ ਦੀ ਗੋਦ ਵਿਚ ਪਾਇਆ। ਜੀਕੁਰ ਮਾਤਾ ਪਿਤਾ ਦਹੁਆਂ ਦਾ ਪਤਾ ਹੋਵੇ ਤਾਂ ਓਹ ਅਸਲ ਪੁਤ੍ਰ ਸੰਮਝਿਆਂ ਅਤੇ ਮੰਨਿਆ ਜਾਂਦਾ ਹੈ। ਪਰ ਜੇਕਰ ਦਹੁਆਂ ਵਿਚੋਂ ਇਕ ਦਾ ਭੀ ਪਤਾ ਨਾ ਹੋਵੇ ਤਾਂ ਓਹ ਪੁਤ੍ਰ ਅਸਲ ਨਹੀਂ ਹੋਂਦਾ ਕਮਜ਼ਾਤ ਕਹੋ ਅਥਵਾ ਹੋਰ ਕੁਛ ਕਹੋ ਮੰਨਿਆ ਜਾਂਦਾ

ਹੈ। ਜੋਤੀ ਜੋਤ ਸਮਾਉਣ ਦੇ ਸਮੇ ਜਦ ਸਿਖਾਂ ਨੇ ਪੰਥ ਦਾ ਆਸਰਾ ਪੁਛਿਆ ਤਦ ਭੀ ਸ੍ਰੀ ਕਲਗੀਧਰ ਜੀ ਨੇ ਪ੍ਰਗਟ ਕਰਕੇ ਖਾਲਸਾ ਜੀ ਨੂੰ ਬਚਨ ਕੀਤਾ ਕਿ ਸਭ ਇਨਤਜਾਮ ਪਹਲੇ ਤੋਂ ਹੀ ਕਰ ਛਡਿਆ ਹੈ (ਏਹ ਚਮਕੌਰ ਸਾਹਿਬ ਵਿਖੇ ਖਾਲਸੇ ਜੀ ਨੂੰ ਗੁਰਗਾਦੀ ਦਾ ਤਿਲਕ ਦੇਨ ਪਰ ਇਸ਼ਾਰਾ ਸੀ) ਅਰ ਆਸਰਾ ਅਕਾਲ ਪੁਰਖ ਜੀ ਦਾ ਤੇ ਪੰਥ ਕਾਲਕਾ ਭਗਉਤੀ ਦੀ ਗੋਦ ਵਿਚ ਹੈ। (ਦੇਖੋ ਸੂਰਜ ਪ੍ਰਕਾਸ਼)॥

ਸੋ ਜੇਕਰ ਇਸ ਕਾਲਕਾ ਭਗਉਤੀ ਦਾ ਆਪ ਪ੍ਰਤਖ ਸਰਗੁਣ ਸਰੂਪ ਪੁਛੋ ਤਦ ਏਹ ਉਤ੍ਰ ਹੈ ਕਿ ਉਸਦਾ ਪ੍ਰਤਖ ਸਰੂਪ ਸ੍ਰੀ ਸਾਹਿਬ (ਤਲਵਾਰ) ਹੈ। ਅਰ ਗਾਤ੍ਰੇ ਰੂਪੀ ਗੋਦ ਹੈ ਸੋ ਇਸ ਗੋਦ ਵਿਚ ਖਾਲਸਾ ਲਾਡ ਲਡਿਕ ਰਹਿਆ ਹੈ। ਭਾਵੇਂ ਇਸ ਵੇਲੇ ਸਭ ਦੇ ਪਾਸ ਤਲਵਾਰ ਨਹੀਂ ਰੈਹ ਸਕਦੀ ਪਰ ਛੋਟੀ ਕ੍ਰਿਪਾਣ ਤਾਂ ਹਰ ਵਕਤ ਸਿੰਘਾਂ ਦੇ ਪਾਸ ਮੌਜੂਦ ਹੈ। ਓਹੀ ਭਗਉਤੀ ਦਾ ਪ੍ਰਤਖ ਸਰੂਪ ਹਰ ਵੇਲੇ ਅੰਗ ਸੰਗ ਹੈ।

ਮਾਇਆ ਸਬਲ ਈਸ਼੍ਵਰ ਕਰਤਾ ਪੁਰਖ ਜੋ ਸਰਬ ਸ਼ਕਤੀ ਮਾਨ ਹੈ ਉਸ ਦੇ ਵਿਚ ਜੋ ਸ੍ਰਬ ਪ੍ਰਕਾਰ ਦੀਆਂ ਸ਼ਕਤੀਆਂ ਹੈਨ ਸੋ ਓਹ ਸੁਨ ਰੂਪ ਮਹਾ ਮਾਇਆ ਦੇ ਭਾਂਬੜ ਦੀਆਂ ਈਕੁਰ ਹੈਨ ਜੀਕੁਰ ਅਗਨੀ ਦੇ ਭਾਂਬੜ ਵਿਚ ਸੀਤ ਨਿਵਾ-ਰਨ ਵਾਲੀ ਉਸ਼ਨਤਾ (ਗਰਮ) ਸ਼ਕਤੀ ਭੋਜਨ ਪਕਾਉਣ ਵਾਲੀ ਤੇਜ ਸ਼ਕਤੀ ਅੰਧਿਕਾਰ ਨਿਵਾਰਨ ਵਾਲੀ ਪ੍ਰਕਾਸ਼ਕ ਸ਼ਕਤੀ ਸਾੜਨ ਵਾਲੀ ਦਾਹਿਕ ਸ਼ਕਤੀ ਇਤਿਆਦਿਕ ਹੈਨ

ਸੋ ਜੈਸੀ ਜੈਸੀ ਸ਼ਕਤੀ ਦੀ ਜੈਸੇ ਜੈਸੇ ਕਾਰਜ ਲਈ ਕਿਸੀ ਨੂੰ ਲੋੜ ਪੈਂਦੀ ਹੈ ਉਸ ਭਾਂਬੜ ਦੀ ਉਸੀ ਸ਼ਕਤੀ ਨੂੰ ਵਰਤ ਲੈਂਦਾ ਹੈ। ਸੋ ਉਸ ਭਾਂਬੜ ਰੂਪੀ ਸੁੰਨ ਕਲਾ ਮਹਾ ਮਾਇਆ ਦੇਵੀ ਭਗਉਤੀ ਦੀਆਂ ਸਭਨਾਂ ਸ਼ਕਤੀਆਂ ਵਿਚੋਂ ਦੁਸ਼ਟਾਂ ਨੂੰ ਨਾਸ ਕਰਨ ਵਾਲੀ ਅਰ ਅਪਨੇ ਭਗਤਾਂ ਦੀ ਰਖਿਯਾ ਕਰਨ ਵਾਲੀ ਡਰਾਵਣੀ ਕਾਲ ਰੂਪ ਮਹਾ ਕਾਲੀ ਕਾਲਕਾ ਦੇਵੀ (ਸ਼ਕਤੀ) ਨੂੰ ਦਸਮ ਗੁਰੂ ਜੀ ਨੇ ਮੁਖ ਕਰਕੇ ਇਸ਼ਟ ਮੰਨਿਆ ਹੈ। ਜੋ ਖਾਲਸਾ ਪੰਥ ਦਾ ਇਸ਼ਟ ਹੈ। ਜਿਸ ਦੇ ਪ੍ਰਭਾਵ ਕਰਕੇ ਪੰਥ ਸਜਣਾ ਨੂੰ ਸੁਖਦਾਈ ਸਜਣ ਅਤੇ ਦੁਸ਼ਟਾਂ ਵੈਰੀਆਂ ਨੂੰ ਕਾਲ ਅਰਥਾਤ ਮੌਤ ਰੂਪ ਪ੍ਰਤੀਤ ਹੋਂਦਾ ਹੈ।

ਇਸ਼ਟ ਦਾ ਨਿਰਨੈ ਇਸਪ੍ਰਕਾਰ ਸਮਝਨਾ ਕਿ ਸੰਸਾਰ ਪਰ ਦੋ ਹੀ ਪ੍ਰਕਾਰ ਦੇ ਪੁੱਤ ਮੰਨੇ ਗਏ ਹੈਨ। ਇਕ ਭਗਵਤ ਭਗਤ ਅਤੇ ਦੂਜਾ ਸੂਰਮਾ। ਇਨਾਂ ਤੇ ਇਤ੍ਰ ਹੋਰ ਜੋ ਸੰਸਾਰ ਪਰ ਉਤ ਪੰਨ ਹੋਇ ਓਹ ਪੁਤ ਨਹੀ ਮੂਤ ਦਾ ਮੂਤ ਅਥਵਾ ਕੀਟ ਪਤੰਗੇ ਹੈਨ। ਸੋ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਨੇ ਅਪਣੀ ਸੰਗਤ ਨੂੰ ਭਗਵਤ ਭਗਤੀ ਦਾ ਦਾਨ ਦੇਕਰ ਏਕੰਕਾਰ ਅਰਥਾਤ ਏਕੜਾ -੧- ਇਸ਼ਟ ਕਾਇਮ ਕਰਕੇ ਪੂਤ ਬਣਾਇਆ। ਅਰ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਨੇ ਉਸੀ ਸੰਗਤ ਨੂੰ ਸੂਰਬੀਰਤਾ ਦਾਨ ਦੇਕਰ ਉਸੀ ਏਕੜੇ ਦੀ ਛਾਇਆ ਰੂਪ -੦- ਸੁੰਨ ਅਰਥਾਤ ਭਗਵਤੀ ਏਕੜੇ ਨਾਲ ਇਸ਼ਟ ਕਾਇਮ ਕਰ ਦਹੂਆਂ ਲਖਣਾਂ ਵਿਚ

ਸੁਪੰਨ ਕਰਕੇ ਸਪੁਤ੍ਰ ਬਣਾ ਦਿਤਾ। ਜਿਸਦਾ ਸਮਾਚਾਰ ਹੇਠ ਲਿਖੇ ਨਕਸ਼ੇ ਤੋਂ ਜਗਿਆਸੂ ਸਮਝ ਸਕਦਾ ਹੈ।

ਸ੍ਰੀ ਗੁਰੂ ਨਾਨਕ ਜੀ ਨੇ ਸੰਗਤ ਨੂੰ ਏਕੜਾ -੧- ਇਸ਼ਟ ਦਿਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੁੰਨ -੦- ਇਸ਼ਟ ਬਖਸਿਆ। ਏਹ ਦੋਵੇਂ ਮਿਲਕੇ ਇਕ ਤੋਂ ਦਸ ਹੋਇ॥

੧ ੦

| ੧ | ੦ |
|---|---|
| ਮੋਖ ਦਾ ਦਾਤਾ ਇਸ਼ਟ ਏਕੜਾ | ਧਰਮ ਅਰਥ ਕਾਮ ਦੀ ਦਾਤੀ ਇਸ਼ਟ ਸੁੰਨ |
| ਗੁਰੂਗ੍ਰੰਥਸਾਹਿਬ-ਗੁਰੂ ੧ | ੨ ਗੁਰੂ-ਖੰਡਾ ਸ਼ਸਤ੍ਰ |
| ਨਾਮ ਦਾ ਦਾਤਾ ਗੁਰੂ-ਗੁਰੂ ੩ | ੪ ਗੁਰੂ-ਅੰਮ੍ਰਿਤ ਦਾਤਾ ਗੁਰੂ |
| ਨਾਮ | ਅੰਮ੍ਰਿਤ |
| ਭਗਤੀ ਗਯਾਨ | ਸੂਰ ਬੀਰਤਾ |

ਏਹ ਚਾਰੇਗੁਰੂ ਅਪਣਾ ੨ ਕਾਰਜ ਸਿਧ ਕਰਨ ਵਾਲੇ ਹੈਨ॥

ਪਾਰਸਲ ਦੇ ਵਿਚ ਦਾ ਪਦਾ-ਰਥ ਇਸ ਲੈਨ ਦਾ ਹੈ। ਅਰ-ਥਾਤ ਉਪਦੇਸ਼ਟਾ ਗੁਰੂ ਪਾਸੋਂ ਨਾਮ ਸਬਦ ਦੀ ਪ੍ਰਾਪਤੀ ਕਰਕੇ ਸਬਦ ਦਾ ਸੁਗਤ ਪੂਰਬਕ ਕਮਾਉਂਣਾ ਹੀ ਪਦਾਰਥ ਹੈ॥

ਏਹ ਲੈਨ ਪਾਰਸਲ ਦੇ ਰ-ਜਿਸਟਰੀ ਕਰਾਉਂਣ ਦੀ ਹੈ। ਜਿਸਨੇ ਅੰਮ੍ਰਿਤ ਛਕ ਲਇਆ ਸੋ ਇਸ ਦੀ ਮਾਨੋ ਰਜਿਸਟਰੀ ਗੁਰੂ ਗੋਬਿੰਦਸਿੰਘ ਜੀ ਦੇ ਨਾਮ ਪਰ ਡਾਕਖਾਨੇ ਵਿਚ ਹੋਗਈ।

ਇਨਾਂ ਚਹੁਆਂ ਗੁਰੂਆਂ ਦੀ ਸਿਧੀ ਲਈ ਏਹ ਬਚਨ ਹੈਨ

੧-ਸਭ ਸਿਖਨ ਕਉ ਹੁਕਮੁ ਹੈ ਗੁਰੂ ਮਾਨੀਓ ਗ੍ਰੰਥ ॥

੨-ਅਸ ਕ੍ਰਿਪਾਣ ਖੰਡੋ ਖੜਗ ਤੁਪਕ ਤਬਰ ਅਰ ਤੀਰ। ਸੈਫ ਸਰੋਹੀ ਸੈਹਥੀ ਇਹੀ ਹਮਾਰੇ ਪੀਰ ॥

੩,੪-ਪੰਥ ਚਲਾਯੋ ਖਾਲਸਾ ਪ੍ਰਗਟ ਗੁਰੂ ਕੀ ਦੇਹ । ਜੋ ਮੁਝਕੋ ਮਿਲਬੋ ਚਹੇ ਖੋਜ ਇਨਹੀ ਮਹਿ ਲੇਹ ॥

ਸੋ ਅੰਮ੍ਰਿਤ ਪ੍ਰਾਪਤੀ ਲਈ ਗੁਰੂ ਨੂੰ ਖੋਜਣਾ ਤਦ ਭੀ ਖਾਲਸੇ ਵਿਚੋਂ ਤੇ ਜੇਕਰ ਨਾਮ ਪਦਾਰਥ ਲਈ ਖੋਜਨਾ ਤਦ ਭੀ ਖਾਲਸੇ ਵਿਚੋਂ ਹੀ ਖੋਜ ਕੇ ਗੁਰੂ ਜੀ ਨੂੰ ਮਿਲਨਾ ਹੈ। ਅੰਮ੍ਰਿਤ ਦਾ ਦਾਤਾ ਗੁਰੂ ਅੰਮ੍ਰਿਤ ਛਕਾਕੇ ਖੰਡੇ ਨੂੰ ਗੁਰੂ ਸਿਧ ਕਰਦਾ ਹੈ ਤੇ ਫਲ ਇਸਦਾ ਸੂਰਬੀਰਤਾ ਹੈ। ਜੋ ਭਗਤੀ ਦਾ ਸਾਧਨ ਹੈ ॥ ਅਰ ਨਾਮ ਦਾ ਦਾਤਾ ਸਬਦ ਦਾਨ ਦੇ ਕਰ ਗ੍ਰੰਥ ਸਾਹਿਬ ਨੂੰ ਗੁਰੂ ਸਿਧ ਕਰਦਾ ਹੈ ਅਰ ਫਲ ਇਸਦਾ ਭਗਤੀ ਤੇ ਗਿਆਨ ਪ੍ਰਾਪਤ ਹੋਂਦਾ ਹੈ। ਜੋ ਮੁਕਤੀ ਦਾ ਸਾਧਨ ਹੈ ॥

ਤਾਤ ਪ੍ਰਜ ਏਹ ਕਿ ਸਹਜਧਾਰੀ ਸਿਖ ਜਿਨਾਂ ਨੇ ਅੰਮ੍ਰਿਤ ਨਹੀ ਛਕਿਆ ਓਹ ਏਕੜੇ ਦੇ ਇਸ਼ਟ ਦੀ ਲੈਨ ਵਿਚ ਹੋਕੇ ਕੇਵਲ ਭਗਤ ਪੁਤ੍ਰ ਹੈਨ। ਅਤੇ ਉਨਾਂ ਭਗਤਾਂ ਵਿਚੋਂ ਜਿਨਾਂ ਨੇ ਸਿੰਘ ਸਜ ਕੇ ਅੰਮ੍ਰਿਤ ਛਕ ਲਇਆ ਹੈ ਉਨਾਂ ਨੇ ਦੂਜੀ ਸੂੰਨ ਦੀ ਲੈਨ ਭੀ ਪ੍ਰਾਪਤ ਕਰ ਲਈ ਹੈ। ਪੁਤ੍ਰ ਤਾਂ ਪਹਲਾਂ ਹੀ ਸਨ ਹੁਣ ਦੂਜੇ ਪੁਤ੍ਰ ਹੋਨ ਦਾ ਅਰਥਾਤ ਸੂਰਬੀਰਤਾ ਦਾ ਅਧਿਕਾਰ ਭੀ ਪਾਕੇ ਸਪੁਤ੍ਰ ਹੋ ਗਏ। ਪਹਲੇ ਜੋਗ ਸੀ ਫਿਰ

ਰਾਜ ਅਧਕਾਰੀ ਭੀ ਹੋ ਕੇ ਰਾਜ ਜੋਗ ਦੀ ਸ੍ਰੇਣੀ ਵਿਖੇ ਪ੍ਰਾਪਤ ਹੋਇ। ਅਰਥਾਤ ਪਹਲੇ ਏਕੜੇ ਦੇ ਪ੍ਰਮਾਣ ਸੇ ਹੁਣ ਨਾਲ ਸੁੰਨ ਲਗ ਕੇ ਦਹਾਕੇ ਦੇ ਪ੍ਰਮਾਣ ਹੋ ਗਏ। ਜਾਣੋ ਕਿ ਇਕ ਤੋਂ ਦਸ ਹਿਸੇ ਵਧ ਗਏ॥

ਮਾਨੋ ਏਹ ਇਕ ਜੀਵ ਰੂਪੀ ਪਾਰਸਲ ਤਿਆਰ ਹੋਇਆ ਹੈ। ਗੁਰਮੁਖਿ ਹੋ ਕੇ ਗੁਰੂ ਮੁਖ ਦੁਵਾਰਾ ਸਬਦ ਪ੍ਰਾਪਤ ਕਰਕੇ ਨਾਮ ਜਪਣਾ ਏਹ ਪਾਰਸਲ ਦੇ ਵਿਚ ਦਾ ਪਦਾਰਥ ਹੈ। ਸਿੰਘ ਸਜ ਕੇ ਅੰਮ੍ਰਿਤ ਛਕ ਲੈਣਾ ਇਸ ਪਾਰਸਲ ਦਾ ਡਾਕ ਵਿਚ ਰਜਿਸਟਰੀ ਕਰਵਾ ਦੇਣਾ ਹੈ। ਸੋ ਏਹ ਰਜਿਸਟਰੀ ਭੀ ਖਾਸ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਨਾਮ ਦੀ ਹੋਈ ਜਾਣੋ। ਜਿਸ ਨੇ ਖੰਡੇ ਦਾ ਅੰਮ੍ਰਿਤ ਛਕ ਲਇਆ ਅਰ ਅੰਮ੍ਰਿਤ ਦੀ ਰਹਤ ਕਾਇਮ ਰਖੀ ਉਹ ਜਰੂਰ ਤੇ ਬਿਨਾਂ ਰੋਕ ਟੋਕ ਦੇ ਸ੍ਰੀ ਕਲਗੀਧਰ ਜੀ ਮਹਾਰਾਜ ਦੇ ਦਰ ਪਰ ਜਾ ਪਹੁੰਚੇਗਾ। ਪਹੁੰਚਨੇ ਪਰ ਪਾਰਸਲ ਖੁਲੇਗਾ ਤਾਂ ਅੰਦਰ ਦਾ ਪਦਾਰਥ ਵਿਚ ਹੋਇਆ ਤਦ ਟਿਕਾਣੇ ਰਖਿਆ ਜਾਇਗਾ। ਤੇ ਜੇਕਰ ਉਪਰ ਲਫਾਫਾ ਹੀ ਲਫਾਫਾ ਹੋਇਆ ਵਿਚੋਂ ਕੋਈ ਪਦਾਰਥ ਨਾ ਨਿਕਲਿਆ ਤਾਂ ਰਦੀ ਵਿਚ ਸਿਟਿਆ ਜਾਇਗਾ। ਉਸਨੂੰ ਫਿਰ ਜਨਮ ਧਾਰਨਾ ਹੋਵੇਗਾ। ਅਗਲੇ ਜਨਮ ਵਿਚ ਇਸ ਅੰਮ੍ਰਿਤ ਦਾ ਏਹ ਫਲ ਹੋਵੇਗਾ ਕਿ ਉਤਮ ਜਨਮ ਪ੍ਰਾਇਗਾ॥

ਉਪਰੇ ਇਕ ਏਕੜਾ ਇਸ਼ਟ ਕਹਿਆਹੈ ਅਰ ਦੂਜੀ ਸੁੰਨ

ਕਹੀ ਹੈ। ਸੋ ਏਹ ਏਕੜਾ ਅਤੇ ਸੁੰਨ ਜੁਦਾ ੨ ਪਦਾਰਥ ਨਹੀ ਅਸਲ ਏਕੜਾ ਹੀ ਹੈ। ਏਕੜੇ ਦੀ ਹੀ ਛਾਇਆ ਰੂਪ ਸੁੰਨ ਪ੍ਰਗਟ ਹੋਈ ਹੈ ਜੀਕਰ ਸੂਰਜ ਦੇ ਵਿਚੋਂ ਧੁਪ ਅਗਨੀ ਦੇ ਵਿਚੋਂ ਪ੍ਰਕਾਸ ਇਤਿਆਦਿਕ। ਸੁੰਨ ਗੁਣ ਹੈ ਅਤੇ ਏਕੜਾ ਗੁਣੀ ਹੈ ਸੋ ਗੁਣ ਗੁਣੀ ਤੋਂ ਜੁਦਾ ਨਹੀ ਹੋ ਸਕਦਾ। ਸੋ ਭਾਵ ਪ੍ਰਜ ਏਹ ਕਿ ਇਕ ਪ੍ਰਮੇਸਰ ਤੋਂ ਬਿਨਾਂ ਹੋਰ ਸ਼ਕਤੀ ਭਗਉਤੀ ਦੂਜਾ ਕੋਈ ਪਦਾਰਥ ਨਹੀ ਹੈ। ਸਭ ਇਕੋ ਹੀ ਦੇ ਖੇਲ ਤਮਾਸੇ ਹੈਨ ਓਹ ਆਪ ਹੀ ਭਗਵਤੀ ਹੈ। ਪੁਰਸ਼ ਨਾਮ ਕਰਕੇ ਪੁਕਾਰੋ ਤਾਂ ਭਗਵਤ ਅਕਾਲ ਪੁਰਖ। ਇਸਤ੍ਰੀ ਨਾਮ ਕਰਕੇ ਪੁਕਾਰੋ ਤਾਂ ਭਗਵਤੀ ਕਾਲਕਾ ਸ਼ਕਤੀ ਹੈ। ਬਚਨ ਹੈ।

ਕਹੂੰ ਰਾਜਾ ਕਹੂੰ ਰਾਨੀ ਕਹੂੰ ਨਰ ਕਹੂੰ ਨਾਰ ਹੋ।

ਹੋਰ—ਕਹੂੰ ਦੇਵ ਬਾਨੀ ਕਹੂੰ ਸਾਰਦਾ ਭਵਾਨੀ ਕਹੂੰ ਮੰਗਲਾ ਮ੍ਰਿੜਾਨੀ ਕਹੂੰ ਸਯਾਮ ਕਹੂੰ ਸੇਤ ਹੋ।

ਆਦਿ ਗੁਰੂ ਗ੍ਰੰਥ ਸਾਹਿਬ॥

ਅਪਨੀ ਮਾਇਆ ਆਪ ਪਸਾਰੀ ਆਪੇ ਦੇਖਨ ਹਾਰਾ।
ਨਾਨਾ ਰੂਪ ਧਰੇ ਬਹੁ ਰੰਗੀ ਸਭ ਤੇ ਰਹੇ ਨਿਰਾਰਾ।

ਹੁਣ ਅਖੀਰੀ ਫੈਸਲਾ ਏਹ ਹੈ ਕਿ ਸ੍ਰੀ ਗੁਰੂ ਦਸਮੇ ਪਾਤ-ਸਾਹ ਜੀ ਨੇ ਜਰੂਰ ਜਰੂਰ ਦੇਵੀ ਪ੍ਰਗਟ ਕੀਤੀ। ਅਰ ਦੇਸ ਦੇ ਉਪਕਾਰ ਵਾਸਤੇ ਕੀਤੀ। ਇਸ ਵਿਚ ਏਹ ਨਤੀਜਾ ਨਹੀਂ ਨਿਕਲ ਸਕਦਾ ਕਿ ਮਹਾਰਾਜ ਜੀ ਜੋ ਇਕ ਅਕਾਲ ਪੁਰਖ ਦੇ ਉਪਾਸਕ ਸੰਨ ਤਾਂ ਦੇਵੀ ਨੂੰ ਅਰਾਧਨ ਕਰਕੇ ਮਹਾਰਾਜ

ਜੀ ਦੀ ਅਨੰਨ ਭਗਤੀ ਵਿਚ ਫਰਕ ਆਂਉਂਦਾ ਹੈ । ਅਰ ਨਾਹੀ ਏਹ ਨਤੀਜਾ ਕਢਣਾ ਚਾਹੀਏ ਕਿ ਮਹਾਰਾਜ ਜੀ ਨੇ ਕਿਸੀ ਨੈਣਾ ਦੇਵੀ ਅਥਵਾ ਨੱਕਾ ਦੇਵੀ, ਹੱਥਾ ਦੇਵੀ, ਸਿਰਾ ਦੇਵੀ, ਕੰਨਾ ਦੇਵੀ, ਵੈਸ਼ਨੋ ਦੇਵੀ, ਜੁਵਾਲਾ ਮੁਖੀ ਦੇਵੀ, ਪਾਣੀ ਮੁਖੀ ਦੇਵੀ, ਸਾਰਦਾ ਦੇਵੀ ਅਥਵਾ ਹੋਰ ਕਿਸੀ ਇਕ ਵਿਸ਼ੇਸ਼ ਮੰਦਰ ਅਥਵਾ ਪਹਾੜ ਦੀ ਕੰਦ੍ਰਾ ਅਥਵਾ ਪਹਾੜ ਦੀ ਚੋਟੀ ਪਰ ਮਿਟੀ ਪਥਰ ਧਾਤ ਲਕੜ ਆਦਿਕ ਦੀ ਮੂਰਤੀ ਦਾ ਅਰਾਧਨ ਕੀਤਾ ਅਰ ਪ੍ਰਗਟ ਹੋਈ ਸੋ ਜੇਹੜੀ ਦੇਵੀ ਦਾ ਅਰਾਧਨ ਕੀਤਾ ਅਤੇ ਪ੍ਰਗਟ ਹੋਈ ਓਹ ਸੁੰਨ ਰੂਪ ਸ਼ਕਤੀ ਭਗਵਤੀ ਸੀ ਜਿਸ ਦਾ ਬਰਨਿਨ ਪਿਛੇ ਭਲੀ ਪ੍ਰਕਾਰ ਹੋ ਚੁਕਾ ਹੈ । ਅਰ ਦੇਵੀ ਪੁਰਾਣ ਵਿਚ ਉਸਦਾ ਨਾਮ ਅਲਖਜ ਦੇਵੀ ਹੈ

## ਭੋਲਾ ਸਿੰਘ

ਜਦ ਮਹਾਰਾਜ ਦਸਮ ਗੁਰੂ ਜੀ ਨੇ ਦੇਵੀ ਪ੍ਰਗਟ ਕੀਤੀ ਤਦ ਕਿਸ ਸਰੂਪ ਵਿਚ ਪ੍ਰਗਟ ਹੋਈ।

## ਬਿਬੇਕਾ ਸਿੰਘ

ਈਸਰ ਅਵਤਾਰਾਂ ਦਾ ਤੇਂਦੇਵੀ ਦਾ ਪ੍ਰਗਟ ਹੋਣਾ ਦੋ ਅਸੂਲ ਪਰ ਹੈ। ਇਕਤਾਂ ਸੰਸਾਰ ਪਰ ਲੋੜ ਮੂਜਬ ਪ੍ਰਗਟ ਹੋਣਾ ਹੋਂਦਾ ਹੈ ਜੈਸਾ ਜੈਸਾ ਕਾਰਜ ਕਰਨਾ ਹੋਂਦਾ ਹੈ ਉਨਾਂ ਕਾਰਜਾਂ ਦੇ ਸਾਧਕ ਰੂਪ ਕਰਕੇ ਪ੍ਰਗਟ ਹੋਣਾ ਹੋਂਦਾ ਹੈ। ਜੈਸੇ ਮੱਛ ਕੱਛ ਵੇਰਾਹ ਨਰ ਸਿੰਘ ਬਾਵਣ ਤੇ ਚੰਡੀ ਆਦਿਕ । ਦੂਜਾ ਅਸੂਲ ਭਗਤਾਂ ਦੀ

ਇਛਾ ਪਰ ਹੈ। ਜੈਸੇ ਜੈਸੇ ਸਰੂਪ ਦਾ ਭਗਤ ਧਿਆਨ ਕਰਦੇ ਹੈਨ ਉਨਾਂ ਦੇ ਸੰਕਲਪ ਨੂੰ ਸਿਧ ਕਰਨ ਵਾਲਾ ਸਰੂਪ ਉਨਾਂ ਭਗਤਾਂ ਨੂੰ ਦਿਖਾਈ ਦੇਂਦਾ ਹੈ। ਸੋ ਇਸ ਵਿਚ ਅਧਿਕ ਵਿਚਾਰ ਦੀ ਲੋੜ ਨਹੀ ਜੈਸਾ ਸਰੂਪ ਮਹਾਰਾਜ ਜੀ ਨੇ ਸੰਕਲਪ ਵਿਚ ਕਰ ਲਇਆ ਸੀ ਐਸੇ ਸਰੂਪ ਵਿਚ ਪ੍ਰਗਟ ਹੋਕੇ ਦਰਸ਼ਨ ਹੋਇਆ। ਜਿਸਦਾ ਸਮਾਚਾਰ ਕੇਵਲ ਮਹਾਰਾਜ ਜੀ ਨੂੰ ਹੀ ਮਾਲੂਮ ਹੈ। ਮਗਰ ਪ੍ਰਗਟ ਹੋਈ ਜ਼ਰੂਰ । ਆਤਸ਼ੀ ਸ਼ੀਸ਼ੇ ਦੁਵਾਰਾ ਧੁਪ ਵਿਚੋਂ ਅਗਨੀ ਪ੍ਰਗਟ ਹੋਈ ਇਤਨੀ ਮਾਤ੍ਰ ਹੀ ਮੰਨ ਲੈਣਾ ਪ੍ਰਵਾਨ ਹੈ।

ਇਸ ਗਲ਼ ਦੇ ਫੋਲਣ ਦੀ ਕੀ ਲੋੜ ਹੈ ਜੋ ਓਹ ਅਗ ਅੰਗਿ- ਆਰੇ ਦਾ ਰੂਪ ਸੀ ਅਥਵਾ ਧੁਖਦੀ ਸੀ ਅਥਵਾ ਬਲਦੀ ਸੀ। ਈਸ਼ਰ ਅਰ ਈਸ਼ਰ ਦੀ ਸ਼ਕਤੀ ਸ੍ਰਬ ਰੂਪ ਹੈ। ਅਰ ਜੋ ਹੋਰ ਰੂਪ ਚਾਹੇ ਦਿਖਾ ਸਕਦੀ ਹੈ । ਏਹ ਜਿਤਨੇ ਜੜ੍ਹ ਜੰਗਮ ਸਰੂਪ ਸੰਸਾਰ ਪਰ ਹੈਨ ਸਭ ਉਸੀ ਭਗਵਤੀ ਮਹਾ ਮਾਇਆ ਦਾ ਹੀ ਖੇਲ ਹੈ। ਅਘਟਤ ਘਟਨਾ ਪਟੀ ਇਸ ਨੂੰ ਕੈਂਹਦੇ ਹੈਨ। ਅਣ ਬਣ ਬਾਤ ਨੂੰ ਬਣਾਉਂਣੇ ਵਾਲੀ ਅਰਥਾਤ ਗੈਰ- ਮੁਮਕਿਨ ਨੂੰ ਮੁਮਕਿਨ ਕਰਨੇ ਵਾਲੀ। ਕਵੀਆਂ ਨੇ ਉਨਮਾਨ ਕਰਕੇ ਜੋ ਜੋ ਸਰੂਪ ਅਪਣੇ ਗ੍ਰੰਥਾਂ ਵਿਚ ਲਿਖੇ ਸੋ ਜਿਸ ਸਰੂਪ ਵਲ ਚਿਤਵਨਾ ਕਰੇ ਸੰਭਵ (ਮੁਮਕਿਨ) ਹੈ। ਕਵੀਆਂ ਦੇ ਕਥਨ ਵਿਚ ਸਰੂਪ ਦਾ ਬਿਸ਼ਾਦ ਹੋਣਾ ਅਸਲੀ ਮੁੱਦਆ (ਸਿਧਾਂਤ) ਨੂੰ ਰਦ ਨਹੀ ਕਰਦਾ ਏਹ ਭੇਦ ਸਭਨਾਂ ਤਵਾਰੀਖਾਂ

ਵਿਚ ਹੋਂਦੇ ਹੈਨ। ਪਰ ਅਸਲ਼ ਮੁੱਦਆ ਇਕ ਹੋਂਦਾ ਹੈ। ਸੋ ਦੇਵੀ ਦੇ ਪ੍ਰਗਟ ਕਰਨ ਪਰ ਸਭਨਾਂ ਕਵੀਆਂ ਦਾ ਇਤਫਾਕ ਹੈ।

## ਭੋਲਾ ਸਿੰਘ

ਹੁਣ ਖਾਲ਼ਸੇ ਦਾ ਜੋ ਇਸ਼ਟ ਭਗਵਤੀ ਹੋਈ ਸੋ ਭਗਵਤੀ ਦਾ ਕੇਹੜਾ ਸਰੂਪ ਇਸ਼ਟ ਮੰਨਿਆ ਜਾਇ॥

## ਬਿਬੇਕਾ ਸਿੰਘ

ਖਾਲ਼ਸੇ ਦਾ ਇਸ਼ਟ ਨਾਂ ਤਾਂ ਕੋਈ ਅਕਾਲ਼ ਪੁਰਖ ਜੀ ਦਾ ਹੀ ਅਜਿਹਾ ਸਰੂਪ ਹੈ ਜੋ ਦੇਸ ਕਾਲ਼ ਵਸਤੂ ਪ੍ਰਛੇਦ ਵਾਲ਼ਾ ਅਥਵਾ ਸਜਾਤੀ ਵਿਜਾਤੀ ਸੁਗਤ ਭੇਦ ਵਾਲ਼ਾ ਹੋਵੇ ਅਰ ਨਾ ਐਸਾ ਦੇਵੀ ਭਗਵਤੀ ਦਾ। ਸੋ ਦੇਵੀ ਭਗਵਤੀ ਦਾ ਭੀ ਤੇ ਭਗਵਤ ਅਕਾਲ ਪੁਰਖ ਦਾ ਭੀ ਓਹ ਸਰੂਪ ਖਾਲ਼ਸਾ ਪੰਥ ਵਿਚ ਇਸ਼ਟ ਮੰਨਿਆ ਹੈ। ਜੋ ਦੇਸ ਕਾਲ ਵਸਤੂ ਪ੍ਰਛੇਦ ਤੋਂ ਅਰ ਸਜਾਤੀ ਵਿਜਾਤੀ ਸੁਗਤ ਭੇਦ ਤੋਂ ਰਹਤ ਹੈ। ਸਿਧਾਂਤ ਏਹ ਕਿ ਖਾਲਸਾ ਪੰਥ ਵਿਚ ਕੋਈ ਸਰੂਪ ਕਰਕੇ ਇਸ਼ਟ ਨਹੀ। ਨਾਮ ਹੀ ਇਸ਼ਟ ਹੈ। ਨਾਮ ਦੀ ਉਪਾਸ਼ਨਾ ਹੈ। ਭਗਵਤ ਦਾ ਭੀ ਨਾਮ ਅਤੇ ਭਗਵਤੀ ਦਾ ਭੀ ਨਾਮ ਹੀ ਇਸ਼ਟ ਹੈ। ਜੇਕਰ ਪ੍ਰਤੱਖ ਸਰਗੁਣ ਸਰੂਪ ਦੇਖਣਾ ਹੀ ਚਾਹੋ ਤਾਂ ਨਾਮ ਦਾ ਸੰਗ੍ਰਹ ਗੁਰੂ ਗ੍ਰੰਥ ਸਾਹਿਬ ਜੀ ਇਸ਼ਟ ਹੈ। ਅਰ

ਸ਼ਕਤੀ ਦਾ ਪੁੰਜ ਸ੍ਰੀ ਸਾਹਿਬ ਜੀ ਇਸ਼ਟ ਹੈ। ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ ਪੂਜਾ ਭਗਵਤ ਦੀ ਦਰਸਨ ਅਤੇ ਪੂਜਾ ਹੈ। ਅਰ ਸ੍ਰੀ ਸਾਹਿਬ ਜੀ ਦਾ ਦਰਸ਼ਨ ਪੂਜਾ ਭਗਵਤੀ ਦਾ ਦਰਸ਼ਨ ਅਤੇ ਪੂਜਾ ਹੈ। ਸਿਧਾਂਤ ਏਹ ਕਿ ਜੇਕਰ ਦੇਵੀ ਦੇ ਦਰਸ਼ਨ ਦੀ ਚਾਹ ਹੋਵੇ ਤਾਂ ਸ੍ਰੀ ਸਾਹਿਬ ਜੀ ਦਾ ਦਰਸ਼ਨ ਕਰਨਾ ਪ੍ਰਵਾਣ ਹੈ ਅਲਖਿਤਾ ਸ਼ਕਤੀ ਦਾ ਲਖਤਾ ਸ਼ਕਤੀ ਸਰੂਪ ਸ੍ਰੀ ਸਾਹਿਬ ਹੈ ਤੇ ਭਗਵਤ ਦੇ ਦਰਸ਼ਨ ਦੀ ਚਾਹ ਹੋਵੇ ਤਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ ਕਰਨਾ ਪ੍ਰਵਾਨ ਹੈ। ਅਖੀਰ ਫੈਸਲਾ ਏਹ ਕਿ ਖਾਲਸਾ ਜੀ ਵਾਸਤੇ ਦੇਵੀ ਦੇ ਓਹ ਸਤੋਤ੍ਰ ਤੇ ਚਰਿਤ੍ਰ ਪੜ੍ਹਨੇ ਪ੍ਰਵਾਨ ਹੈਨ ਜੋ ਦਸਮੇ ਪਾਤਸ਼ਾਹ ਜੀ ਦੀ ਬਾਣੀ ਵਿਚ ਹੈਨ। ਅਰ ਦਰਸ਼ਨ ਪੂਜਾ ਸ੍ਰੀ ਸਾਹਿਬ ਆਦਿਕ ਸ਼ਸਤ੍ਰਾਂ ਦੀ ਹੋਰ ਬਸ॥

ਤੇ ਏਹ ਕੈਹਕੇ ਕਿ ਮਹਾਰਾਜ ਜੀ ਨੇ ਦੇਵੀ ਊਵੀ ਕੋਈ ਪ੍ਰਗਟ ਨਹੀ ਕੀਤੀ ਅਸੀ ਦੇਵੀ ਊਵੀ ਨੂੰ ਨਹੀ ਜਾਣਦੇ ਸੋ ਐਸਾ ਕੈਹ ਕਰ ਇਸ਼ਟ ਤੋਂ ਬੇਮੁਖ ਹੋ ਪਾਪੀ ਨਹੀ ਹੋਣਾ ਚਾਹੀਏ। ਅਸਲੀਯਤ ਨੂੰ ਆਪ ਸਮਝ ਕੇ ਹੋਰਨਾਂ ਨੂੰ ਭੀ ਸਮਝਾ ਕੇ ਗਲਤ ਫਹਮੀ ਦੂਰ ਕਰਨੀ ਚਾਹੀਏ॥

ਸਹਜਧਾਰੀਆਂ ਨੂੰ ਤਾਂ ਦੇਵੀ ਦੇ ਨਾਲ ਕੋਈ ਸੰਬੰਧ ਨਹੀ ਉਹ ਤਾਂ ਕੇਵਲ ਭਗਤੀ ਦੀ ਲਾਇਨ ਵਿਚ ਹੈਨ। ਤੇ ਭਗਤੀ ਦਾ ਦੇਵਤਾ ਅਕਾਲ ਪੁਰਖ ਹੈ। ਪਰ ਕੇਸਾਂਧਾਰੀਆਂ ਨੂੰ ਅਕਾਲ ਪੁਰਖ ਦੇ ਨਾਲ ਦੇਵੀ ਦਾ ਭੀ ਮੰਨਨਾ ਲਾਜ਼ਮੀ ਹੈ

ਜੋ ਭਗਤੀ ਦੀ ਭੀ ਅਤੇ ਸੂਰਬੀਰਤਾ ਦੀ ਭੀ ਦਹੂਆਂ ਲੈਨਾਂ ਵਿਚ ਪ੍ਰਵਿਰਤ ਹੈਨ । ਕਿਉਂ ਜੋ ਸੂਰਬੀਰਤਾ ਦਾ ਦੇਵਤਾ ਉਸ ਅਕਾਲ ਪੁਰਖ ਦੀ ਸ਼ਕਤੀ ਭਗਵਤੀ ਹੈ ॥

ਪਰ ਅਜ ਕਲ ਉਲਟਾ ਖੇਲ ਹੋ ਰਹਿਆ ਹੈ ਜਿਨਾਂ ਸਹਜਧਾਰੀ ਸਿਖਾਂ ਨੂੰ ਦੇਵੀ ਨਾਲ ਵਾਸਤਾ ਹੀ ਕੁਛ ਨਹੀ ਓਹ ਦੇਵੀ ਦਾ ਪੱਖ ਕਰ ਰਹੇ ਹੈਨ ਅਰ ਜਿਨਾਂ ਸਿੰਘਾਂ ਕੇਸਾਧਾਰੀ ਆਂ ਦਾ ਦੇਵੀ ਇਸ਼ਟ ਹੈ ਸੋ ਅਪਣੇ ਇਸ਼ਟ ਦੀ ਹੀ ਨਿਖੇਧੀ ਅਤੇ ਨਿੰਦਾ ਕਰਕੇ ਕੇਵਲ ਪਾਪੀ ਹੀ ਨਹੀ ਬਣ ਰਹੇ ਅਪਣੇ ਧਰਮ ਪੰਥ ਦਾ ਬਿਨਾਸ ਕਰ ਰਹੇ ਹੈਨ । ਸੋ ਇਨਾਂ ਕੇਸਾਧਾਰੀਆਂ ਨੂੰ ਅਪਣੇ ਇਸ਼ਟ ਧਰਮ ਦੇ ਵਿਰੁਧ ਏਹ ਭੀ ਆਰਯਾ ਸਮਾਜੀ ਖਿਯਾਲਾਂ ਦਾ ਭੂਤ ਸਵਾਰ ਹੋ ਰਹਿਆ ਹੈ। ਜੋ ਭਗਉਤੀ ਦੇ ਵਿਰੁਧ ਬੋਲਦੇ ਹੈਨ ॥

## ਭੋਲਾ ਸਿੰਘ

ਏਹ ਬੜੇ ਅਸਚਰਜ ਦੀ ਗਲ ਹੈ ਕਿ ਅਜ ਕਲ ਦੇ ਏਹ ਨਵੇਂ ਖਾਲਸੇ ਆਰਯਾ ਸਮਾਜੀਆਂ ਦੇ ਖਿਯਾਲਾਂ ਦੇ ਭੂਤ ਅਪਣੇ ਆਪਨੂੰ ਚਮੋੜ ਬੈਠੇ ਹੈਨ ਦੇਵੀ ਭਗਵਤੀ ਮਹਾਂ ਮਾਇਆ ਜੋ ਖਾਲਸਾ ਜੀ ਦਾ ਇਸ਼ਟ ਹੈ ਇਸ ਦੇ ਪ੍ਰਗਟ ਕਰਨ ਦੇ ਕਾਰਜ ਵਿਚ ੧੧ ਲਖ ਰੁਪਯਾ ਸ੍ਰੀ ਗੁਰੂ ਜੀ ਨੇ ਸੁਣਿਆ ਹੈ ਕਿ ਖਰਚ ਕਰਕੇ ਖਾਲਸਾ ਜੀ ਪਰ ਉਪਕਾਰ ਕੀਤਾ ਹੈ ਅਤੇ ਭਗਵਤੀ ਨੂੰ ਅਜਿਹਾ ਇਸ਼ਟ ਮੰਨਿਆ ਹੈ ਕਿ

ਅਪਣੀ ਬਾਣੀ ਵਿਚ ਉਪਮਾ ਕਰਦੇ ੨ ਰੱਜੇ ਹੀ ਨਹੀ। ਇਕੋ ਚੰਡੀ ਚਰਿਤ੍ਰ ਨੂੰ ਹੀ ਤਿਨ ਵੇਰ ਰਚਨਾ ਕੀਤੀ ਹੈ ਸ੍ਵੈਯਾਂ ਵਿਚ ਭੀ ਛੰਦਾਂ ਵਿਚ ਭੀ ਵਾਰ ਵਿਚ ਭੀ ਸਾਰਾ ਮਦਾਰ ਸਿਖਾਂ ਦਾ ਅਰਦਾਸ ਪਰ ਹੈ ਹਰ ਗਲ ਵਿਚ ਅਰਦਾਸਾ ਸੋਧਿਆ ਜਾਂਦਾ ਹੈ ਤਾਂ ਤਿਨ ਵੇਰ ਭਗਉਤੀ ਦਾ ਉਚਾਰਨ ਹੋਂਦਾ ਹੈ। ੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹ। ਸ੍ਰੀ ਭਗਉਤੀ ਜੀ ਸਹਾਇ। ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦ ਪ੍ਰਿਥਮ ਭਗਉਤੀ ਸਿਮ੍ਰਿ ਕੈ ਗੁਰੂ ਨਾਨਕ ਲਈ ਧਿਆਇ * ਅਰ ਅਜ ਕਲ ਦੇ ਖਾਲਸੇ ਦੇਵੀ ਦੇ ਮੁਖਾਲਫ ਹੋ ਰਹੇ ਹੈਨ ਦੁਰਗਾ ਪ੍ਰਬੋਧ ਨਾਮ ਪੋਥੀ ਜਿਸਦਾ ਦੂਜਾ ਨਾਉ ਦੁਰਗਾ ਦਮਨ ਰਖਿਆ ਨੇ ਲਿਖ ਕੇ ਛਾਪ ਦਿਤੀ ਨੇ ਜਿਸ ਵਿਚ ਅਜੇਹੀ ਦੇਵੀ ਦੀ ਬੇ ਅਦਬੀ ਤੇ ਤੌਹੀਨ ਕੀਤੀ ਨੇ ਮਾਨੋ ਮਿੱਟੀ ਖਰਾਬ ਕੀਤੀ ਨੇ ਇਸ ਪੋਥੀ ਨੂੰ ਸੁਣ ਕੇ ਪੜ੍ਹ ਕੇ ਵਡੇ ਖੁਸ਼ ਹੋਂਦੇ ਹੈਨ। ਸੋ ਇਸ ਅੰਧੇਰ ਦਾ ਅਸਲੀ ਕਾਰਣ ਭੀ ਕੁਛ ਪਤਾ ਲਗਾ ਹੈ ਕਿ ਕੀ ਹੈ। ਅਰ ਦੇਵੀ ਨਾਲ ਇਨਾਂ ਦੀ ਇਨੀ ਦੁਸ਼ਮਣੀ ਕਿਉ ਹੈ।

## ਬਿਬੇਕਾ ਸਿੰਘ

ਭਾਈ ਚੌਪਾ ਸਿੰਘ ਜੀ ਨੇ ਲਿਖਿਆ ਹੈ ਕਿ ਸ੍ਰੀ ਗੁਰੂ ਦਸਮ

---

* ਨੋਟ—ਸੋ ਭਾਂਵੇ ਇਸਦਾ ਅਰਥ ਮੂਰਖਾਂ ਅਣਪੜਿਆਂ ਨੂੰ ਠਗਣ ਲਈ ਭਗਉਤੀ ਭਗਵੰਤ ਕਾ ਰੰਗ। ਏਹ ਸੁਖਮਨੀ ਸਾਹਿਬ ਦੀ ਤੁਕ ਪਰ ਲਗਾਂਦੇ ਹੈਨ ਜੋ ਸਰਾਸਰ ਧੋਖਾ ਹੈ॥

ਪਾਤਸ਼ਾਹ ਜੀ ਮਹਾਰਾਜ ਕਲਗੀਧਰ ਜੀ ਨੇ ਬਚਨ ਕੀਤਾ ਕਿ ਇਸ ਵੇਲੇ ਖਾਲਸਾ ਬਾਲਕ ਹੈ ਬਾਲਕ ਵਿਚ ਕੋਈ ਵਿਕਾਰ ਨਹੀ ਹੋਂਦਾ। ਜੁਵਾਨੀ ਵਿਚ ਵਿਕਾਰ ਆ ਜਾਂਦੇ ਹੈਨ। ਏਸ ਵੇਲੇ ਪੰਥ ਵਿਚ ਛਿਨਵੈਂ ਦੀ ਪੁਰੀ ਦੇ ਲੋਕ ਅਰਥਾਤ ਦੇਵ ਕੁਲ ਦੇ ਲੋਕ ਆਇ ਹੋਇ ਹੈਨ । ਪਰ ਜਿਸ ਵੇਲੇ ਪੰਥ ਜੁਵਾਨ ਹੋਵੇ ਗਾ ਤਾਂ ਦੈਂਤ ਕੁਲ ਦੇ ਲੋਕ ਪੰਥ ਵਿਚ ਆ ਧਸਨ ਗੇ। ਰਹਤੋਂ ਜੁਗਤੋਂ ਬਾਹਿਰ ਹੋਨ ਗੇ ਤੇ ਪੰਥ ਵਿਚ ਰੌਲਾ ਪਾਉਣ ਗੇ।

ਸੋ ਓਹ ਸ੍ਰੀ ਕਲਗੀਧਰ ਜੀ ਮਹਾਰਾਜ ਦੇ ਭਵਿਖਤ ਪਰ ਉਚਰੇ ਹੋਇ ਬਚਨ ਹੁਣ ਸਿੱਧ ਹੋਇ ਪ੍ਰਤੀਤ ਹੋਂਦੇ ਹੈਨ। ਦੈਂਤ ਕੁਲ ਦੇ ਲੋਕ ਆਕੇ ਪੰਥ ਵਿਚ ਰੌਲਾ ਪਾ ਰਹੇ ਹੈਨ। ਲਖਣਾ ਕਰਕੇ ਏਹ ਗਲ ਪ੍ਰਤੀਤ ਹੋ ਰਹੀ ਹੈ।

## ਭੋਲਾ ਸਿੰਘ

ਓਹ ਕਿਨਾਂ ਲਖਣਾ ਕਰਕੇ ਪ੍ਰਤੀਤ ਹੋਂਦਾ ਹੈ ਕਿ ਅਜ ਕਲ ਦੈਂਤ ਕੁਲ ਦੇ ਲੋਕ ਪੰਥ ਵਿਚ ਆ ਗਏ ਹੈਨ ਅਰ ਓਹ ਕੀ ਰੌਲਾ ਪਾ ਰਹੇ ਹੈਨ।

## ਬਿਬੇਕਾ ਸਿੰਘ

ਦੇਵਤਿਆਂ ਤੇ ਦੈਤਾਂ ਦੀ ਪ੍ਰੀਖਿਆ ਇਨਾਂ ਲਖਣਾਂ ਕਰਕੇ ਹੈ ਦੇਵਤੇ ਦੈਤਾਂ ਨੂੰ ਮਾਰਿਆ ਚਾਹੁੰਦੇ ਦੈਂਤਾਂ ਦੇ ਮਾਰਨ ਦਾ ਉਪਾਉ

ਕਰਦੇ ਦੈਂਤਾਂ ਦੀ ਹਾਨੀ ਕਰਦੇ ਦੈਂਤਾਂ ਦੀ ਹਾਨੀ ਸੁਣ ਸੁਣ ਕੇ ਪ੍ਰਸੰਨ ਹੋਂਦੇ ਤੇ ਦੇਵੀ ਦੀ ਸਹਾਇਤਾ ਲੈਂਦੇ ਜੈਸੇ ਇੰਦ੍ਰ ਨੇ ਸਹਾਇਤਾ ਮੰਗੀ ਤੇ ਚੰਡੀ ਨੇ ਮਹਿਖਾਸੁਰ ਅਤੇ ਸੁੰਭ ਨਿਸੁੰਭ ਆਦਿਕ ਦੈਂਤਾਂ ਨੂੰ ਮਾਰ ਕੇ ਇੰਦ੍ਰ ਆਦਿਕ ਦੇਵਤਿਆਂ ਦੀ ਰਛਿਆ ਕੀਤੀ। ਦੇਵਤੇ ਚੰਡੀ ਨੂੰ ਦੇਵੀ ਭਗਵਤੀ ਜਾਣਦੇ ਸੰਨ। ਅਤੇ ਦੈਂਤ ਲੋਕ ਚੰਡੀ ਦੇਵੀ ਤੇ ਇੰਦ੍ਰ ਆਦਿਕ ਦੇਵਤਿਆਂ ਦੇ ਮਾਰਨੇ ਅਤੇ ਇਨਾਂ ਦੀ ਬੇ ਇਜ਼ਤੀ ਤੇ ਹਾਨੀ ਕਰਨ ਦੇ ਉਪਾਉ ਕਰਦੇ ਇਨਾਂ ਦੀ ਹਾਨੀ ਤੇ ਹਤਕ ਦੀਆਂ ਗਲਾਂ ਸੁਣ ਸੁਣ ਕੇ ਪ੍ਰਸੰਨ ਹੋਂਦੇ। ਅਰ ਚੰਡੀ ਦੇਵੀ ਨੂੰ ਪਹਾੜ ਦੀ ਇਕ ਸੁੰਦ੍ਰ ਇਸਤ੍ਰੀ ਜਾਣਦੇ।

ਸੋ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਮਹਾਰਾਜ ਤੋਂ ਲੈਕੇ ਅਜ ਤੋਂ ਥੋੜਾ ਅਰਸਾ ਪਹਲਾਂ ਤਕ ਪੰਥ ਦਾ ਸਾਰਾ ਸਿਲਸਿਲਾ ਦੇਵ ਕੁਲ ਦਾ ਹੀ ਚਲਿਆ ਆਇਆ ਹੈ। ਇੰਦ੍ਰ ਰੂਪ ਮਹਾ-ਰਾਜ ਜੀ ਨੇ ਦੇਵੀ ਨੂੰ ਅਪਣੀ ਸਹਾਇਤਾ ਵਿਚ ਲਇਆ। ਸ੍ਰਬੱਤ ਖਾਲਸੇ ਦੇਵੀ ਭਗਵਤੀ ਅਤੇ ਦੇਵਤਿਆਂ ਅਵਤਾਰਾਂ ਸਭਨਾਂ ਦਾ ਆਦ੍ਰ ਮਾਨ ਤੇ ਉਸਤਤਿ ਕਰਦੇ ਰਹੇ। ਅਪਣੇ ਆਪ ਨੂੰ ਖਾਲਸਾ ਜੀ ਦੇਵਤਿਆਂ ਦੇ ਪੱਖ ਵਿਚ ਅਰ ਦੇਵੀ ਦੇਵਤਿਆਂ ਨੂੰ ਅਪਣੇ ਪੱਖ ਵਿਚ ਸੰਮਝਦਾ ਤੇ ਇਨਾਂ ਨੂੰ ਹੀ ਅਪਣੀ ਬਿਰਾਦਰੀ ਸੰਮਝਦਾ ਰਹਿਆ ਹੈ। ਸੋ ਇਸ ਤੋਂ ਮਲੂਮ ਹੋਂਦਾ ਹੈ ਕਿ ਮਹਾਰਾਜ ਜੀ ਦੇ ਬਚਨ ਅਨੁਸਾਰ ਸਭ ਲੋਕ ਇਸ ਦੇਵ ਬੁਧੀ ਦੇ ਭ਼ਾਵ ਵਾਲੇ ਛਿਨਵੈ ਦੀ ਪੂਰੀ

ਅਰਥਾਤ ਦੇਵ ਕੁਲ ਦੇ ਚਲੇ ਆਇ ਪ੍ਰਤੀਤ ਹੋਂਦੇ ਹਨ ॥

ਪਰ ਹੁਣ ਥੋੜੇ ਅਰਸੇ ਤੋਂ ਪੰਥ ਵਿਚ ਕਈ ਲੋਕ ਅਜੇਹੇ ਪੈਦਾ ਹੋ ਪਏ ਹੈਨ ਕਿ ਦੇਵੀ ਦੇਵਤਿਆਂ ਅਵਤਾਰਾਂ ਦੇ ਨਾਮ ਅਥਵਾ ਇਨਾਂ ਦੀ ਉਪਮਾ ਸੁਣਦਿਆਂ ਮਾਨੋ ਤੀਰ ਲਗਦਾ ਨੇ ਇਨਾਂ ਦੀ ਹਾਨੀ ਤੇ ਹਤਕ ਵਿਚ ਹੀ ਲਕ ਬੱਧਾ ਹੋਇਆ ਹੈਨੇ। ਏਹ ਮਾਨੋ ਦੈਤਾਂ ਦਾ ਦਲ ਹੈ ਹੋਰ ਤਾਂ ਇਨਾਂ ਦੇ ਪਾਸ ਕੋਈ ਉਪਾਉ ਨਹੀ ਏਹੁ ਹੀ ਹੈਨੇ ਕਿ ਕੋਈ ਕਲਮ ਨਾਲ ਲਿਖ ਕੇ ਕੋਈ ਜੁਬਾਨ ਨਾਲ ਕੁਬਚਨ ਕਹਿ ਕੇ ਦੇਵੀ ਭਗਵਤੀ ਅਤੇ ਦੇਵਤਿਆਂ ਅਵਤਾਰਾਂ ਦੀ ਨਿੰਦਾ ਅਰ ਹਤਕ ਕਰਦੇ ਅਰ ਕਈ ਏਹ ਲਿਖਤਾਂ ਪੜ੍ਹ ਕੇ ਅਰ ਏਹ ਕੁਬਚਨ ਸੁਣ ਕੇ ਪ੍ਰਸੰਨ ਹੋਂਦੇ ਹੈਨ। ਜੀਕੁਰ ਮਹਿਖਾਸੁਰ ਤੇ ਸੁੰਭ ਨਿਸੁੰਭ ਆਦਿਕ ਦੈਤਾਂ ਦੀਆਂ ਫੌਜਾਂ ਦੁਰਗਾ ਦੇ ਦਮਨ ਕਰਨ ਲਈ ਤਿਆਰ ਹੋਕੇ ਉਸਦੇ ਮਾਰਨ ਨੂੰ ਹਥਿਯਾਰ ਲੈਕੇ ਦੌੜਦੇ ਰਹੇ। ਈਕੁਰ ਹੀ ਏਹ ਲੋਕ ਭੀ ਦੁਰਗਾ ਦੇ ਦਮਨ ਕਰਨ ਲਈ ਤਿਆਰ ਹੋ ਪਏ ਤੇ ਦੁਰਗਾ ਪ੍ਰਬੋਧ ਨਾਮਦੀ ਪੋਥੀ ਛਾਪ ਕੇ ਮਾਨੋ ਮੇਗਜੀਨ ਤਿਆਰ ਕਰ ਲਈ। ਇਸ ਦੁਰਗਾ ਪ੍ਰਬੋਧ ਨਾਮ ਪੁਸਤਕ ਦਾ ਕੰਮ ਦੁਰਗਾ ਦੇ ਦਮਨ ਕਰਨ ਦਾ ਹੈ ਇਸੀ ਕਰਕੇ ਇਸਦੇ ਆਦਿ ਵਿਚ ਏਹ ਲਿਖਾ ਹੈ— ਰਚੋ ਗ੍ਰੰਥ ਦੁਰਗਾ ਦਮਨ ਸਤਿਗੁਰ ਹੋਇ ਸਹਾਇ— ਜੀਕੁਰ ਸੁੰਭ ਦੈਂਤ ਨੇ ਚੰਡ ਮੁੰਡ ਨੂੰ ਏਹ ਕੈਹਕੇ ਦੁਰਗਾ ਦੇ ਉਪਰ ਧਾਵਾ ਕਰਨ ਭੇਜਿਆ— "ਲਿਆਵੋ ਚੰਡੀ ਬਾਂਧ ਕੈ

ਨਾਤਰ ਡਾਰੋ ਮਾਰ" ਇਸੀ ਪ੍ਰਕਾਰ ਰਕਤ ਬੀਜ ਨੂੰ ਏਹ ਕੈਹਕੇ ਭੇਜਿਆ ਅਰ ਕਹਿਆ- "ਛਾਰ ਕਰੋ ਗਰੂਏ ਗਿਰ ਰਾਜਹਿ ਚੰਡ ਪਛੌਰ ਹਨੋ ਬਲ ਕੈ ਕੈ"।

ਈਕੁਰ ਹੀ ਏਹ ਦੁਰਗਾ ਦੇ ਦਮਨ ਕਰਨ ਲਈ ਦੁਰਗਾ ਪ੍ਰਬੋਧ ਪੋਥੀ ਗਟ ਬੰਨ ਕੇ ਨਿਕਲੀ ਹੈ। ਅਤੇ ਜੀਕੁਰ ਇਕ ਦੈਂਤ ਨੇ ਸੁਮੇਰ ਪਰ ਦੁਰਗਾ ਨੂੰ ਦੇਖ ਕੇ ਸੁੰਭ ਦੈਂਤ ਰਾਜ ਦੇ ਪਾਸ ਆਕੇ ਕਹਿਆ ਸੀ।

ਔਰ ਰਤਨ ਨ੍ਰਿਪਧਾਮ ਤੁਆ ਤ੍ਰੀਆ ਰਤਨ ਤੇ ਹੀਨ।
ਬਧੂ ਏਕ ਬਨ ਮੈ ਬਸੈ ਤਿਹ ਤੁਮ ਬਰੋ ਪ੍ਰਬੀਨ॥ *

ਇਸੀ ਪ੍ਰਕਾਰ ਦੁਰਗਾ ਪ੍ਰਬੋਧ ਵਿਚ ਲਿਖਿਆ ਹੈ ਕਿ ਦੁਰਗਾ ਇਕ ਪਹਾੜੀ ਰਾਜੇ ਦੀ ਕੰਨਿਯਾ ਸੀ ਜੋ ਰੋਜ ਬਾਵਲੀ ਪਰ ਨਹਾਉਂਣ ਆਉਂਦੀ ਸੀ। ਸੋ ਐਸੀਆਂ ਪੁਸਤਕਾਂ ਦੇ ਲਿਖਨੇ ਤੇ ਸਰਧਾ ਨਾਲ ਪੜਨੇ ਸੁਣਨੇ ਵਾਲੇ ਸਭ ਦੁਰਗਾ ਦੇਵੀ ਭਗਵਤੀ ਅਤੇ ਦੇਵਤਿਆਂ ਅਵਤਾਰਾਂ ਦੇ ਵਿਰੋਧੀ ਹੈਨ। ਇਨਾਂ ਲੋਕਾਂ ਦੀ ਤ੍ਰਫੋਂ ਜੋ ਸਕੂਲਾਂ ਮਦਰਸੇ ਜਾਰੀ ਹੋ ਰਹੇ ਹੈਨ ਇਨਾਂ ਦੀ ਪੜ੍ਹਾਈ ਦਾ ਅਸਰ ਜੋ ਪੰਥ ਦੀ ਸੰਤਾਨ ਪਰ ਪੈਂਦਾ ਹੈ ਉਸਦਾ ਏਹ ਨਮੂਨਾ ਹੈ ਕਿ ਇਕ ਪਿੰਡ ਦੇ ਖਾਲਸਾ ਸਕੂਲ ਦੇ ਲੜਕੇ ਨਦੀ ਦੇ ਹੜ ਵਿਚ ਜਾਂਦੇ ਹੈਨ

---

* ਏਹ ਸਾਰੇ ਬਚਨ ਦਸਮ ਪਾਤਸ਼ਾਹ ਮਹਾਰਾਜ ਜੀ ਦੇ ਹੈਨ ਚੰਡੀ ਚਰਿਤ੍ਰਾਂ ਵਿਚ ਦੇਖਿਆਂ ਪਤਾ ਲਗਦਾ ਹੈ॥

ਤਾਂ ਸੁਣਿਆ ਹੈ ਇਕ ਪਥਰ ਨੂੰ ਚੁਕ ਕੇ ਦੂਜੇ ਪਥਰ ਪਰ ਏਹ ਕਹਿ ਕੇ ਮਾਰਦੇ ਹੈਨ ਕਿ ਏਹ ਫਲਾਣੇ ਦੇਵਤੇ ਦੇ ਸਿਰ ਏਹ ਅਮਕੇ ਦੇਵਤੇ ਦੇ ਸਿਰ। ਨਾਮ ਲੈ ਲੈ ਕੇ ਦੇਵਤਿਆਂ ਦੇ ਸਿਰ ਮਾਰਦੇ ਹੈਨ। ਏਹੁ ਲਖਣ ਦੈਤਾਂ ਦੇ ਹੈਨ॥

ਸੋ ਇਸ ਤੋਂ ਪ੍ਰਤੀਤ ਹੋਂਦਾ ਹੈ ਕਿ ਏਹ ਸਾਰੇ ਲੋਕ ਜੋ ਦੁਰਗਾ ਦੇਵੀ ਤੇ ਦੇਵਤਿਆਂ ਅਵਤਾਰਾਂ ਦੇ ਵਿਰੋਧੀ ਹੈਨ ਅਰ ਜਿਨਾਂ ਦੀ ਤਾਲੀਮ ਭੀ ਵਿਰੋਧੀ ਹੈ ਸੋ ਏਹ ਪਿਛੇ ਦੇ ਉਸੀ ਕੁਲ ਵਿਚੋਂ ਹੈਨ ਜਿਨਾਂ ਦੀ ਪੇਸ਼ ਗੋਈ ਸ੍ਰੀ ਕਲਗੀਧਰ ਜੀ ਮਹਾਰਾਜ ਨੇ ਕੀਤੀ ਹੈ। ਓਹੀ ਬਚਨ ਫਲੀ ਭੂਤ ਹੋਂਦੇ ਦਿਸਦੇ ਹੈਨ। ਸੋ ਜਿਸਦਾ ੨ ਜੋ ਜੋ ਸੁਭਾਉ ਹੋਂਦਾ ਹੈ ਉਸੀ ਦੀ ਉਸ ਨੇ ਵਰਤਣ ਕਰਨੀ ਹੋਈ। ਇਸੀ ਕਰਕੇ ਹੋਰ ਪੁੰਨ ਦਾਨ ਸੀਲ ਸੁਚ ਸੰਜਮ ਧਰਮ ਨੇਮ ਦੇ ਕਰਮਾਂ ਦੇ ਵਿਰੋਧੀ ਹੈਨ। ਸੋ ਏਹ ਸਭ ਹੋਨਹਾਰ ਹੀ ਹੋਰਹੀ ਹੈ। ਜੋ ਅਮਿਟ ਹੈ। ਕੇਵਲ ਦੇਵ ਕੁਲ ਦੇ ਖਾਲਸੇ ਨੂੰ ਚਾਹੀਏ ਕਿ ਇਨਾਂ ਦੀ ਕੁਸੰਗਤ ਤੋਂ ਅਪਣੇ ਆਪ ਨੂੰ ਬਚਾਈ ਰਖੇ॥

ਜੋ ਖੋਟੀ ਸੰਗਤ ਦਾ ਫਲ ਖੋਟਾ ਹੀ ਹੋਂਦਾ ਹੈ॥

## ਭੋਲਾ ਸਿੰਘ

ਆਪ ਦੇ ਕਥਨ ਤੋਂ ਸਿਧ ਹੋਇਆ ਕਿ ਇਕ ਦੇਵ ਕੁਲ ਦੇ ਅਥਵਾ ਦੇਵ ਬੁਧੀ ਵਾਲੇ ਲੋਕ ਪੰਥ ਵਿਚ ਹੈਨ ਅਤੇ ਦੂਜੇ ਦੈਂਤ ਕੁਲ ਦੇ ਅਥਵਾ ਦੈਂਤ ਬੁਧੀ ਲੋਕ ਜੋ ਦੇਵਤਿਆਂ ਦ

ਵਿਰੋਧੀ ਹੋਨ ਅਥਵਾ ਦੇਵਤਿਆਂ ਨਾਲ ਵਿਰੋਧ ਕਰਨ ਦੀਆਂ ਲਿਖਤਾਂ ਪੜ੍ਹਤਾਂ ਕਰਕੇ ਸੁਣ ਕੇ ਪ੍ਰਸਨ ਹੋਨ ਉਹ ਦੈਂਤ ਹੈਨ। ਅਤੇ ਦੂਜੇ ਦੇਵ ਬੁਧੀ ਲੋਕ ਜੋ ਦੈਂਤਾਂ ਦੀ ਹਾਨੀ ਅਥਵਾ ਦੈਤਾਂ ਦੀ ਦੈਂਤ ਬੁਧੀ ਦੀ ਹਾਨੀ ਚਾਹੁੰਦ ਵਾਲੇ ਅਰ ਦੇਵਤਿਆਂ ਦੀ ਜੈ ਮਨਾਉਂਣੇ ਵਾਲੇ ਦੇਵਤਿਆਂ ਦੇ ਪੱਖੀ ਹੋਣ ਓਹ ਦੇਵਤੇ ਹੈਨ ਸੋ ਖਾਲਸਾ ਪੰਥ ਭੀ ਦੇਵਤਿਆਂ ਦਾ ਪੰਥ ਚਲਾ ਆਇਆ ਹੈ ਸੋ ਇਸ ਵਿਚ ਕੀ ਸਮਝਣਾ ਚਾਹੀਏ ਕਿ ਖਾਲਸਾ ਦੇਵਤਿਆਂ ਦੀ ਪੂਜਾ ਕਰਦਾ ਆਇਆ ਹੈ ਅਰ ਹੁਣ ਭੀ ਪੂਜਾ ਕਰੇ ਅਥਵਾ ਕੀ।

## ਬਿਬੇਕਾ ਸਿੰਘ

ਇਸ ਕਥਨ ਵਿਚ ਏਹ ਪੂਜਾ ਕਰਨ ਦੀ ਭ੍ਰਾਂਤੀ ਤੁਹਾਨੂੰ ਕਿਥੋਂ ਆ ਗਈ ਪੂਜਾ ਕਰਨ ਦਾ ਜ਼ਿਕਰ ਹੀ ਅਸਾਂ ਨਹੀ ਕੀਤਾ। ਸੋ ਅਸਲੀ ਗਲ ਏਹ ਹੈ ਕਿ ਜੀਕੁਰ ਹਰ ਕਿਸੀ ਦੇ ਪੇਉਕੇ ਸਾਹੁਰੇ ਨਾਨਿਹਾਲੇ ਬੰਸਾਂ ਦੇ ਲੋਕ ਸਾਰੇ ਅਪਣੇ ਕੁਟੰਬੀ ਗਿਣੇ ਜਾਂਦੇ ਹੈਨ। ਭਾਂਵੇ ਪੁਰਸ਼ ਨੂੰ ਉਨਾਂ ਸਭਨਾ ਵਿਚੋਂ ਜੋ ਅਪਣੇ ਪਿਤਾ ਦੇ ਨਾਲ ਸੰਨਬੰਧ ਹੋਂਦਾ ਹੈ ਉਹੋ ਜੇਹਿਆ ਸੰਨਬੰਧ ਹੋਰ ਕਿਸੀ ਨਾਲ ਨਹੀ ਹੋਂਦਾ ਅਥਵਾ ਜਿਸਦਾ ਅਪਣਾ ਪਿਤਾ ਸਰਬ ਕਲਾ ਕਰਕੇ ਸਾਮ੍ਰਥ ਹੋਂਦਾ ਹੈ ਤਾਂ ਹੋਰ ਕਿਸੀ ਸੰਨਬੰਧੀ ਦੀ ਉਸ ਨੂੰ ਮੁਥਾਜੀ ਦੀ ਲੋੜ ਨਹੀ ਹੋਂਦੀ। ਪਰ ਅਪਣੇ ਕਟੰਬੀਆਂ ਵਿਚੋਂ ਕਿਸੀ ਦੀ ਹਾਨੀ ਭੀ ਤਾਂ ਨਹੀ ਦੇਖ ਸਕਦਾ ਜੋ ਕੋਈ ਉਸਦੇ ਕੁਟੰਬੀ ਦਾ ਵੈਰੀ ਹੋਵੇ ਉਸ ਨੂੰ

ਓਹ ਭੀ ਵੈਰੀ ਸਮਝਦਾ ਹੈ । ਨਾ ਆਪ ਕੁਟੰਬੀਆਂ ਦੀ ਨਿਰਾਦਰੀ ਕਰਦਾ ਹੈ ਅਰ ਨਾ ਦੂਜੇ ਵਲੋਂ ਕੁਟੰਬੀਆਂ ਦੀ ਨਿਰਾਦਰੀ ਸਹਾਰ ਸਕਦਾ ਹੈ ॥

ਅਥਵਾ ਭਾਗਵਾਨ ਇਸਤ੍ਰੀ ਦਾ ਦ੍ਰਿਸ਼ਟਾਂਤ ਸਮਝ ਲਵੋ ਕਿ ਘੁੰਡ ਅਪਣੇ ਪਤੀ ਨਾਲ ਹੀ ਖੋਹਲਦੀ ਹੈ । ਜੋ ਸਨਬੰਧ ਉਸ ਇਸਤ੍ਰੀ ਦਾ ਪਤੀ ਦੇ ਨਾਲ ਹੋਂਦਾ ਹੈ ਓਹ ਸੰਨਬੰਧ ਹੋਰ ਕਿਸੀ ਦੇ ਨਾਲ ਨਹੀ ਹੋਂਦਾ । ਪਰ ਸਭਨਾਂ ਨੂੰ ਅਪਣਾ ਕੁਟੰਬੀ ਜਾਣ ਕੇ ਆਦਰ ਮਾਨ ਯਥਾ ਯੋਗ ਸਭਨਾਂ ਦਾ ਕਰਦੀ ਹੈ । ਈਕੁਰ ਹੀ ਗੁਰੂ ਅਕਾਲ ਪੁਰਖ ਦੇਵਤਿਆਂ ਵਲ ਹੈ । ਜੋ ਸੰਨਬੰਧ ਗੁਰੂ ਅਕਾਲ ਪੁਰਖ ਨਾਲ ਖਾਲਸਾ ਜੀ ਦਾ ਹੈ ਓਹ ਹੋਰ ਕਿਸੀ ਕੁਟੰਬੀ ਰੂਪ ਦੇਵਤੇ ਦੇ ਨਾਲ ਨਹੀ । ਅਰ ਗੁਰੂ ਅਕਾਲ ਪੁਰਖ ਸਰਬ ਕਲਾਂ ਕਰਕੇ ਸਾਮ੍ਰਥ ਹੈ ਇਸ ਕਰਕੇ ਕਿਸੀ ਦੇਵਤੇ ਦੀ ਖਾਲਸੇ ਨੂੰ ਮੁਥਾਜੀ ਦੀ ਕਾਣ ਨਹੀ ਹੈ। ਪਰ ਏਹ ਤਾਂ ਕਿਸੀ ਦੀ ਮਜਾਲ ਨਹੀ ਜੋ ਖਾਲਸੇ ਦੇ ਕੁਟੰਬੀ ਦੇਵਤੇ ਦੀ ਕੋਈ ਹਾਨੀ ਅਥਵਾ ਤ੍ਰਿਸਕਾਰ ਕਰੇ । ਇਸ ਵਾਸਤੇ ਖਾਲਸਾ ਦੇਵਤਿਆਂ ਦਾ ਅਤੇ ਦੇਵਤੇ ਖਾਲਸਾ ਜੀ ਦੇ ਸੰਨਬੰਧੀ । ਅਰ ਇਨਾਂ ਦੇ ਵਿਰੋਧੀ ਦੈਂਤ । ਜਿਨਾਂ ਨੂੰ ਗੁਰੂ ਪ੍ਰਮੇਸ਼ਰ ਜੀ ਦੀ ਸਦਾ ਮਾਰ ਤੇ ਭਲੇ ਪੁਰਸ਼ਾਂ ਮਹਾਤਮਾਂ ਵਲੋਂ ਫਿਟਕਾਰ ਹੈ ॥

ਇਤਿ ਖਾਲਸਾ ਸੁਧਾਰ ਤਰੂ ਨਾਮ ਗ੍ਰੰਥ ਦੇਵੀ ਭਗਉਤੀ ਨਿਰਨੈ ਪੰਜਵਾਂ ਕਾਂਡ ਸਮਾਪਤੇ ॥



ਨੰਬਰ ੫

# ਸੁਧੀ ਪਤ੍ਰ

| ਸਫਾ | ਸਤ੍ਰ | ਅਸ਼ੁਧੀ | ਸ਼ੁਧੀ |
|---|---|---|---|
| ੮੦ | ੨੦ | ਪ੍ਰਮਾਨ | ਪ੍ਰਮਾਣ ਵਿਚ |
| ੮੬ | ੧੯ | ਵਿਚ | ਵਿਚ ਜੋ |
| ੮੯ | ੩ | ਸੋਹਲੇ | ਸੋਲਹੇ |
| ੯੫ | ੧੨ | ਏਕੜ | ਏਕੜੇ |
| ੯੬ | ੧ | ਅਧਵਾ | ਅਥਵਾ |
| ੧੧੨ | ੧੧ | ਅਲਖਜ | ਅਲਖਜਾ |
| ੧੧੩ | ੧੯ | ਕਰੇ | ਕਰੋ |

## ਇਸ ਸੈਂਚੀ
## ਦੇ
## ਪਹਿਲੀਆਂ ਅਤੇ ਪਿਛਲੀਆਂ
## ਸੈਂਚੀਆਂ ਭੀ ਦੇਖੋ ॥

---

## ਨੋਟ

ਪੰਜ ਕਾਂਡ ਛਪ ਕੇ ਤਿਆਰ ਹੋ ਗਏ ਹੈਨ ਸੋ ਖਾਲਸਾ ਜੀ ਦੀ ਭੇਟ ਹੈਨ ਅਗਲੇ ਕਾਂਡ ਭੀ ਆਸ਼ਾ ਹੈ ਛੇਤੀ ਛਪਨਗੇ। ਜਿਨਾਂ ਨੂੰ ਏਹ ਪੰਜ ਕਾਂਡ ਪੜ੍ਹ ਸੁਣ ਕੇ ਅਗਲੇ ਕਾਂਡਾਂ ਦੇ ਪੜ੍ਹਨ ਸੁਨਨ ਦੀ ਇਛਾ ਹੋਵੇ ਸੰਤ ਖਾਲਸਾ ਭਾਈ ਅਵਤਾਰ ਸਿੰਘ ਜਥੇਦਾਰ ਚਲਦਾ ਖਾਲਸਾ ਵਹੀਰ ਪਾਸੋਂ ਮੰਗ ਭੇਜਨੇ ਪਤਾ ਮਾਰਫਤ ਡਾਕਖਾਨਾ ਰਾਵਲਪਿੰਡੀ ਦੇ ਪਤ੍ਰਿਕਾ ਆਵੇ। ਐਸੇ ਪੈਕਟ ਬੈਰੰਗ ਰਵਾਨਾ ਹੋਨਗੇ ॥

---

"ਸੰਤ ਸਿੰਘ ਲੂਦਰ ਓਰੀਐਂਟਲ ਪ੍ਰੇਸ," ਲਾਹੌਰ ਵਿਖੇ
ਖੁਸ਼ਹਾਲਸਿੰਘ ਪ੍ਰਿੰਟਰ ਦੇ ਪ੍ਰਬੰਧ ਨਾਲ ਛਪਿਆ ॥
ਸੰਮਤ ੧੯੫੭ ਬਿ:

ਨੰਬ੍ਰ ੬

੧ ਓ ਸਤਿਗੁਰ ਪ੍ਰਸਾਦਿ ॥

# ਖਾਲਸਾ ਸੁਧਾਰ ਤਰੂ

ਦੀ

## ਛੇਵੀਂ ਸੰਗ੍ਰੀ ॥

ਕ੍ਰਿਤ

ਸ੍ਰੀ ਗੁਰਮਤ ਪ੍ਰਕਾਸ਼ਕ

## ਸੰਤਖਾਲਸਾ ਭਾਈ ਅਵਤਾਰਸਿੰਘ

ਜਥੇਦਾਰ ਚਲਦਾ ਖਾਲਸਾ ਵਹੀਰ

---

ਮਾਰਫਤ

## ਏਜੰਸੀਕਾਰਖਾਨਾਖਾਲਸਾਲਾਹੌਰ

ਐਲਬੀਯਨ ਪ੍ਰੈਸ ਸ਼ਹਿਰ ਲਾਹੌਰ ਦਰਵਾਜ਼ਹ
ਮਸਤੀ ਵਿਖੇ ਛਪਾ

ਪ੍ਰਿਥਮ ਵਾਰ ਸੰਖਯਾ ੧੦੦੦

# ਨੋਟ

ਏਹ ਪੁਸਤਕ ਕੇਵਲ ਖੋਜੀਆਂ ਪ੍ਰੇਮੀਆਂ ਜਗਯਾਸੂਆਂ ਅਰਥਾਤ ਤਾਲਬਾਂ ਹੱਕ ਦੇ ਮੁਤਲਾਸ਼ੀਆਂ ਤਥਾ ਮੁਨਸਫ ਹੋਕੇ ਵਿਚਾਰਨ ਵਾਲਿਆਂ ਲਈ ਹੀ ਹੈ ॥

ਗਿਆਨੀਆਂ ਅਤੇ ਅਗਿਆਨੀਆਂ ( ਜੋ ਖੋਜਣ ਢੂੰਡਣ ਦੀ ਲੋੜ ਹੀ ਨਹੀਂ ਰਖਦੇ ) ਅਥਵਾ ਜਲਪ ਵਿਤੰਡੇ ਬਾਦੀਆਂ ਤੇ ਹਠੀਆਂ ਵਾਸਤੇ ਨਹੀਂ ॥

---

ਇਸ ਛੇਵੀਂ ਸੈਂਚੀ ਵਿਚ ਏਹ ਲੇਖ ਹੈਨ ॥

## ਪ੍ਰਸਤਾਵ ॥

ਇਸ ਪ੍ਰਸਤਾਵ ਵਿਚ ਕਿਛ ਜਰੂਰੀ ਲੇਖ ਹੈਨ ਭੂਮਿਕਾ ਦੀ ਰੀਤੀ ਪਰ ॥

## ਛੀਵਾਂ ਕਾਂਡ ॥

ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ । ਇਸ ਬਚਨ ਦਾ ਭਾਵ ਅਤੇ ਪ੍ਰਾਣ ਧਾਰੀ ਅਰਥਾਤ ਦੇਹਧਾਰੀ ਗੁਰੂ ਪਰ ਨਿਰਨੇ ਤਥਾ ਗੁਰੂ ਦੀ ਪਛਾਣ ਦੀ ਰੀਤੀ ਤਥਾ ਅਭਿਯਾਸ ਅਤੇ ਸਤਿਸੰਗ ਦਾ ਨਿਰਨਾ ਤਥਾ ਕਈ ਪ੍ਰਕਾਰ ਦੇ ਗੁਰਮਤ ਦੇ ਗੁਪਤ ਖਜਾਨੇ ਪ੍ਰਗਟ ਹੋਏ ਹੈਨ ॥

੧ ੴ ਸਤਿਗੁਰਪ੍ਰਸਾਦਿ ॥

# ਪ੍ਰਸਤਾਵ ॥

ਨੀਤੀ ਵਿਦਿਆ ਅਰਥਾਤ ਇਲਮਿ ਇਖ਼ਲਾਕ ਤੋਂ ਭੀ ਅਤੇ ਅਪਣੇ ੫੩ ਸਾਲ ਦੀ ਉਮ੍ਰ ਦੇ ਤਜਰਬੇ ਥੀਂ ਭੀ ਅਸਾਂ ਏਹ ਸਿਧ ਕੀਤਾ ਹੈ ਕਿ ਜੋ ਕੋਈ ਅਪਣੇ ਆਪ ਨੂੰ ਸੁਧਾ-ਰਨਾ ਚਾਹੇ ਉਸਲਈ ਸੁਧਾਰ ਦੀ ਤ੍ਰਕੀ ਦੀ ਮਜਲ ਪਰ ਚੜ੍ਹਨ ਲਈ ਕੇਵਲ ਏਹੁ ਸੀਹੜੀ ਹੈ ਕਿ ਓਹ ਆਪਣੇ ਅਉਗੁਣਾਂ ਅਰਥਾਤ ਐਬਾਂ ਨੂੰ ਸਮਝ ਸਮਝ ਕੇ ਅਪਣੇ ਵਿਚੋਂ ਚੁਣ ਚੁਣ ਕੇ ਕਢ ਦੇਵੇ। ਪਰ ਅਪਣੇ ਅਉਗੁਣ ਅਪਣੇ ਆਪ ਨੂੰ ਘਟ ਲਭਦੇ ਹੈਨ । ਜੇ ਅਪਣੇ ਆਪ ਵਿਚ ਅਉਗੁਣ ਲਭ ਪੈਨ ਅਰ ਅਉਗੁਣਾਂ ਦਾ ਠੀਕ ਠੀਕ ਸਰੂਪ ਜਾਣਿਆ ਜਾਇ ਤਾਂ ਫਿਰ ਓਹ ਅਉਗੁਣ ਰੈਂਹਦੇ ਹੀ ਨਹੀਂ। ਸੋ ਅਪਣੇ ਸਾਰੇ ਅਉਗੁਣਾਂ ਨੂੰ ਆਦਮੀ ਆਪ ਨਹੀਂ ਜਾਣ ਸਕਦਾ। ਸੋ ਇਨਾਂ ਦੇ ਜਾਨਣ ਲਈ ਦੂਜੇ ਮਿਤ੍ਰਾਂ ਦੀ ਲੋੜ ਹੈ ਜੋ ਦੂਜੇ ਲੋਕ ਭਲੀ ਪ੍ਰਕਾਰ ਜਾਣਕੇ ਜਣਾਇ ਸਕਦੇ ਹੈਨ ਸੋ ਦੂਜਾ ਹੀ ਨੁਕਸ ਦਿਖਾ ਸਕਦਾ ਹੈ। ਆਦਮੀ ਦਾ ਮਿਤ੍ਰ ਓਹੀ ਹੈ ਜੋ ਅਉਗੁਣ ਦਸੇ । ਗੁਣਾਂ ਦੇ ਦਸਣ ਵਾਲਾ ਮਿਤ੍ਰ ਨਹੀਂ ਹੋਸਕਦਾ। ਸੋ ਏਹ ਗਲ ਜਾਣਕੇ ਅਸਾਂ ਅਪਣੇ ਮਿਤ੍ਰਾਂ ਸਜਣਾਂ ਨੂੰ ਏਹ ਨੋਟਸ ਦਿਤਾ ਹੋਇਆ ਹੈ

ਕਿ ਤੁਹਾਡੀ ਸਾਡੇ ਨਾਲ ਸਜਣਾਈ ਏਹੁ ਹੈ ਕਿ ਜੋ ਜੋ ਕੋਈ ਸਾਡੇ ਵਿਚ ਕਿਸੀ ਪ੍ਰਕਾਰ ਦੇ ਅਉਗੁਣ ਤੁਸੀ ਆਪ ਖ਼ੁਦ ਦੇਖੋ ਅਥਵਾ ਕਿਸੀ ਦੂਜੇ ਪਾਸੋਂ ਸੁਣੋ ਤੁਸੀ ਫੌਰਨ ਇਤਲਾਹ ਦੇਉ ਜਿ ਫਿਰ ਅਸੀ ਸੋਚੀਏ ਕਿ ਜੇਕਰ ਓਹ ਅਉਗੁਣ ਜ਼ਰੂਰ ਹੀ ਸਾਡੇ ਵਿਚ ਹੈਨ ਤਾਂ ਅਸੀ ਉਨਾਂ ਦੇ ਦੂਰ ਕਰਨ ਦਾ ਯਤਨ ਕਰੀਏ। ਸੋ ਇਸ ਰੀਤੀ ਨਾਲ ਸਾਡੇ ਅਉਗੁਣ ਦਸਨ ਵਾਲਿਆਂ ਅਪਣੇ ਮਿਤ੍ਰਾਂ ਦੇ ਤੁਫੈਲ ਅਸਾਂ ਬਹੁਤ ਹੀ ਲਾਭ ਪ੍ਰਾਪਤ ਕੀਤਾ ਹੈ। ਸੋ ਜਿਸ ਰੀਤੀ ਨਾਲ ਸਾਨੂੰ ਲਾਭ ਪਹੁਚਿਆ ਹੈ ਇਲਮ ਇਖ਼ਲਾਕ ਸਾਨੂੰ ਏਹ ਹਿਦਾਇਤ ਕਰਦਾ ਹੈ ਕਿ ਉਸੀ ਰੀਤੀ ਨਾਲ ਅਸੀਂ ਅਗੇ ਅਪਣੇ ਮਿਤ੍ਰਾਂ ਨੂੰ ਭੀ ਲਾਭ ਪਹੁਚਾਉਣਦਾ ਯਤਨ ਕਰੀਏ। ਸੋ ਇਸੀ ਯਤਨ ਲਈ ਅਪਣੀ ਜ਼ਿੰਦਗੀ ਹੀ ਅਪਣੇ ਖਾਲਸਾ ਪੰਥ ਭਾਈਆਂ ਦੇ ਅਰਪਣ ਕਰ ਛਡੀ ਹੋਈ ਹੈ। ਅਰ ਏਹ ਡਿਯੂਟੀ (ਫ਼ਰਜ਼) ਧਾਰਨ ਕਰ ਲਈ ਹੈ। ਕਿ ਅਪਣੇ ਪਿਆਰੇ ਪੰਥ ਭਾਈਆਂ ਦੇ ਨੁਕਸ ਜੋ ਸਾਨੂੰ ਲਭਣ ਉਨਾਂ ਅਗੇ ਪ੍ਰਗਟ ਕਰੀਏ ਤਾਂ ਕਿ ਉਨਾਂ ਨੂੰ ਅਪਣੇ ਸੁਧਾਰ ਦਾ ਅਵਸਰ ਹਥ ਆਵੇ। ਸੋ ਇਸ ਲਈ ਹੁਣ ਖਿਯਾਲ ਕੀਤਾ ਗਇਆ ਹੈ ਕਿ ਅਜ ਕਲ ਖਾਲਸਾ ਪੰਥ ਦੇ ਨੌ ਜੁਵਾਨਾਂ ਨੂੰ ਬਹੁਤ ਅਉਗੁਣਾ ਨੇ ਘੇਰਾ ਪਾ ਲਇਆ ਹੋਇਆ ਹੈ ਸੋ ਅਸੀਂ ਅਪਣੇ ਮਿਤ੍ਰਾਂ ਸਜਣਾਂ ਨੌ ਜੁਵਾਨ ਖਾਲਸਿਆਂ ਦੇ ਸੁਧਾਰ ਲਈ ਉਨਾਂ ਦੇ ਅਉਗੁਣਾਂ ਦੀ ਉਨਾਂ ਨੂੰ ਇਤਲਾਹ ਕਰਨ

ਦਾ ਸਿਲਸਿਲਾ ਅਰੰਭਿਆ ਹੋਇਆ ਹੈ। ਅਜ ਕਲ ਜਾਣਿਆ ਗਇਆ ਹੈ ਕਿ ਜੀਕੁਰ ਵੈਦਕ ਅਸੂਲਾਂ ਦੇ ਵਰਤਣ ਲਈ ਹਿੰਦੂ ਧਰਮ ਸ਼ਾਸਤ੍ਰ ਅਰਥਾਤ ਸਿੰਮ੍ਰਤੀਆਂ ਅਤੇ ਕੁਰਾਨਦੇ ਅਸੂਲਾਂਦੇ ਵਰਤਣ ਲਈ ਸ਼ਰਹ ਮੁਹੰਮਦੀ ਅਰ ਅੰਜੀਲ ਦੇ ਅਸੂਲਾਂ ਦੇ ਵਰਤਵਾਰੇ ਲਈ ਅਹਿਦ ਨਾਮੇ ਹੈਨ ਈਕੁਰ ਗੁਰੂ ਗ੍ਰੰਥ ਸਾਹਿਬ ਅਰ ਅੰਮ੍ਰਿਤ ਦੇ ਅਸੂਲਾਂ ਦੇ ਵਰਤਵਾਰੇ ਲਈ ਕੋਈ ਖਾਲਸਾ ਧਰਮ ਸ਼ਾਸਤ੍ਰ ਆਦਿਕ ਪੁਸਤਕ ਨਾ ਹੋਨ ਦੇ ਕਾਰਨ ਜੋ ਅਜਕਲ ਖਾਲਸਾ ਪੰਥ ਵਿਚ ਆਪੋ ਧਾਪੀ ਹੋ ਕੇ ਥਰਥਲਾ ਮਚ ਰਹਿਆਹੈ ਸ਼ਾਇਦ ਹੀ ਕਿਸੀ ਹੋਰਸ ਪੰਥ ਵਿਚ ਕਦੀ ਕਿਸੀ ਸਮੇ ਐਸਾ ਹੋਇਆ ਹੋਵੇ। ਖਾਲਸਾ ਪੰਥ ਵਿਚੋਂ ਨਿਰੰਕਾ-ਰੀਆਂ ਨੇ ਅਪਣੇ ਵਰਤਵਾਰੇ ਦੇ ਨਿਯਮ ਬਨਾ ਕੇ ਅਪਣੀ ਸੰਗਤ ਜੁਦਾ ਹੀ ਥਾਪ ਲਈ ਹੈ। ਅਤੇ ਨਾਮ ਧਾਰੀਆਂ ਨੇ ਭੀ ਇਸੀ ਪ੍ਰਕਾਰ ਅਪਣੀ ਸੰਗਤ ਵਖਰੀ ਕਰ ਲਈ ਹੈ। ਜੋ ਆਪੋ ਅਪਣੇ ਨਿਯਮਾਂ ਦੇ ਰਚ ਲੈਣੇ ਅਰ ਅਪਣੀਆਂ ਸੰਗਤਾਂ ਨੂੰ ਜੁਦਾ ਕਰ ਲੈਣੇ ਕਰਕੇ ਏਹ ਅਸਲ ਖਾਲਸਾ ਪੰਥ ਦੀਆਂ ਸ਼ਾਖ਼ਾਂ ਹੋ ਗਈਆਂ ਹੈਨ। ਸੁਤੰਤ੍ਰ ਤੇ ਅਪਣੇ ੨ ਨਿਯਮਾਂ ਅਨੁਸਾਰ ਅਪਣੇ ੨ ਧਾਰਮਕ ਬਿਵਹਾਰ ਸਿਧ ਕਰ ਰਹੇ ਹੈਨ। ਤੇ ਅਸਲ ਖਾਲਸਾ ਪੰਥ ਜੋ ਅਸਲ ਤੱਤ ਖਾਲਸਾ ਹੈ ਜਿਸਦੀ ਬੁਨਿਆਦ ਤਖਤ, ਤੇ ਥੰਮ ਗੁਰ ਗਦੀਆਂ ਹੈਨ। ਸੋ ਏਹ ਖਾਲਸਾ ਅਜੇ ਤਕ ਅਨਿਯਮੀ

ਅਰਥਾਤ ਬੇਕਾਇਦਗੀ ਵਿਚ ਪਇਆ ਹੋਇਆ ਹੈ। ਜੋ ਕੁਛ ਥੋੜੇ ਨਿਯਮ ਹੈਨ ਭੀ ਓਹ ਭੀ ਕੇਵਲ ਜਬਾਨੀ ੨ ਹੀ ਚਲੇ ਆਉਂਦੇ ਹੈਨ। ਜਿਸਦੇ ਫਲ ਕਰਕੇ ਅਜ ਕਲ ਪੰਥ ਵਿਚ ਓਹ ਹਾਲ ਹੋ ਰਹਿਆ ਹੈ ਕਿ ਜੀਕੁਰ ਕਿਸੀ ਰਾਜਾ ਦੇ ਦੇਸ ਵਿਚ ਬੇਆਈਨੀ ਹੋਜਾਣੇ ਕਰਕੇ ਆਪੋਧਾਪੀ ਹੋ ਜਾਂਦੀ ਹੈ ਜਿਸਦਾ ਜੋ ਜੀਅ ਚਾਹੇ ਕਰ ਗੁਜਰਦਾ ਹੈ॥

ਅਜਕਲ ਨੌਜੁਵਾਨ ਖਾਲਸੇ ਨੇ ਜੋ ਰੁਖ ਪਕੜਿਆ ਹੈ ਸੋ ਵਿਚਾਰਨੇ ਤੋਂ ਪ੍ਰਤੀਤ ਹੋਂਦਾ ਹੈ ਕਿ ਦੈਵੀ ਸੁਭਾਉ ਦੇ ਸ੍ਰੇਸ਼ਟਾਚਾਰ ਅਤੇ ਧਰਮ ਕਰਮ ਦੇ ਵਿਰੁਧ ਆਸੁਰੀ ਬ੍ਰਿਤੀ ਵਾਲਾ ਹੈ। ਜਿਸ ਪਰ ਬੁਧੀਮਾਨਾਂ ਨੇ ਕਈ ਪ੍ਰਕਾਰ ਦੀਆਂ ਬਿਵਸਥਾ ਲਗਾਈਆਂ ਹੈਨ। ਜਿਨਾਂ ਦਾ ਵੇਰਵਾ ਕੁਛ ਲਿਖਦੇ ਹਾਂ॥

(੧) ਏਹ ਕਿ ਜੀਕੁਰ ਤ੍ਰੇਤਾ ਜੁਗ ਵਿਚ ਦੈਤਾਂ ਨੇ ਛਤ੍ਰੀਆਂ ਦੇ ਰੂਪ ਧਾਰਕੇ ਪ੍ਰਿਥਵੀ ਪਰ ਦੇਵ ਬੁਧੀ ਦੂਰ ਕਰਕੇ ਦੈਤ ਬੁਧੀ ਵਰਤਾਇ ਦਿਤੀ ਸੀ ਤਾਂ ਇਨਾਂ ਦੁਰ ਮਤੀਆਂ ਦੇ ਨਾਸ ਹਿਤ ਪ੍ਰਸਰਾਮ ਦਾ ਅਵਤਾਰ ਹੋਕੇ ਇਕੀ ਵੇਰੀ ਪ੍ਰਿਥਵੀ ਪਰ ਨਿਛਤ੍ਰਾਇਣ ਕੀਤਾ ਸੀ। ਅਰਥਾਤ ਇਕੀ ਵੇਰ ਪ੍ਰਸਰਾਮ ਨੇ ਛਤ੍ਰੀਆਂ ਦਾ ਅਪਣੀ ਵਲੋਂ ਬੀਜ ਨਾਸ ਕਰ ਦਿਤਾ ਸੀ। ਸੋ ਉਸ ਸਮੇ ਦੈਤਾਂ ਦੇ ਛਤ੍ਰੀਆਂ ਦੇ ਰੂਪ ਧਾਰਨ ਪਰ ਸ੍ਰੀ ਕਲਗੀਧਰਜੀ ਮਹਾਰਾਜ ਇਸ ਪ੍ਰਕਾਰ ਲਿਖਦੇ ਹੈਨ॥

## ਚੌਪਈ॥

ਪੁਨ ਕੇਤਕ ਦਿਨ ਭਏ ਬਿਤੀਤਾ।
ਛਤ੍ਰਿਨਿ ਸਕਲ ਧਰਾ ਕੋ ਜੀਤਾ।
ਅਧਿਕ ਜਗਤ ਮਹਿ ਉਚ ਜਨਾਯੋ।
ਬਾਸਵ ਬਲਿ ਕਹੂੰ ਲੈਨ ਨ ਪਾਯੋ।
ਬਿਆਕੁਲ ਸਕਲ ਦੇਵਤਾ ਭਏ।
ਮਿਲਕਰ ਬਾਸਵ ਪੈ ਚਲ ਗਏ।
ਛਤ੍ਰੀ ਰੂਪ ਧਰੇ ਸਭ ਅਸੁਰਨ।
ਆਵਤ ਕਹਾ ਭੂਪ ਭੂਮਰੇ ਮਨ।
ਸਬ ਦੇਵਨ ਮਿਲ ਕਰਯੋ ਬਿਚਾਰਾ।
ਛੀਰ ਸਮੁਦ੍ਰ ਕਹੁ ਚਲੇ ਸੁਧਾਰਾ।
ਕਾਲ ਪੁਰਖ ਕੀ ਕਰੀ ਵਡਾਈ।
ਇਮ ਆਗਿਆ ਤਹਤੇ ਤਿਨ ਪਾਈ।

ਇਤਿਆਦਿਕ ਪ੍ਰਸੰਗ ਹੈ। ਸੋ ਈਕੁਰ ਹੀ ਅਜ ਕਲ ਦੈਂਤਾਂ ਨੇ ਖਾਲਸੇ ਪੰਥ ਵਿਚ ਆਕੇ ਸ੍ਰੀ ਗੁਰੂ ਦਸਮਪਾਤਸ਼ਾਹ ਜੀ ਮਹਾਰਾਜ ਦੀ ਓਹ ਪੇਸਗੋਈ ਪੂਰੀ ਕੀਤੀ ਹੈ ਜੋ ਮਹਾਰਾਜ ਜੀ ਨੇ ਬਚਨ ਕੀਤਾ ਸੀ ਕਿ ਪੰਥ ਜਦ ਜੁਵਾਨੀ ਚੜ੍ਹੇਗਾ ਤਾਂ ਦੈਤ ਕੁਲ ਦੇ ਲੋਕ ਆ ਧਸਨਗੇ ਰਹਿਤੋਂ ਜੁਗਤੋਂ ਬਾਹਿਰ ਹੋਣਗੇ ਤੇ ਪੰਥ ਵਿਚ ਰੌਲਾ ਪਾਉਣਗੇ। ਸੋ ਇਨਾ ਦੇ ਖਿਯਾਲ ਮੂਜਬ ਹੁਣ ਨੌ ਜੁਵਾਨ ਖਾਲਸੇ

ਵਿਚ ਓਹੀ ਲੋਕ ਆਗਏ ਹੈਨ ਜੋ ਦੇਵੀ ਦੇਵਤੇ ਦੇਵ ਕਰਮ ਜਗ ਹੋਮ ਅਤੇ ਸ੍ਰੇਸਟਾਚਾਰ ਦੇ ਨਾਲ ਵਿਰੋਧ ਕਰਦੇ ਅਰ ਸ੍ਰੇਸਟ ਕਰਮਾਂ ਧਰਮਾਂ ਨੂੰ ਪਾਪ ਰੂਪ ਸੰਮਝਦੇ ਹੈਨ। ਇਸ ਬਿਵਸਥਾ ਲਾਉਣ ਵਾਲਿਆਂ ਨੂੰ ਏਹ ਚਿੰਤਾ ਲਗਪਈ ਹੈ ਕਿ ਉਸ ਸਮੇ ਤਾਂ ਪ੍ਰਸ੍ਰਾਮ ਅਵਤਾਰ ਹੋਕੇ ੨੧ ਵੇਰ ਛਤ੍ਰੀਆਂ ਦਾ ਬੀਜਨਾਸ ਹੋਇਆ ਸੀ। ਤਾਂ ਹੁਣ ਖਬਰ ਨਹੀਂ ਜੇ ਇਸ ਖਾਲਸੇ ਦਾ ਕੀ ਹਾਲ ਹੋਣਾ ਹੈ॥

( ੨ ) ਦੂਜੀ ਬਿਵਸਥਾ ਅਜਕਲ ਦੇ ਨੌਜੁਵਾਨ ਖਾਲਸੇ ਪਰ ਬੁਧੀਮਾਨਾਂ ਭੂਤਭਵਿਖਤ ਦੇ ਸੋਚਣ ਵਾਲਿਆਂ ਨੇ ਏਹ ਲਗਾਈ ਹੈ ਕਿ ਪਿਛਲੀ ਸੰਨ ਈਸਵੀ ਦੀ ਅਠਾ-ਹਰਵੀਂ ਸਦੀ ਵਿਚ ਜੋ ਖਾਲਸੇ ਦੇ ਜੁਧ ਜੰਗ ਤੁਰਕਾਂ ਨਾਲ ਹੋਏ ਹੈਨ ਤੇ ਉਨਾਂ ਵਿਚ ਜੋ ਤੁਰਕ ਖਾਲਸੇ ਦੇ ਹਥੋਂ ਸਨ-ਮੁਖ ਹੋਕੇ ਸ਼ਹੀਦ ਹੋਏ ਸਨ ਜਿਨਾਂ ਦੀ ਅੰਤ ਸਮੇ ਵਾਸ਼ਨਾ ਖਾਲਸੇ ਵਿਚ ਰਹੀ ਅਰ ਖਾਲਸੇ ਜੀਦੇ ਦਰਸਨ ਕਰਦਿਆਂ ਉਨ੍ਹਾਂ ਨੇ ਖਾਲਸਾ ਜੀ ਦੇ ਹਥੋਂ ਪ੍ਰਾਣ ਦਿਤੇ ਤਾਂ ਉਸਦਾ ਫਲ ਏਹ ਹੋਇਆ ਕਿ ਉਨਾਂ ਹੀ ਤੁਰਕਾਂ ਨੇ ਇਸ ਉਨੀਵੀਂ ਸਦੀ ਵਿਚ ਆਕੇ ਖਾਲਸੇ ਦੇ ਵਿਚ ਜਨਮ ਪਾਇਆ ਅਰ ਸਿੰਘ ਸਜਕੇ ਖਾਲਸਾ ਦੇ ਸਰੂਪ ਵਿਚ ਹੋਗਏ ਉਨਾਂ ਵਿਚੋਂ ਜੋ ਕਾਜੀ ਲੋਕ ਹਿੰਦੂ ਧਰਮ ਅਰ ਖਾਲਸਾ ਧਰਮ ਦੇ ਵਿਰੁਧ ਮਸਲੇ ਘੜ ੨ ਤੇ ਫਤਵੇ ਦੇ ਦੇ ਕੇ ਵਿਰੋਧ ਪਾਂਦੇ ਸੇ ਉਨ੍ਹਾਂ ਨੇ ਭੀ ਅਰ ਤੁਰਕਾਂ ਦੀਆਂ ਫੌਜਾਂ ਦੇ ਅਫਸਰਾਂ ਕੁਮੇਦਾਨਾਂ ਨੇ

ਭੀ ਜੋ ਹਲਾਸ਼ੇਰੀ ਦੇ ਕੇ ਲੜਾਉਂਦੇ ਸਨ ਸਬਨਾਂ ਨੇ ਖਾਲਸੇ ਜੀ ਦਾ ਸਰੂਪ ਤਾਂ ਧਾਰਨ ਕਰ ਲਇਆ ਗੁਰੂ ਗੁਰੂ ਭੀ ਕਰਨੇ ਲਗੇ ਪਰ ਖਾਲਸਾ ਧਰਮ ਅਰ ਹਿੰਦੂ ਧਰਮ ਕਰਮ ਦਾ ਵਿਰੋਧੀ ਆਸੁਰੀ ਸੁਭਾਉ ਤੇ ਡਿਊਟੀ ਉਨਾਂ ਦੀ ਨਾਲ ਹੀ ਰਹੀ। ਜੋ ਕਈ ਜਨਮ ਪਾਕੇ ਓਹ ਬਾਣ ਜਾਣਵਾਲੀ ਹੈ। ਏਹ ਦੋ ਪ੍ਰਕਾਰ ਦੀ ਬਿਵਸਥਾ ਜੋ ਵਿਦਵਾਨਾਂ ਭੂਤ ਭਵਿ-ਖਤ ਦੇ ਸੋਚਣ ਵਾਲਿਆਂ ਨੇ ਲਗਾਈ ਹੈ ਸੋ ਅਸਲ ਭਾਵ ਦਹੁਆਂ ਦਾ ਇਕੋ ਹੀ ਹੈ॥

( ੩ ) ਤੀਜੀ ਬਿਵਸਥਾ ਹੋਰ ਅਸੀ ਸੁਣ ਕੇ ਹੱਕੇ ਬੱਕੇ ਰਹ ਗਏ ਹਾਂ। ਐਤਕੀ ਸਿੰਘ ਸਭਾ ਰਾਵਲ ਪਿੰਡੀ ਦੇ ਸਾਲਾਨੇ ਜਲਸੇ ਦੇ ਮਗਰੋਂ ੩੧ ਦਸੰਬ੍ਰ ਸੰਨ ੧੯੦੦ ਦੀ ਸ਼ਾਮ ਨੂੰ ਸਿੰਘ ਸਭਾ ਦੇ ਮਕਾਨ ਵਿਚ ਸੋਢੀ ਸੁਜਾਨ ਸਿੰਘ ਜੀ ਬੀ ਏ ਪ੍ਰੋਫੈਸਰ ਮਹਿੰਦ੍ਰ ਕਾਲਜ ਪਟਿਆਲਾ ਦਾ ਵਿਯਾਖਯਾਨ ਹੋਣਾ ਸੀ ਸੋ ਬਾਰਸ਼ ਦੇ ਤਥਾ ਹੋਰ ਕਿਸੀ ਕਾਰਣ ਕਰਕੇ ਨਾ ਹੋਇਆ ਪਰ ਇਕ ਹੋਰ ਮਸ਼ਹੂਰ ਵਿਦਵਾਨ ਜੋ ਪਹਿਲਾਂ ਨਿਰਮਲੇ ਸੰਤ ਸੇ ਤੇ ਹੁਣ ਕੁਛ ਦੇਖਕੇ ਨੌਜੁਵਾਨ ਖਾਲਸੇ ਦੇ ਕੁਮੇਦਾਨ ਅਰਥਾਤ ਉਪਦੇਸ਼ਕ ਹੋ ਗਏ ਹੈਨ ਜਿਨਾਂ ਦੀ ਮਸ਼ਹੂਰੀ ਬਿਲੋਚਸਤਾਨ ਤਕ ਹੈ ਅਰ ਅਖਬਾਰਾਂ ਵਿਚ ਭੀ ਬੜੇ ਉਪਦੇਸ਼ਕ ਮਸ਼ਹੂਰ ਹੈਨ। ਕਈ ਕਈਘੰਟੇਖੜੇਹੋਕੇ ਵਿਯਾਖਯਾਨ ਕਰਦੇ ਹੈਨ। ਇਨਾਂ ਦਾ ਹੀ ਵਿਯਾਖਯਾਨ ਪਹਿਲੇ ਦਿਨ ਭੀ ਹੋਯਾ ਸੀ ਤੇ ਇਸ ਦਿਨ

ਭੀ ਇਨਾਂ ਦਾ ਹੀ ਹੋਇਆ। ਇਨਾਂ ਦਾ ਕਥਨ ਬਹੁਤਾ ਹਿੰਦੂ ਧਰਮ ਦੇ ਨਿਯਮਾਂ ਦੀ ਨਿਖੇਧੀ ਪਰ ਹੀ ਸੁਣਨ ਵਿਚ ਆਇਆ ਹੈ ਤੇ ਪੰਜ ੨ ਚਾਰ ੨ ਮਿੰਟ ਦੇ ਮਗਰੋਂ ਕਿਸੀ ਗਲ ਨੂੰ ਉਠਾਕੇ ਮਸਖਰੀ ਕਰਕੇ ਤਾਂ ਅਕਸਰ ਸ੍ਰੋਤਿਆਂ ਨੂੰ ਹੈਸਾਇ ਦੇਂਦੇ ਸੇ *ਸੋ ਈਸ਼ਰ ਜਾਨੇ ਉਸ ਸੁਭਾਉਕ ਮਸਖਰੀ ਕਰਕੇ ਅਥਵਾ ਕਿਸੀ ਹੋਰ ਖਿਯਾਲ ਪਰ ਅਥਵਾ ਗੁਰੂ ਕਲਗੀ ਧਰ ਜੀ ਨੇ ਹੀ ਉਨਾਂ ਦੀ ਰਸਨਾਂ ਤੋਂ ਏਹ ਸਚ ਕਹਾਇਆ ਹੈ ਕਿ ਜਿਸ ਸ਼ੈਤਾਨ ਨੂੰ ਸਬ ਲੋਕ ਬੁਰਾ ੨ ਕਹਿੰਦੇ ਹੈਨ ਉਸਨੇ ਅਕਾਲ ਪੁਰਖ ਦੇ ਬਿਗੈਰ ਦੂਜੇ ਅਗੇ ਸਿਰ ਨਹੀਂ ਸੀ ਨਿਵਾਇਆ ਓਹ ਭੀ ਤੱਤ ਖਾਲਸਾ ਸੀ॥ ਸੋ ਤੱਤ ਖਾਲਸਾ ਭੀ ਅਕਾਲ ਪੁਰਖ ਤੋਂ ਬਿਨਾ ਹੋਰ ਕਿਸੀ ਅਗੇ ਸੀਸ ਨਹੀਂ ਨਿਵਾਉਂਦਾ॥ ਏਹ ਤੱਤ ਖਾਲਸਾ ਅਜਦਾ ਨਹੀਂ ਸਨਾਤਨ ਹੈ ਸੋ ਏਹ ਬਚਨ ਸੁਣਦਿਆਂ ਹੀ ਥੋੜੇ ਚਿਰ ਪਿਛੋਂ ਐਸੇ ਤੱਤ ਖਾਲਸੇ ਦੀ ਮਜਲਿਸ ਵਿਚੋਂ ਅਸੀ ਮਥਾ ਠੋਕਕੇ ਚਲੇਆਏ॥ ਸੋ ਵਿਯਾਖਯਾਨ ਕਰਤਾ ਸੰਤ ਮਹਾਤਮਾ ਵਿਦ੍ਵਾਨ ਦੇ ਇਸ ਕਥਨ ਪਰ ਜੋ ਅਜ ਕਲ ਦੇ ਨੌ ਜੁਵਾਨ ਖ਼ਾਲਸੇ ਪਰ ਜੋ

---

* ਨੋਟ—ਐਸੇ ਵਿਯਾਖਿਯਾਨ ਖ਼ਾਲਸਾ ਜੀ ਦੇ ਦੀਵਾਨ ਵਿਚ ਗੁਰੂ ਗ੍ਰੰਥ ਸਾਹਿਬ ਜੀਦੇ ਸਨਮੁਖ ਹੋਣੇ ਧਰਮ ਅਤੇ ਮ੍ਰਿਜਾਦਾ ਦੇ ਵਿਰੁਧ ਹੈਨ। ਏਹ ਆਰਯ ਸਮਾਜ ਦੇ ਜਲਸਿਆਂ ਵਿਚ ਹੋਣੇ ਚਾਹੀਦੇ ਹੈਨ ਜਿਨਾਂ ਨੂੰ ਏਹ ਢੰਗ ਪਚ ਸਕਦਾ ਹੈ॥

ਅਪਣੇ ਆਪਨੂੰ ( ਉਸ ਕੀਰ ਦੀ ਨਿਆਂਈਂ ਜਿਸਦਾ ਨਾਉ ਲਖਪਤਿ ਸੀ ) ਤੱਤ ਖ਼ਾਲਸਾ ਕੌਂਹਦੇ ਹੈਨ ਬਿਵਸਥਾ ਲਗਦੀ ਹੈ ਇਸਦਾ ਵੇਰਵਾ ਅਸੀ ਨਹੀਂ ਕਰਦੇ ॥ ਸ਼ੈਤਾਨ ਦਾ ਗੁਣ ਕਰਮ ਸੁਭਾਉ ਤੇ ਉਸਦੇ ਨਾਲ ਜੋ ਖ਼ੁਦਾ ਵਲੋਂ ਭੀ ਅਤੇ ਖ਼ੁਦਾਇ ਦੇ ਬੰਦਿਆਂ ਵਲੋਂ ਭੀ ਸਲੂਕ ਹੋਇਆ ਅਰ ਹੋਰਹਿਆ ਹੈ ਇਸਦੇ ਜਾਣਨਵਾਲੇ ਵਿਦਵਾਨ ਲੋਕ ਆਪਹੀ ਬਿਵਸਥਾ ਲਗਾਇ ਸਕਦੇ ਹੈਨ ॥ ਏਹ ਤਿੰਨ ਪ੍ਰਕਾਰ ਦੀ ਬਿਵਸਥਾ ਲਗਾਣੇ ਵਾਲੇ ਵਿਦਵਾਨ ਲੋਕ ਧੂਏਂ ਨੂੰ ਦੇਖ ਕਰ ਅਗ ਦੇ ਹੋਨ ਦਾ ਉਨਮਾਨ ਕਰ ਲੈਨ ਦੀ ਨਿਆਈਂ ਉਨਮਾਨ ਦੁਵਾਰਾ ਹੀ ਲਗਾਂਦੇ ਹੈਨ ॥ ਇਕ ਹੋਰ ਭੀ ਬਿਵਸਥਾ ਵਿਦਵਾਨ ਲਗਾਂਦੇ ਹੈਨ ਜੇ ਲੋੜ ਹੋਈ ਤਾਂ ਫਿਰ ਕਿਸੀ ਵੇਲੇ ਪ੍ਰਗਟ ਕੀਤੀ ਜਾਸੀ ਪਰ ਅਜ ਕਲ ਦੇ ਰੌਲੇ ਪਰ ਜੋ ਅਸੀ ਬਿਵਸਥਾ ਲਗਾਂਦੇ ਹਾਂ ਹੋਰ ਹੈ ॥ ਸੋ ਓਹ ਏਹ ਹੈ ਕਿ ਸ੍ਰੀ ਗੁਰੂ ਦਸਮ ਪਾਤਸ਼ਾਹ ਮਹਾਰਾਜ ਜੀ ਨੇ ਮਾਲਾ ਫੇਰਨ ਵਾਲਿਆਂ ਨੂੰ ਸ਼ਸਤ੍ਰ ਫੇਰਨੇ ਭੀ ਜਦ ਸਿਖਾਏ ਸਨ ਤਾਂ ਸੰਗਤਾਂ ਵਿਚ ਆਗਿਆ ਦੇ ਭੇਜੀ ਸੀ ਕਿ ਹਜੂਰ ਆਉ ਤਾਂ ਸ਼ਸਤ੍ਰ ਬੰਨ੍ਹ ਕੇ ਆਉਣਾ ॥ ਜਦ ਸੰਗਤਾਂ ਇਕਤ੍ਰ ਹੋ ਕੇ ਮਹਾਰਾਜ ਜੀ ਦੇ ਦਰਸਨ ਨੂੰ ਆਂਵਦੀਆਂ ਤਾਂ ਅਪਣੇ ਹੀ ਸੂਰਮਿਆਂ ਨੂੰ ਅਗੇ ਭੇਜ ਦੇਂਦੇ ਕਿ ਸੰਗਤਾਂ ਦਾ ਅਗਾ ਜਾਕੇ ਰੋਕੋ ਫੋਕੀਆਂ ਬੰਦੂਕਾਂ ਚਲਾਇ ਕੇ ਸੰਗਤਾਂ ਦੇ ਲੁਟਣ ਨੂੰ ਪਵੋ। ਅਰ ਸੰਗਤਾਂ ਨੂੰ ਹੁਕਮ ਦੇ ਭੇਜਦੇ

ਕਿ ਰਸਤੇ ਵਿਚ ਡਾਕੂ ਪੈਂਦੇ ਹੈਨ ਸੰਭਲ ਕੇ ਆਵਣਾ॥ ਸੋ ਓਹ ਸੰਗਤਾਂ ਪਰ ਹਮਲੇ ਕਰਦੇ ਸੰਗਤਾਂ ਹਮਲਿਆਂ ਨੂੰ ਰੋਕਦੀਆਂ ਆਪਸਵਿਚ ਦੇ ਜੰਗ ਇਸਪ੍ਰਕਾਰ ਕਰਾ ਕਰਾ ਕੇ ਮਹਾਰਾਜ ਜੀ ਨੇ ਸੰਗਤਾਂ ਨੂੰ ਜੁਧ ਜੰਗ ਦੀ ਵਿਦਿਆ ਸਿਖਾਈ ਸੀ। ਸੋ ਓਹੀ ਬਿਵਸਥਾ ਅਸੀ ਇਥੇ ਲਾਂਦੇ ਹਾਂ॥ ਅਸੀ ਏਹ ਸਮਝਦੇ ਹਾਂ ਕਿ ਕਰਨਕਾਰਨ ਸਬ ਮਹਾਰਾਜ ਸ੍ਰੀ ਕਲਗੀਧਰਜੀਆਪਹੀ ਹੈਨ। ਜਦ ਮਹਾਂਰਾਜਜੀਨੇਦੇਖਿਆ ਕਿ ਖਾਲਸਾ ਧਰਮ ਸ਼ਾਸਤ੍ਰ ਦੇ ਨਾ ਹੋਣੇ ਕਰਕੇ ਖਾਲਸਾ ਧਰਮ ਦੇ ਅਸੂਲ ਅਨੇਕ ਮਤ ਮਤਾਂਤ੍ਰਾਂ ਦੇ ਘੁਮਣ ਘੇਰ ਵਿਚ ਆਕੇ ਖਲਤ ਮਲਤ ਹੋ ਗਏ ਹੈਨ ਖਾਲਸਾ ਢੱਗੇ ਦੀ ਨਿਆਈਂ ਹੋ ਗਇਆ ਹੈ ਜਿਧਰ ਕੋਈ ਚਾਹੁੰਦਾ ਹੈ ਹਕੀ ਲਈ ਜਾਂਦਾ ਹੈ। ਤਾਂ ਮਹਾਰਾਜ ਜੀ ਨੂੰ ਮਨਜੂਰ ਹੋਇਆ ਕਿ ਖਾਲਸਾ ਅਪਣੇ ਅਸੂਲਾਂ ਦਾ ਨਿਰਨੇ ਕਰਕੇ ਅਪਣੇ ਅਸਲੀ ਅਸੂਲਾਂ ਪਰ ਕਾਇਮ ਹੋ ਜਾਏ ਕਿਸੀ ਦਾ ਢੱਗਾ ਨਾ ਰਹੇ। ਸੋ ਇਸ ਕਾਰਜ ਦੇ ਸਿਧ ਕਰਨ ਲਈ ਸ੍ਰੀ ਕਲਗੀਧਰ ਜੀ ਮਹਾਰਾਜ ਨੇ ਆਪ ਹੀ ਸੰਗਤਾਂ ਨੂੰ ਉਸ ਸੂਰਬੀਰਤਾ ਸਿਖਾਉਣ ਦੇ ਵਕਤ ਅਪਣੇ ਹੀ ਸੂਰਮਿਆਂ ਨੂੰ ਰਸਤੇ ਆਂਵਦੀਆਂ ਸੰਗਤਾਂ ਦੇ ਲੁਟਣ ਲਈ ਪ੍ਰੇਰਨ ਦੀ ਨਿਆਂਈਂ ਅਜ ਕਲ ਦੇ ਨੌ ਜੁਵਾਨ ਖਾਲਸੇ ਨੂੰ ਇਸ ਗਲ ਪਰ ਪ੍ਰੇਰਨਾ ਕੀਤੀ ਕਿ ਆਰਯਾ ਸਮਾਜੀਆਂ ਦੇ ਫਕੋਸਲਿਆਂ ਨੂੰ ਲੈਕੇ ਸਿੰਘ ਸਭਾ ਵਿਚ

ਵੜਕੇ ਖਾਲਸਾ ਧਰਮ ਦੇ ਪ੍ਰਚੱਲਤ ਅਸੂਲਾਂ ਅਤੇ ਰੀਤਾਂ ਰਸਮਾਂ ਪਰ ਧਾਵੇ ਬੋਲ ਦੇਉ। ਅਤੇ ਜੀਕੁਰ ਸੰਗਤਾਂ ਨੂੰ ਮਹਾਰਾਜ ਖਬਰ ਭੇਜਦੇਂਦੇ ਕਿ ਰਸਤੇ ਵਿਚ ਡਾਕੂ ਪੈਂਦੇ ਜੇ ਸੰਭਲ ਕੇ ਆਵਣਾ ਈਕੁਰ ਹੀ ਆਪ ਹੀ ਮਹਾਰਾਜ ਸਾਨੂੰ ਭੀ ਪ੍ਰੇਰਨਾ ਕਰਦੇ ਹੈਨ ਕਿ ਤਕੜੇ ਹੋ ਕੇ ਖਾਲਸਾ ਧਰਮ ਦੇ ਅਸਲੀ ਅਸੂਲਾਂ ਨੂੰ ਪ੍ਰਗਟ ਕਰਕੇ ਨੌਂ ਜੁਵਾਨ ਖਾਲਸੇਦੇ ਧਾਵੇ ਨੂੰ ਰੋਕੋ। ਸੋ ਇਧਰ ਉਧਰ ਪੁਤਲੀਆਂਹੀ ਹੈਨ ਇਨਾਂ ਪੁਤਲੀਆਂ ਦੀ ਤਾਰ ਆਪ ਮਦਾਰੀ ਰੂਪ ਮਹਾਰਾਜ ਜੀਦੇ ਹਥਹੈ। ਗੁਰੂ ਗ੍ਰੰਥਸਾਹਿਬਜੀ ਦਾ ਬਚਨਹੈ

ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ
ਆਪੇ ਭਇਆ ਸਹਾਈ

ਜਿਸਨੂੰ ਜਿਸਨੂੰ ਜਿਉਂ ਜਿਉਂ ਆਪ ਮਹਾਰਾਜ ਪ੍ਰੇਰਦੇ ਹੈਨ ਤਿਵੇਂ ੨ ਪੁਤਲੀਆਂ ਨਚਦੀਆਂ ਹੈਨ। ਇਸ ਵਿਚ ਅਸਲ ਪ੍ਰਯੋਜਨ ਮਹਾਰਾਜ ਦਾ ਏਹ ਪ੍ਰਤੀਤ ਹੋਂਦਾ ਹੈ ਕਿ ਜੀਕੁਰ ਉਸ ਵੇਲੇ ਸ਼ਸਤ੍ਰ ਵਿਦਿਆ ਵਿਚ ਖਾਲਸਾ ਤਿਆਰ ਬਰ ਤਿਆਰ ਹੋ ਗਇਆ ਸੀ ਈਕੁਰ ਹੀ ਹੁਣ ਅਪਣੇ ਖਾਲਸਾ ਧਰਮਦੇ ਅਸੂਲਾਂ ਦਾ ਭੀ ਨਿਰਨੈ ਕਰਕੇ ਅਪਣੇ ਕਰਮ ਧਰਮ ਵਿਚ ਤਿਆਰ ਬਰ ਤਿਆਰ ਹੋ ਜਾਏ ਸੋ ਅਜਕਲ ਦੇ ਰੌਲੇ ਪਰ ਸਾਡੀ ਏਹ ਬਿਵਸਥਾ ਲਗਦੀ ਹੈ। ਅਗੇ ਗੁਰੂ ਦੀ ਗਤਿ ਗੁਰੂ ਜਾਣੇ। ਸਾਨੂੰ ਜੋਕੁਛ ਮਹਾਰਾਜ ਜੀ ਨੇ ਪ੍ਰੇਰਨਾ ਕੀਤੀ ਹੈ ਅਰਜ ਕਰ ਦਿਤੀ ਹੈ ॥

ਸੋ ਸਾਡੀ ਇਸ ਚੌਥੀ ਬਿਵਸਥਾ ਅਨੁਸਾਰ ਜੋ ਮਹਾਰਾਜ ਜੀ ਨੇ ਨੌਜੁਵਾਨ ਖਾਲਸੇ ਨੂੰ ਆਰਯਾ ਸਮਾਜੀ ਖਿਯਾਲਾਂ ਦੀ ਪਟੀ ਪੜ੍ਹਾਇਕੇ ਹਮਲਾ ਕਰਾਕਰ ਪੰਥ ਵਿਚ ਰੌਲਾ ਪੁਵਾਇਆ ਹੈ। ਇਧਰ ਉਸ ਹਮਲੇ ਦੇ ਮੁਕਾਬਲੇ ਪਰ ਮਹਾਰਾਜ ਜੀ ਨੇ ਖਾਲਸਾ ਧਰਮ ਦੇ ਅਸੂਲਾਂ ਨੂੰ ਸਾਫ ਕਰਕੇ ਉਸ ਹਮਲੇ ਨੂੰ ਰੋਕਣ ਅਤੇ ਰੌਲੇ ਨੂੰ ਦੂਰ ਕਰਕੇ ਖਾਲਸਾ ਜੀ ਦੇ ਧਰਮ ਕਰਮਾਂ ਦਾ ਪ੍ਰਕਾਸ ਕਰਨ ਲਈ ਪ੍ਰੇਰਨਾ ਪਰ "ਖਾਲਸਾ ਸੁਧਾਰ ਤਰੁ" ਨਾਮ ਦੀ ਪੁਸਤਕ ਰਚਕੇ ਪ੍ਰਗਟ ਕਰਨੀ ਅਰੰਭ ਕੀਤੀ ਹੈ। ਜਿਸ ਦੀਆਂ ਪੰਜ ਸੈਂਚੀਆਂ ਛਾਪ ਕੇ ਪਹਲੇ ਖਾਲਸਾ ਪੰਥ ਦੀ ਅਣਮੁਲੀ ਹੀ ਭੇਟਾ ਹੋ ਚੁਕੀਆਂ ਹੈਨ॥

ਇਨਾਂ ਪੰਜਾਂ ਸੈਂਚੀਆਂ ਨੂੰ ਪੰਥ ਵਿਚ ਵੰਡ ਕੇ ਅਸੀ ਇਸ ਤੱਕ ਵਿਚ ਸੇ ਕਿ ਦੇਖੀਏ ਪੰਥ ਪਰ ਇਹ ਪੰਜ ਸੈਂਚੀਆਂਕੀ ਕੰਮ ਕਰਦੀਆਂ ਹੈਨ ਅਤੇ ਖਾਲਸਾ ਅਖਬਾਰ ਇਨਾਂ ਪਰ ਕੀ ਲਿਖਦਾ ਹੈ। ਸੋ ਇਸ ਗਲ ਨੂੰ ਦੇਖ ਕੇ ਸਾਡਾ ਬਹੁਤ ਹੀ ਦਿਲ ਵਧਿਆ ਹੈ ਕਿ ਪੰਥ ਦੇ ਵਿਦਵਾਨਾਂ ਨੇ ਅਤੇ ਖੋਜੀਆਂ ਪ੍ਰੇਮੀਆਂ ਨੇ ਉਮੇਦ ਤੋਂ ਵਧ ਕੇ ਇਸ ਪੁਸਤਕ ਦੀ ਕਦਰ ਜਾਣੀ ਹੈ। ਸਭਨਾਂ ਪਾਸਿਆਂ ਵਲੋਂ ਧੜਾ ਧੜ ਪ੍ਰਸੰਨਤਾ ਪੱਤ੍ਰ ਅਤੇ ਧੰਨਿਬਾਦ ਪ੍ਰੱਤ੍ਰ ਆ ਰਹੇ ਹੈਨ। ਮਿਸਟਰ ਐਮ ਮਿਕਾਲਫ ਸਾਹਿਬ ਬਹਾਦ੍ਰ ਦਾ ਵਿਸ਼ੇਸ਼ ਕਰਕੇ ਧੰਨਿਬਾਦ ਕੀਤਾ ਜਾਂਦਾ ਹੈ ਜਿਨਾਂ ਨੇ ਭੀ

ਅਪਣੀ ਪ੍ਰਸੰਨਤਾ ਪ੍ਰਗਟ ਕਰਕੇ ਖ਼ਾਸ ਧੰਨਿਬਾਦ ਪੱਤ੍ਰ ਭੇਜਿਆ ਹੈ। ਹੋਰ ਇਨ੍ਹਾਂ ਸੰਚੀਆਂ ਦੇ ਪੜ੍ਹਨੇ ਸੁਨਣੇ ਕਰਕੇ ਜਿਨ੍ਹਾਂ ਦੇ ਚਿਤ ਡੁਲਾਇਮਾਨ ਹੋਕੇ ਭ੍ਰਮੇ ਗਏ ਸੇ ਉਨ੍ਹਾਂ ਦੇ ਚਿਤ ਅਪਣੇ ਇਸ਼ਟ ਧਰਮ ਨੂੰ ਸਮਝ ਕੇ ਕਾਇਮ ਹੋ ਗਏ ਹੈਨ। ਤੇ ਜਿਨ੍ਹਾਂ ਨੂੰ ਕੁਸੰਗਤ ਕਰਕੇ ਦੈਂਤ ਬੁਧੀ ਹੋ ਗਈ ਸੀ ਉਨ੍ਹਾਂ ਵਿਚੋਂ ਕਈਆਂ ਨੂੰ ਦੈਂਤ ਬੁਧੀ ਦੂਰ ਹੋ ਕੇ ਮੁੜ ਦੇਵ ਬੁਧੀ ਪ੍ਰਾਪਤ ਹੋ ਗਈ ਹੈ। ਅਰ ਕਈਆਂ ਨੂੰ ਅਪਣੇ ਅਉਗੁਣਾਂ ਦਾ ਪਤਾ ਲਗ ਗਇਆ ਹੈ॥ ਪਰ ਇਸ ਗਲ ਨੂੰ ਜਾਣਕੇ ਰੰਜ ਹੋਇਆ ਹੈ ਕਿ ਕਈ ਸਿੰਘ ਸਭਾਂ ਦੇ ਵਿਚ ਖਾਲਸਾ ਸੁਧਾਰ ਤਰੂ ਦੀਆਂ ਸੰਚੀਆਂ ਪਹੁਚੀਆਂ ਹੈਨ ਪਰ ਚਲਤੇ ਪੁਰਜਿਆਂ ਨੇ ਗੁੰਮ ਕਰ ਛਡੀਆਂ ਹੈਨ ਸਭਾ ਦੇ ਮਿੰਬ੍ਰਾਂ ਨੂੰ ਉਨ੍ਹਾਂ ਦੇ ਪੜ੍ਹਨ ਸੁਨਣ ਦਾ ਅਵਸਰ ਹੀ ਨਹੀਂ ਦਿਤਾ। ਸੋ ਆਸਾ ਹੈ ਕਿ ਇਸ ਪੁਸਤਕ ਦੇ ਸਾਰੇ ਕਾਂਡ ਛਪਕੇ ਖਾਲਸੇ ਜੀ ਦੇ ਦ੍ਰਿਸਟ ਗੋਚਰ ਹੋਨ ਪਰ ਸਚਿਆਈ ਦੀ ਪੈਰਵੀ ਕਰਨ ਵਾਲਿਆਂ ਦੇ ਦਿਲਾਂ ਵਿਚੋਂ ਦੈਂਤ ਬੁਧੀ ਪਲਟ ਕੇ ਦੇਵ ਬੁਧੀ ਹੋ ਜਾਏਗੀ। ਪਰ ਦੇਖਿਆ ਜਾਂਦਾ ਹੈ ਕਿ ਅਕਸਰ ਕਈ ਨੌਜੁਵਾਨ ਖਾਲਸੇ ਅਜ ਕਲ ਅਜੇਹੇ ਹਠ ਧਰਮੀ ਭੀ ਹੈਨ ਕਿ ਜੋ ਉਲਟੇ ਪੁਲਟੇ ਖਿਆਲਾਤ ਉਨ੍ਹਾਂ ਨੇ ਕਾਇਮ ਕਰ ਲਏ ਹੈਨ ਉਨ੍ਹਾਂ ਦੀ ਬਹੁਤ ਹੀ ਹਿਫ਼ਾਜ਼ਤ ਕਰਦੇ ਹੈਨ ਉਨ੍ਹਾਂ ਖਿਆਲਾਂ ਦੇ ਵਿਰੁਧ ਕੋਈ ਗਲ ਬਾਤ ਸੁਣਨੀ ਹੀ ਨਹੀਂ

ਚਾਹੁੰਦੇ ਕਿ ਮਤ ਉਨਾਂ ਕਾਇਮ ਕੀਤੇ ਖਿਆਲਾਂ ਨੂੰ ਠੀਸ ਯਾ ਆਂਚ ਲਗ ਜਾਏ। ਸੋ ਇਸ ਖਾਲਸਾ ਸੁਧਾਰ ਤਰੂ ਨਾਲ ਓਹੋ ਸਲੂਕ ਕਰਨ ਪਰ ਤਿਆਰ ਹੋਨਗੇ ਜੋ ਕਿਸੀ ਹਬਸ਼ੀ ਨੇ ਸ਼ੀਸ਼ੇ ਨਾਲ ਕੀਤਾਸੀ। ਅਰਥਾਤ ਕਿਸੀ ਹਬਸ਼ੀ ਨੂੰ ਇਕ ਜੜਾਊ ਸ਼ੀਸ਼ਾ ਮਿਲਿਆ ਤਾਂ ਓਹ ਬਹੁਤਹੀ ਪ੍ਰਸੰਨ ਹੋਇਆ। ਪਰ ਜਦ ਉਸਨੇ ਉਸ ਸ਼ੀਸ਼ੇ ਵਿਚੋਂ ਅਪਨਾ ਚੇਹਰਾ ਵੇਖਿਆ ਤਾਂ ਗੁਸੇ ਹੋਕੇ ਸ਼ੀਸ਼ਾ ਪਥਰ ਪਰ ਦੇ ਮਾਰਿਆ ਤੇ ਚੂਰ ੨ ਕਰ ਦਿਤਾ। ਸੋ ਐਸੇ ਹਠ ਧਰਮੀ ਅਥਵਾ ਝੂਠ ਦੀ ਪੈਰਵੀ ਕਰਨ ਵਾਲੇ ਇਸ ਪੁਸਤਕ ਤੋਂ ਲਾਭ ਨਹੀਂ ਉਠਾਉਣਗੇ । ਸੋ ਅਪਨੇ ਹਠ ਅਥਵਾ ਝੂਠ ਦੀ ਪੈਰਵੀ ਛਡਣੀ ਅਜ ਕਲ ਦੇ ਲੋਕਾਂ ਨੂੰ ਔਖੀ ਹੈ । ਜੈਸੇ ਕਿ ਰਾਵਲ ਪਿੰਡੀ ਦੀ ਸਿੰਘ ਸਭਾਦੇ ਐਤਕੀ ਦੇ ਸਾਲਾਨੇ ਜਲਸੇ ਦਾ ਨਾਉਂ ਬਜਾਇ ਸੋਹਲਵੇਂ *ਸਾਲਾਨਾ ਜਲਸੇਦੇ

---

ਨੋਟ–*ਪਹਿਲਾਂ ਰਾਵਲਪਿੰਡੀ ਵਿਚ–ਸੰਨ ੯੩–੯੪ ਵਿਚ ਗੁਰ ਸਿਖ ਸਿੰਘ ਸਭਾ ਕਾਇਮ ਹੋਕੇ ਤਿਨ ਸਾਲ ਤਕ ਰਹੀ ਫਿਰ ਟੁਟਗਈ ਸੀ ਤਾਂ ਪੰਜ ਛੀ ਸਾਲ ਮਗਰੋਂ ਏਹ ਸਿੰਘ ਸਭਾ ਜੋ ਲਗਦੀ ਹੈ ਕਾਇਮ ਹੋਈ ਸੀ ਜਿਸਨੂੰ ਛੀ ਸਤ ਸਾਲ ਹੋਏ ਹੈਨ। ਪਰ ਜੇ ਕਰ ਉਸ ਪਹਿਲੀ ਸਭਾ ਦੀ ਕਾਇਮੀ ਤੋਂ ਗਿਣੀਏ ਤਦ ਸੋਹਲਵਾਂ ਸਾਲ ਹੁੰਦਾ ਹੈ। ਪਰ ਇਨਾਂ ਨੇ ਉਸਤੋਂ ਭੀ ਇਕ ਦਹਾਕ ਹੋਰ ਵਧਾ ਕੇ ਛਬੀਸਵਾਂ ਸਾਲਾਨਾ ਜਲਸਾ ਮਸ਼ਹੂਰ ਕਰਦਿੱਤਾ॥

ਛਬੀਸਵਾਂ ਸਾਲਾਨਾ ਜਲਸਾ ਇਸ਼ਤਹਾਰਾਂ ਅਤੇ ਸਾਲਾਨਾ ਰਪੋਟ ਵਿਚ ਖਬਰ ਨਹੀਂ ਕਿਉਂ ਪ੍ਰਗਟ ਕੀਤਾ ਗਇਆ ਹੈ। ਸੋ ਇਸ ਪ੍ਰਗਟ ਗਲਤੀ ਨੂੰ ਦਿਖਾਕੇ ਇਸਦੇ ਦੂਰ ਕਰਨ ਦੀ ਬਾਬਤ ਕਹਿਆ ਗਇਆ ਕਿ ਇਸ ਵਿਚ ਛਲ ਕਪਟ ਅਤੇ ਝੂਠ ਦਾ ਇਲਜ਼ਾਮ ਸਭਾ ਪਰ ਆਵੇਗਾ ਇਸਦੀ ਸੇਹਤ ਕਰ ਛਡੋ। ਤਾਂ ਅਗੋਂ ਉਤ੍ਰ ਮਿਲਿਆ ਕਿ ਪਰ ਸਾਲ ਤੋਂ ਐਸਾ ਹੀ ਹੋਂਦਾ ਹੈ "ਚੂੰਕਿ ਏਹ ਗਲਤੀ ਪਿਛਲੇ ਸਾਲਸੇ ਚਲੀਆਤੀ ਹੈ ਇਸਲੀਏ ਅਬ ਨਿਕਾਲ ਨਹੀਂ ਸਕਤੇ"* ਸੋ ਐਸੇ ਇਖ਼-

---

*ਨੋਟ—ਅਸੀ ਨਹੀਂ ਸਮਝਦੇ ਕਿ ਜੋ ਲੋਕ ਅਪਣੀ ਹੀ ਪਾਈ ਹੋਈ ਜਰਾ ਸੀ ਗਲਤੀ ਨੂੰ ਇਸ ਲਈ ਨਹੀਂ ਕਢ ਸਕਦੇ ਕਿ ਹੁਣ ਪਈ ਹੋਈ ਗਲਤੀ ਨਹੀਂ ਨਿਕਲਦੀ। ਸੋ ਐਸੇ ਲੋਕ ਦੂਜਿਆਂ ਦੀਆਂ ਪੀਹੜੀਆਂ ਦੀਆਂ ਮੰਨੀਆਂ ਤੇ ਚਲੀਆਂ ਆਂਵਦੀਆਂ ਰੀਤਾਂ ਰਸਮਾਂ ਨੂੰ ਛੁਡਾਉਣ ਦੇ ਉਪਦੇਸ਼ ਕਰਨ ਦਾ ਕੀ ਹੱਕ ਰਖਦੇ ਹੈਨ। ਅਰ ਐਸੇ ਲੋਕਾਂ ਦਾ ਯਤਨ ਕੀ ਫਲ ਦੇ ਸਕਦਾ ਹੈ। ਭਾਈ ਜੀ ਦਾ ਬਚਨ ਹੈ।

ਆਪ ਨ ਵੰਞੈ ਸਾਹੁਰੇ ਸਿਖ ਲੋਕ ਸੁਣਾਵੈ।
ਕੰਤ ਨ ਪੁਛੈ ਵਾਤੜੀ ਸੋਹਾਗ ਗਣਾਵੈ।

ਹੋਰ ਮਹਾਤ੍ਮਾ ਦਾ ਬਚਨ ਹੈ॥

ਸੂਮ ਦ੍ਰਿੜਾਵੈ ਪੁੰਨ ਕਉਨ ਕੇ ਹਿਰਦੇ ਆਵੈ।
ਗਨਕਾ ਸਿਖਾਵੈ ਸੀਲ: ਇਤਿਆਦਿਕ।

ਲਾਕ ਦੇ ਕਾਇਰਾਂ ਪਰ ਜੋ ਪ੍ਰਗਟ ਝੂਠ ਤੇ ਗਲਤੀਆਂ ਦੀ ਜਾਨ ਕੇ ਪੈਰਵੀ ਕਰਨ ਅਥਵਾ ਸਮਝ ਬੂਝ ਕੇ ਮੰਨਕੇ ਭੀ ਝੂਠ ਤੇ ਗਲਤੀਆਂ ਨੂੰ ਨਾ ਛਡਨ ਤਾਂ ਇਸਪ੍ਰਕਾਰ ਦੇ ਅਸੂਲ ਦੇ ਲੋਕਾਂ ਪਰ ਉਮੇਦ ਨਹੀਂ ਕਿ ਜੋ ਆਸੁਰੀ ਬੁਧੀ ਦੇ ਖਿਯਾਲ ਓਹ ਪ੍ਰਗਟ ਕਰ ਚੁਕੇ ਹੈਨ ਉਨਾਂ ਨੂੰ ਬਦਲ ਕੇ ਦੇਵ ਬੁਧੀ ਦੇ ਖਿਯਾਲ ਧਾਰਨ ਕਰਕੇ ਸਚਿਆਈ ਦੀ ਪੈਰਵੀ ਕਰਨ। ਸੋ ਐਸੇ ਲੋਕ ਜੋ ਭੈੜੇ ਖਿਆਲਾਂ ਵਾਲੇ ਬਾਕੀ ਰੈਹ ਜਾਨਗੇ ਓਹ ਸਮਝੇ ਜਾਨ ਗੇ ਜਰੂਰ ਉਨਾਂ ਲੋਕਾਂ ਦੀ ਕਿਸਮ ਵਿਚੋਂ ਹੈਨ ਜਿਨਾਂ ਦਾ ਪਹਲੀ ਅਥਵਾ ਦੂਜੀ ਅਥਵਾ ਤੀਜੀ ਬਿਵਸਥਾ ਵਿਚ ਬਰਨਿਨ ਹੋਇਆ ਹੈ। ਇਨਾਂ ਨੂੰ ਚਾਹੀਦਾ ਹੈ ਕਿ ਏਹ ਲੋਕ ਭੀ ਅਪਣੇ ਜੱਥੇ ਨੂੰ ਖ਼ਾਲਸਾ ਪੰਥ ਰੂਪੀ ਤੌਣ ਵਿਚੋਂ ਪੇੜੇ ਦੀ ਨਿਆਈਂ ਨਿਰੰਕਾਰੀਆਂ ਅਤੇ ਨਾਮਧਾਰੀਆਂ ਵਾਂਗ ਜੁਦੀ ਸ਼ਾਖ਼ ਕਾਇਮ ਕਰ ਲੈਨ। ਤੇ ਜੀਕਰ ਉਨਾਂ ਨੇ ਅਪਣੀ ਮਰਜ਼ੀ ਨਾਲ ਪੰਥ ਦੇ ਨਿਰੰਕਾਰੀ ਅਤੇ ਨਾਮ ਧਾਰੀ ਪਦ ਦੀ ਅਪਣੇ ਪਰ ਰੂਹੜੀ ਕਰ ਲਈ ਹੈ ਈਕੁਰ ਹੀ ਜੇ ਪੰਥ ਦਾ ਪਦ ਤਤਖ਼ਾਲਸਾ ਪਸੰਦ ਹੈਨੇ ਤਾਂ ਇਸਦੀ ਅਪਣੇ ਆਪ ਪਰ ਏਹ ਲੋਕ ਭੀ ਰੂਹੜੀ ਕਰ ਲੈਨ। ਤੇ ਨਿੰਦਾ ਦੇ ਅਜਗਰ ਭਾਰ ਪਏ ਚੁਕਣ। ਸਾਰੇ ਖਾਲਸਾ ਨੂੰ ਇਲਜ਼ਾਮ ਤਾਂ ਨਾ ਲਗੇ॥

ਹੋਰ ਇਸ ਗਲ ਦੇ ਜੋ ਅਸੀ ਇੰਨਤਜ਼ਾਰ ਸੇ ਕਿ ਖਾਲਸਾ ਅਖਬਾਰ ਇਨਾਂ ਪੰਜ ਸੰਚੀਆਂ ਪਰ ਕੀ ਕੁਛ

ਲਿਖਦਾ ਹੈ ਕਿਉਂ ਜਿ ਉਸਦੇ ਜਾਲ ਬਿਛਾਏ ਹੋਏ ਨੂੰ ਹੀ ਖਾਲਸਾ ਸੁਧਾਰ ਤਰੂ ਨੇ ਫਾੜਿਆ ਹੈ । ਸੋ ਖਾਲਸਾ ਅਖਬਾਰ ਜਿਲਦ ੯ ਨੰਬ੍ਰ ੨੦ ਦੇ ਪ੍ਰਚੇ ਦੇ ਸਫੇ ੨ ਕਾਲਮ ੧ ਵਿਚ ਸੂਰਜ ਅਤੇ ਅੰਧੇਰੇ ਦਾ ਦ੍ਰਿਸ਼ਟਾਂਤ ਦੇ ਕੇ ਅਗੇ ਏਹ ਲਿਖਿਆ ਹੈ "ਭਾਈ ਅਵਤਾਰ ਸਿੰਘ ਜੀ ਨੂੰ ਭੀ ਰਾਤ ਦੇ ਤਮ ਵਾਂਗ ਫਿਕਰ ਪੈ ਗਿਆ ਹੈ ਕਿ ਹੁਨ ਗੁਰੂ ਮਹਾਰਾਜ ਦੇ ਉਪਦੇਸ਼ਾਂ ਨੇ ਪੁਰਖਾਂ ਦੇ ਰਿਦਿਆਂ ਵਿਚ ਪ੍ਰਕਾਸ ਕਰਨਾ ਹੈ ਅਤੇ ਚਰਨ ਘਾਲ ਅਰ ਬਾਰਾਂ ਤੇਰਾਂ ਚੌਦਾਂ ਪਾਤਸ਼ਾਹੀਆਂ ਦੇ ਸਿਲਸਿਲੇ ਨੇ ਬੰਦ ਹੋ ਜਾਣਾ ਹੈ ਜਿਸਤੇ ਇਹ ਨਿਰੇ ਠੂਠ ਦੇ ਠੂਠ ਹੀ ਰਹਿ ਜਾਨਗੇ" ॥

ਐਸੇ ਹੋਰਭੀ ਲੇਖ ਲਿਖਣਵਿਚ ਖਾਲਸਾ ਅਖਬਾਰ ਨੇ ਕੇਵਲ ਥਾਲੀ ਵਿਚ ਲੂਣ ਕੁਟ ਕੇ ਅਪਣੇ ਪਾਠਕਾਂ ਦੀ ਅਖਾਂ ਵਿਚ ਪਾਉਣ ਦਾ ਜਤਨ ਕੀਤਾ ਹੈ ਜਿਸ ਕਰਕੇ ਲੋਕ ਤਅੱਸਬ ਨਾਲ ਅੰਨ੍ਹੇ ਹੋ ਜਾਨ ਤਾਂ ਖਾਲਸਾ ਸੁਧਾਰ ਤਰੂ ਨੂੰ ਦੇਖ ਹੀ ਨਾ ਸਕਨ । ਐਸੇ ਨਿਰੇ ਕੋਰੇ ਝੂਠ ਨੂੰ ਅਪਣੇ ਦਿਲੋਂ ਹੀ ਘੜਕੇ ਜੋ ਖਾਲਸਾ ਅਖਬਾਰ ਪੰਥ ਨੂੰ ਧੋਖਾ ਅਤੇ ਫਰੇਬ ਦੇਂਦਾ ਹੈ ਸੋ ਅਸੀਂ ਉਸਦੇ ਇਨਾਂ ਲੇਖਾਂ ਦੀ ਖਾਲਸਾ ਸੁਧਾਰ ਤਰੂ ਦੇ ਕਿਸੀ ਅਗਲੇ ਕਾਂਡ ਵਿਚ ਕਲੱਈ ਖੋਹਲ ਕੇ ਹਲਦੀ ਦੇ ਰੰਗ ਦਾ ਪੋਚਾ ਖਾਲਸਾ ਅਖਬਾਰ ਦੇ ਮੂੰਹ ਪਰ ਫੇਰਾਂਗੇ ਅਰ ਪੁਛਾਂਗੇ ਕਿ ਜਿਸ ਗਲ ਦੀ ਸਦਾ ਹੀ ਸਾਡੀਆਂ ਪੁਸਤਕਾਂ ਵਿਚ ਅਤੇ

ਸਾਡੇ ਬਚਨਾਂ ਵਿਚ ਤ੍ਰਦੀਦ ਹੋਂਦੀ ਰਹੀ ਹੋਵੇ ਉਸ ਗਲ ਨੂੰ ਅਸਲੀਯਤ ਦੇ ਵਿਰੁਧ ਉਲਟਾ ਸਾਡੇ ਪਰ ਥੱਪ ਕੇ ਪੰਥ ਨੂੰ ਧੋਖਾ ਦੇਣ ਵਿਚ ਟੱਕਰ ਮਾਰਨਦਾ ਕੀ ਪ੍ਰਯੋਜਨ ਹੈ। ਸੋ ਅਸੀਂ ਖਾਲਸਾ ਅਖਬਾਰ ਦੇ ਐਡੀਟਰ ਨੂੰ ਜਿਤਲਾ ਦੇਂਦੇ ਹਾਂ ਕਿ ਖਾਲਸਾ ਸੁਧਾਰ ਤਰੂ ਦੇ ਉਪਰ ਜੋ ਤੁਸਾਂ ਬਿਅਰਥ ਲੇਖ ਲਿਖੇ ਹੈਨ ਤੇ ਜੋ ਅਗੋਂ ਲਿਖੋਗੇ ਤਦ ਜੇ ਵਾਹਗੁਰੂ ਨੇ ਚਾਹਿਆ ਤ੍ਰਾਂ ਉਨਾਂ ਲੇਖਾਂ ਦਾ ਪਰਦਾ ਪਾੜਕੇ ਪੁਰਜੇ ੨ ਅਤੇ ਲੀਰਾਂ ੨ ਕਰਕੇ ਤੁਹਾਡਾ ਖੋਟ ਉਘਾ ਕਰਕੇ ਦਿਖਾਇਆ ਜਾਏਗਾ। ਭਾਈ ਜੀ ਦਾ ਬਚਨ ਹੈ॥

ਬੋਲੀ ਕਾਜ ਵਿਗਾੜਿਆ ਜਿਉਂ ਮੂਲੀ ਪੱਤਾ।

ਸੋ ਪਿਛੋਂ ਏਹ ਨਹੀਂ ਕਹਿਣਾ ਕਿ ਤੁਹਾਡੇ ਪੁਰਾਣੇ ਦੋਸਤ ਨੇ ਤੁਹਾਡੀ .... ਖਰਾਬ ਕੀਤੀ। ਆਪ ਅਪਣੇ ਡਿਫ਼ੈਨਸ ਵਿਚ ਤਿਆਰ ਹੋ ਕੇ ਉਸ ਵੇਲੇ ਅਪਣੇ ਲਿਖੇ ਨੂੰ ਪੰਥ ਵਿਚ ਆਪਨੂੰ ਸਬੂਤ ਕਰਨਾ ਪਵੇਗਾ॥ ਅਫਸੋਸ ਹੈ ਕਿ ਧਰਮ ਦੇ ਕਾਰਜਾਂ ਵਿਚ ਛਲ ਕਪਟ ਫਰੇਬ ਤੇ ਧੋਖਾ ਵਰਤਿਆ ਜਾਇ॥

ਹੁਣ ਅਸੀਂ ਖਾਲਸਾ ਪੰਥ ਦੇ ਉਨਾਂ ਉਤਮ ਪੁਰਸ਼ਾਂ ਸਚਿਆਈ ਦੀ ਪੈਰਵੀ ਕਰਨ ਵਾਲਿਆਂ ਖੋਜੀਆਂ ਪ੍ਰੇਮੀਆਂ ਜਿਨਾਂ ਦਾ ਏਹ ਅਸੂਲ ਹੈ ਕਿ ਜੇਹੜੀ ਗਲ ਸਾਫ ਝੂਠੀ ਪ੍ਰਤੀਤ ਹੋ ਜਾਏ ਕੋਈ ਸ਼ਕ ਸ਼ੁਬਾ ਉਸ ਵਿਚ ਬਾਕੀ ਨਾ ਰਹੇ ਤ੍ਰਾਂ ਤਾਤਕਾਲ ਉਸ ਗਲ ਦਾ ਤਿਆਗ ਦੇਣਾ ਜੋ

ਇਖ਼ਲਾਕੀ ਬਹਾਦਰੀ ਹੈ ਤੇ ਓਹ ਐਸਾ ਖੋਟਾ ਅਸੂਲ ਨਹੀਂ ਰਖਦੇ ਕਿ ਚੂੰਕੇ ਸਾਡੇ ਪਾਸੋਂ ਗਲਤੀ ਹੋ ਗਈ ਹੈ ਇਸ ਲਈ ਅਸੀਂ ਇਸ ਨੂੰ ਰਫਾ ਨਹੀਂ ਕਰ ਸਕਦੇ । ਜੋ ਇਖ਼ਲਾਕੀ ਮੂਜੀਪੁਣਾ ( ਕਾਇਰਤਾ ) ਹੈ । ਐਸੇ ਭਲੇ ਲੋਕਾਂ ਤ੍ਰਕੀ ਕਰਨ ਦੀ ਚਾਹ ਵਾਲਿਆਂ ਅਗੇ ਖਾਲਸਾ ਸੁਧਾਰ ਤਰੂ ਦੇ ਏਹ ਅਗਲੇ ਕਾਂਡ ਸਿਲਸਿਲੇ ਵਾਰ ਭੇਟ ਕਰਦੇ ਹਾਂ । ਆਸ਼ਾ ਹੈ ਕਿ ਆਪ ਇਨਾਂ ਤੋਂ ਲਾਭ ਉਠਾਓਗੇ ਇਨਾਂ ਅਗਲੇ ਕਾਂਡਾਂ ਨੂੰ ਪਹਿਲੀਆਂ ਸੰਚੀਆਂ ਨਾਲ ਮਿਲਾਕੇ ਇਕ ਜਿਲਦ ਕਰਵਾਇ ਲੈਣੀ ॥

ਲੇਖਕ ਗ੍ਰੰਥ ਕਰਤਾ ॥

---

ੴ ਸਤਿਗੁਰਪ੍ਰਸਾਦਿ ॥

# ਖਾਲਸਾ ਸੁਧਾਰ ਤਰੂ।

## ੬ ਛੀਵਾਂ ਕਾਂਡ

## ਖਾਲਸਾ ਅਤੇ ਦੇਹ ਧਾਰੀ ਗੁਰੂ

### ਭੋਲਾ ਸਿੰਘ

ਗੁਰੂ ਧਾਰਨ ਪਰ ਆਪਨੇ ਕੀ ਸਮਝਿਆ ਹੋਇਆ ਹੈ ਕਿ ਖਾਲਸਾ ਨੂੰ ਦੇਹ ਧਾਰੀ ਗੁਰੂ ਦੀ ਕੁਛ ਲੋੜ ਹੈ ?

### ਬਿਬੇਕਾ ਸਿੰਘ

ਦਸਾਂ ਪਾਤਸ਼ਾਹੀਆਂ ਦੇ ਮਤ ਵਿਚੋਂ ਹੋਕੇ ਚਾਹੇ ਓਹ ਸੇਹਜਧਾਰੀ ਹੈ ਚਾਹੇ ਕੇਸਾ ਧਾਰੀ ਖਾਲਸਾ ਹੈ ਦੇਹ ਧਾਰੀ ਗੁਰੂ ਧਾਰਨ ਤੋਂ ਇਨਕਾਰ ਕਰਨਾ ਉਸ ਲਈ ਈਕੁਰ ਹੈ ਜੀਕੁਰ ਕੋਈ ਕਹੇ ਕਿ ਮੇਰੀ ਜਿਹਬਾ ਨਹੀਂ ॥ ਦੇਖਣ ਵਾਲਾ ਕਹੇ ਕਿ ਮੇਰੀਆਂ ਅਖਾਂ ਨਹੀਂ ਸੁਣਨ ਵਾਲਾ ਕਹੇ ਮੇਰੇ ਕੰਨ ਨਹੀਂ ਸੁੰਘਣ ਵਾਲਾ ਕਹੇ ਮੇਰੀਆਂ ਨਾਸਕਾਂ ਨਹੀਂ ਤੁਰਦਾ ਹੋਇਆ ਕਹੇ ਮੇਰੇ ਪੈਰ ਨਹੀਂ ਪਕੜਨ ਵਾਲਾ ਕਹੇ ਮੇਰੇ

ਹਥ ਨਹੀਂ ਜੀਂਵਦਾ ਕਹੇ ਮੇਰੇ ਵਿਚ ਪ੍ਰਾਣ ਨਹੀਂ ਦੇਹ ਵਾਲਾ ਕਹੇ ਮੇਰਾ ਸਿਰ ਨਹੀਂ ॥ ਈਕੁਰ ਹੀ ਗੁਰੂ ਕੇ ਮਤ ਦਾ ਹੋਕੇ ਕਹੇ ਕਿ ਕਿਸੀ ਦੇਹ ਧਾਰੀ ਗੁਰੂ ਦਾ ਮੈਂ ਚਰਣ ਸੇਵੀ ਤੇ ਮੰਤ੍ਰ ਧਾਰੀ ਨਹੀਂ ਹਾਂ ਇਕੋ ਜੇਹੀ ਗਲ ਹੈ। ਗੁਰੂ ਦੇ ਮਤ ਦਾ ਆਪਣੇ ਆਪ ਨੂੰ ਸਮਝਨਾ ਤੇ ਦੇਹ ਧਾਰੀ ਗੁਰੂ ਦੇ ਧਾਰਨ ਤੋਂ ਇਨਕਾਰ ਕਰਨਾ ਏਹ ਦੋਇ ਗਲਾਂ ਈਕੁਰ ਇਕ ਥਾਂ ਨਹੀਂ ਰੇਹ ਸਕਦੀਆਂ ਜੀਕੁਰ ਦਿਨ ਤੇ ਰਾਤ ਦੋਵੇਂ ਇਕਠੇ ਨਹੀਂ ਹੋ ਸਕਦੇ। ਯਾ ਦੇਹਧਾਰੀ ਗੁਰੂ ਤੋਂ ਬੇਮੁਖਤਾ ਨੂੰ ਕਾਇਮ ਰਖੇਗਾ ਯਾ ਗੁਰੂ ਕੀ ਸਿਖੀ ਨੂੰ ਕਾਇਮ ਰਖੇ ਗਾ। ਇਸ ਅਸੂਲ ਤੋਂ ਇਨਕਾਰ ਕਰਨਾ ਇਕ ਐਸਾ ਵਡਾ ਭਾਰੀ ਕਸੂਰ ਹੈ ਜਿਸਦੇ ਤੁਲ ਹੋਰ ਕੋਈ ਕਸੂਰ ਪਾਪ ਨਹੀਂ ਹੋ ਸਕਦਾ। ਜਿਤਨੇ ਧਰਮ ਨੇਮ ਜਪ ਤਪ ਭਜਨ ਪਾਠ ਪੁੰਨ ਦਾਨ ਚੰਗਿਆਂਈਆਂ ਰੂਪੀ ਸੁੰਨਾਂ ਹਨ ਉਨਾਂ ਨਾਲੋਂ ਮਾਨੋਂ ਅੰਕ ਨੂੰ ਲਾਹ ਕੇ ਬਿਅਰਥ ਕਰਨਾ ਹੈ ॥

## ਭੋਲਾ ਸਿੰਘ

ਗੁਰੂ ਸਾਹਿਬ ਜੀ ਦਾ ਜੋ ਏਹ ਬਚਨ ਹੈ "ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ" ਸੋ ਕਿਆ ਆਪ ਇਸ ਬਚਨ ਨੂੰ ਨਹੀਂ ਮੰਨਦੇ। ਜੇ ਹੋਰ ਦੇਹ ਧਾਰੀ ਗੁਰੂ ਦੀ ਲੋੜ ਦਸਦੇ ਹੋ ?

# ਬਿਬੇਕਾ ਸਿੰਘ

ਭਾਵੇਂ ਏਹ ਬਚਨ ਕਿਸੀ ਐਸੇ ਗ੍ਰੰਥ ਦਾ ਨਹੀਂ ਜਿਸਦੇ ਸਾਰੇ ਬਚਨ ਇਸ ਬਚਨ ਦੇ ਪੇਸ਼ ਕਰਨੇ ਵਾਲ ਪ੍ਰਮਾਣ ਕਰਦੇ ਹੋਨ ਅਰਥਾਤ ਮੰਨਦੇ ਹੋਨ। ਏਹ ਇਕ ਰੈਹਤ ਨਾਮੇ ਦਾ ਬਚਨ ਹੈ ਜਿਸਦੇ ਹੋਰ ਸਾਰੇ ਬਚਨ ਪਿਛੇ ਸਿਟ ਕੇ ਇਕ ਬਚਨ ਉਸ ਮਨਮੁਖ ਦੀ ਨਿਆਈਂ ਜਿਸਨੇ ਗੁਰੂ ਜੀ ਦੇ ਇਸ ਬਚਨ ਦਾ

ਸੰਤ ਸਰਨ ਜੋ ਜਨ ਪਰੈ ਸੋ ਜਨ ਉਧਰਨਹਾਰ।
ਸੰਤ ਕੀ ਨਿੰਦਾ ਨਾਨਕਾ ਬਹੁਰ ਬਹੁਰ ਅਵਤਾਰ।

ਏਹ ਅਰਥ ਕਰਕੇ ਮੰਨਿਆ ਸੀ ਕਿ ਸੰਤਾਂ ਦੀ ਸਰਨ ਤੋਂ ਜੋ ਕੋਈ ਜੋਜਨ ਅਰਥਾਤ ਚਾਰ ਕੋਹ ਪਰੇ ਰਹੇ ਓਹੀ ਕਲਿਯਾਨ ਜੋਗ ਹੈ। ਅਤੇ ਸੰਤਾਂ ਦੀ ਨਿੰਦਾ ਕਰਨੇ ਕਰਕੇ ਬਾਰੰਬਾਰ ਰਾਮ ਕ੍ਰਿਸ਼ਨ ਆਦਿਕ ਅਵਤਾਰਾਂ ਦੀ ਪਦਵੀ ਪ੍ਰਾਪਤ ਹੁੰਦੀ ਹੈ। ਸੋ ਇਸੀ ਪ੍ਰਕਾਰ ਇਨ੍ਹਾਂ ਅਜ ਕਲ ਦੇ ਜਿਨ੍ਹਾਂ ਦੀ ਗਰਦਨ ਵਿਚ ਅਹੰਕਾਰ ਦੀ ਆਕੜ ਦਾ ਕਿੱਲਾ ਵੜਿਆ ਹੋਇਆ ਹੈ ਕਿਸੀ ਨੂੰ ਵਡਾ ਜਾਣ ਕੇ ਨਿੰਵ ਕਰ ਛੋਟਾ ਹੋਣਾ ਨਹੀਂ ਚਾਹੁੰਦੇ ਐਸੇ ਨੌਜੁਵਾਨ ਖਾਲਸਾ ਸਿੰਘਾਂ ਨੇ ਉਸ ਬਚਨ ਦਾ ਅਸਲ ਭਾਵ ਜਾਣੇ ਤੋਂ ਬਿਨਾ ਹੀ ਹੋਰ ਦਾ ਹੋਰ ਅਰਥ ਮੰਨਕੇ ਏਹ ਬਚਨ ਅਗੇ ਰਖ ਲਇਆ ਹੈ ਜਿਸ ਕਰਕੇ ਨਿਵਣ ਵਾਲੀ ਜੁਵਾਨੀ ਦੀ ਮਰਗ ਤੋਂ

ਬਚ ਗਏ। ਪਰ ਤਦ ਭੀ ਅਸੀ ਤਾਂ ਇਸ ਬਚਨ ਦੇ ਅਸੂਲ ਦੇ ਕਾਇਲ ਹਾਂ। ਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਸੀ ਖਾਲੀ ਗ੍ਰੰਥ ਅਥਵਾ ਗ੍ਰੰਥ ਸਾਹਿਬ ਹੀ ਨਹੀਂ ਮੰਨਦੇ ਬਲਕੇ ਗੁਰੂ ਗ੍ਰੰਥ ਸਾਹਿਬ ਕਰਕੇ ਮੰਨਦੇ ਹਾਂ। ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦੇ ਘਰ ਦੇ ਜਿਤਨੇ ਫਿਰਕੇ ਹੈਨ ਸਭਨਾਂ ਦਾ ਸਾਂਝਾ ਗੁਰੂ ਗੁਰੂ ਗ੍ਰੰਥ ਸਾਹਿਬ ਹੀ ਹੈ। ਜੋ ਕੋਈ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਨਾ ਮੰਨੇ ਓਹ ਗੁਰੂ ਘਰ ਵਿਚੋਂ ਨਹੀਂ ਹੋ ਸਕਦਾ ਉਸਦੇ ਨਾਲ ਇਕੋ ਖਾਲਸੇ ਦਾ ਕੀ ਸਭਨਾਂ ਗੁਰੂ ਮਤ ਦੇ ਫਿਰਕਿਆਂ ਦੀ ਵਰਤਣ ਨਹੀਂ ਹੋਸਕਦੀ। ਸੋ ਗੁਰੂ ਗ੍ਰੰਥ ਸਾਹਿਬ ਸਭਨਾਂ ਦਾ ਸਾਂਝਾ ਗੁਰੂ ਤੇ ਸਾਹਿਬ ਹੈ ਅਰ ਡੰਕੇ ਦੀ ਚੋਟ ਨਾਲ ਹੈ। ਪਰ ਇਸ ਬਚਨ ਵਿਚੋਂ ਏਹ ਭਾਵ ਕਢ ਲੈਣਾ ਕਿ ਗੁਰੂ ਗ੍ਰੰਥ ਸਾਹਿਬ ਜੀ ਤੋਂ ਛੁਟ ਹੋਰ ਦੇਹ ਧਾਰੀ ਗੁਰੂ ਹੀ ਕੋਈ ਨਹੀਂ ਏਹ ਉਤੇ ਕਥਨ ਕੀਤੇ ਹੋਏ ਮਨਮੁਖ ਦੀ ਨਿਆਈਂ ਉਲਟੀ ਸਮਝ ਨਾਲ ਉਲਟਾ ਭਾਵ ਕਢ ਲੈਣਾ ਹੈ॥

ਸੋ ਗੁਰੂ ਸਾਹਿਬ ਜੀ ਦੇ ਇਸ ਬਚਨ ਦਾ ਤਾਤਪ੍ਰਜ ਅਸਲ ਹੋਰ ਹੈ ਤੇ ਏਹ ਲੋਕ ਹੋਰ ਦਾ ਹੋਰ ਹੀ ਵਿਰੁਧ ਭਾਵ ਕਢਦੇ ਹੈਨ। ਸੋ ਗੁਰੂ ਸਾਹਿਬ ਜੀ ਦੇ ਇਸ ਬਚਨ ਦਾ ਏਹ ਤਾਤਪ੍ਰਜ ਹੈ ਕਿ ਮਹਾਰਾਜ ਜੀ ਜੋ ਭੂਤ ਭਵਿਖਤ ਦੇ ਜਾਨਨ ਵਾਲੇ ਸੇ ਉਨਾਂ ਨੇ ਜਾਣਿਆ ਕਿ ਸਾਡੇ ਸਰੀਰ ਦੇ ਅੰਤ੍ਰਧਿਆਨ ਹੋਏ ਮਗਰੋਂ ਸਿਖ ਲੋਕ ਮਨਮਤੀਏ

ਆਪਾ ਪੰਥੀਏ ਹੀ ਨਾ ਹੋ ਜਾਨ। ਆਪਣੇ ਹੀ ਮਨਮਾਨੇ ਮਤੇ ਹੀ ਨਾ ਚਲਾ ਲੈਨ। ਤੇ ਗੁਰੂ ਕਾ ਮਤ ਕਿਨਾਰੇ ਹੀ ਰੈਹ ਜਾਏ। ਇਸ ਲਈ ਏਹ ਬਚਨ ਕਹਿਕੇ ਸ੍ਰਬਤ ਸਿਖਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਚਰਨੀ ਪਾਇਆ ਅਥਵਾ ਲੜ ਲਾਇਆ। ਇਸਤੋਂ ਏਹ ਭਾਵ ਪ੍ਰਗਟ ਕੀਤਾ ਕਿ ਭਈ ਅਪਣੀ ਮਨ ਮਤ ਕੋਈ ਕਿਸੀ ਨੇ ਨਾ ਕਰਨੀ। ਗੁਰੂ ਗ੍ਰੰਥ ਸਾਹਿਬ ਜੀ ਤੁਹਾਡਾ ਗੁਰੂ ਹੈ ਜੋ ਕੁਛ ਗੁਰੂ ਗ੍ਰੰਥ ਸਾਹਿਬ ਜੀ ਦੀ ਆਗਿਆ ਹੋਵੇ ਜੇਹੜਾ ਰਸਤਾ ਤੁਹਾਨੂੰ ਗੁਰੂ ਗ੍ਰੰਥ ਸਾਹਿਬ ਦਸੇ ਉਸੀ ਨੂੰ ਮੰਨੋ ਤੇ ਉਸੀ ਰਸਤੇ ਪਰ ਚਲੋ। ਪਰ ਉਸ ਹੁਕਮ ਨੂੰ ਮੰਨਨਾ ਤੇ ਉਸ ਰਸਤੇ ਚਲਨਾ ਤਾਂ ਪਿਛੇ ਰਹਿਆ ਇਸਦੇ ਵਿਰੁਧ ਰੌਲਾ ਪਾਉਣ ਪਰ ਤਿਆਰ ਹੋਪਏ। ਇਸ ਬਚਨ ਦਾ ਉਲਟਾ ਭਾਵ ਇਨਾਂ ਨੇ ਕਢਿਆ। ਸੋ ਇਸਉਲਟਾ ਭਾਵ ਕਢਣਦਾ ਕਾਰਨ ਓਹੀਹੈ ਜੋਹੋਰ ਸ਼ਾਸਤ੍ਰ ਕਾਰਾਂ ਨੇ ਲਿਖਿਆ ਹੈ ਪ੍ਰਮਾਣ ਦਿਤਾ ਹੈ ਕਿ ਸੂਰਜ ਸਾਰੇ ਸੰਸਾਰ ਨੂੰ ਪ੍ਰਕਾਸ ਕਰਦਾ ਹੈ ਪਰ ਉੱਲੂ ਤੇ ਚਾਮਚੜਿੱਕਾਂ ਚਮਗਾਦੜ ਆਦਿਕਾਂ ਨੂੰ ਅੰਧੇਰਾ ਕਰ ਦੇਂਦਾ ਹੈ। ਈਕੁਰ ਹੀ ਸ਼ਾਸਤ੍ਰ ਦੇ ਬਚਨ ਹੈਨ। ਜਗਿਆਸੂਆਂ ਪ੍ਰੇਮੀਆਂ ਨੂੰ ਤਾਂ ਪ੍ਰਕਾਸ਼ ਕਰਦੇ ਹੈਨ। ਪਰ ਮਨਮੁਖੀ ਕੁਟਲ ਲੋਕ ਉਲਟਾ ਭਾਵ ਕਢਕੇ ਆਪ ਅਗਿਆਨ ਵਿਚ ਫਸਜਾਂਦੇ ਹੈਨ ॥

ਅਥਵਾ ਜੀਕੁਰ ਸ੍ਵਾਂਤੀ ਬੂੰਦ ਕੇਲੇ ਦੇ ਵਿਚ ਪੈਣੇ ਕਰਕੇ ਕਪੂਰ, ਸਿੱਪ ਵਿਚ ਪੈਣੇ ਕਰਕੇ ਮੋਤੀ ਬਣਦੀ ਹੈ

ਤੇ ਸ੍ਰਪ ਦੇ ਮੁਖ ਪੈਣੇ ਕਰਕੇ ਬਿਖ ਬਣਦੀ ਹੈ। ਸੋਈ ਹਾਲ ਖੋਟਾ ਫਲ ਦੇਨ ਵਾਲਾ ਇਨਾਂ ਨੌਜੁਵਾਨਾਂ ਦਾ ਹੈ ॥

## ਭੋਲਾ ਸਿੰਘ

ਏਹ ਗਲ ਠੀਕ ਹੈ ਜਿ ਅਸਾਂ ਲੋਕਾਂ ਨੂੰ ਕੋਈ ਅਪਣੀ ਮਨ ਮਤ ਨਹੀਂ ਕਰਨੀ ਚਾਹੀਦੀ। ਜਦ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਿਆਂ ਤਦ ਜੋ ਕੁਛ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਹੋਵੇ ਸਿਰ ਪੈਰ ਹਿਲਾਏ ਤੋਂ ਬਿਨਾਂ ਮੰਨਨਾ ਚਾਹੀਏ । ਗੁਰੂ ਗੋਰ ਤੇ ਮੁਰੀਦ ਮੁਰਦਾ ਕਹਿਆ ਹੈ। ਸੋ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਨ ਦਾ ਕੇਵਲ ਇਤਨਾ ਹੀ ਪ੍ਰਯੋਜਨ ਨਹੀਂ ਕਿ ਅਕਾਰ ਮਾਤ੍ਰ ਨੂੰ ਹੀ ਗੁਰੂ ਮੰਨ ਕੇ ਮਥਾ ਟੇਕ ਛਡਿਆ ਬਾਣੀ ਸੁਣ ਪੜ੍ਹ ਕੇ ਸਿਰ ਹਿਲਾਇ ਛਡਿਆ। ਅਰ ਹੁਕਮਾਂ ਬਚਨਾਂ ਦਾ ਵੀਚਾਰ ਨਾ ਕੀਤਾ। ਸੋ ਅਸਾਂ ਸਿਖਾਂ ਨੂੰ ਏਹ ਕਰਨਾ ਚਾਹੀਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਅਗੇ ਅਪਣੀਆਂ ਜੁਗਤੀਆਂ ਉਕਤੀਆਂ ਛਡ ਕੇ ਮੁਰਦੇ ਦੀ ਨਿਆਂਈਂ ਹੋ ਜਾਈਏ। ਅਸਾਂ ਸਿਖਾਂ ਨੂੰ ਜੋਗ ਹੈ ਕਿ ਜੇਕਰ ਗੁਰੂ ਗ੍ਰੰਥ ਸਾਹਿਬ ਜੀ ਸਾਨੂੰ ਖੂਹੇ ਵਿਚ ਤੇ ਖਾਤੇ ਵਿਚ ਸਿਟੇ ਤਾਂ ਖੂਹੇ ਵਿਚ ਤੇ ਖਾਤੇ ਵਿਚ ਡਿਗ ਪਈਏ। ਜੇ ਪਹਾੜ ਪਰ ਚੜ੍ਹਾਏ ਤਾਂ ਦੌੜਕੇ ਚੜ੍ਹ ਜਾਈਏ। ਬਿਠਾਏ ਤਾਂ ਬੈਠੀਏ। ਉਠਾਏ ਤਾਂ ਉਠੀਏ। ਤੇ ਜੇਕਰ ਕਿਸੀ ਗੁਰੂ ਤੋਂ ਸਬਦ ਮੰਤ੍ਰ (ਨਾਮ ਦ

ਉਪਦੇਸ ) ਲੈਨ ਦਾ ਹੁਕਮ ਕਰੇ ਤਾਂ ਓਹੋ ਜੇਹੇ ਗੁਰੂ ਦੀ ਢੂੰਡ ਕਰੀਏ । ਪਰ ਹੁਣ ਏਹ ਕ੍ਰਿਪਾ ਕਰਕੇ ਦਸੋ ਕਿ ਗੁਰੂ ਗ੍ਰੰਥ ਸਾਹਿਬ ਜੀ ਕੀ ਹੁਕਮ ਕਰ ਰਹੇ ਹੈਨ ?

## ਬਿਬੇਕਾ ਸਿੰਘ

ਸੁਣੋ ਗੁਰੂ ਗ੍ਰੰਥ ਸਾਹਿਬ ਜੀ ਦਾ ਏਹ ਹੁਕਮ ਹੈ ਕਿ ਸੰਸਾਰ ਝੂਠਾ ਹੈ ਇਸਦੇ ਝੂਠੇ ਪਦਾਰਥਾਂ ਵਿਚ ਹੀ ਖਚਿਤ ਨਾ ਹੋ ਜਾਓ ਮਾਨੁਖਾ ਜਨਮ ਨੂੰ ਦੁਰਲਭ ਜਾਣ ਕੇ ਆਵਾ ਗਉਨ ਤੋਂ ਛੁਟਣ ਦਾ ਉਪਾਉ ਏਹ ਕਰੋ ਕਿ ਹੋਰ ਸਾਰੇ ਕਰਮ ਧਰਮ ਜੋ ਪਿਛਲੇ ਜੁਗਾਂ ਦੇ ਸਮੇ ਦੇ ਸਨ ਪਿਛੇ ਰਖਕੇ ਸਾਧੂ ਸੰਤਜਨ ਮਹਤਾਮਾਂ ਗੁਰੂ ਦੀ ਸਰਨ ਪਕੜ ਸੇਵਾ ਦੁਵਾਰਾ ਪ੍ਰਸੰਨ ਕਰਕੇ ਉਨਾਂ ਦੇ ਮੁਖ ਦੁਵਾਰਾ ਨਾਮ ਗੁਰ ਮੰਤ੍ਰ ਸਬਦ ਪ੍ਰਾਪਤ ਕਰਕੇ ਸ੍ਵਾਸ ਸ੍ਵਾਸ ਉਸ ਸਬਦ ਮੰਤ੍ਰ ਦਾ ਅਭਿਯਾਸ ਕਰੋ । ਬਸ ਏਹ ਹੁਕਮ ਹੈ ਤੇ ਇਸ ਹੁਕਮ ਦੀ ਤਾਮੀਲ਼ ਦੀ ਲੋੜ ਤੇ ਇਸ ਦੀ ਮਹਿਮਾ ਅਤੇ ਇਸਦਾ ਫਲ਼ ਬਰਨਿਨ ਹੋਇਆ ਹੈ । ਸੋ ਇਹ ਹੁਕਮ ਤੇ ਇਸ ਹੁਕਮ ਦੀ ਮਹਿਮਾ ਤੇ ਫਲ਼ ਇਕ ਥਾਂ ਨਹੀਂ ਦੋ ਚਾਰ ਦਸ ਬੀਸ ਪੰਜਾਹ ਸੌ ਥਾਂ ਨਹੀਂ ਬਾਰੰਬਾਰ ਬਾਰੰਬਾਰ ਬਾਰੰ-ਬਾਰ ਮੁੜ ਮੁੜ ਕੇ ਹਜਾਰ ਹਾ ਵੇਰ ਕਥਨ ਹੋ ਰਹਿਆ ਹੈ । ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਇਕ ਪਾਲ਼ ( ਸਤ੍ਰ ) ਮੋਤੀਆਂ ਦੀ ਲੜੀ ਪ੍ਰੋਤੀ ਹੋਈ ਹੈ ਸੋ ਉਸ ਹਰ ਇਕ ਮੋਤੀਆਂ

ਦੀ ਲੜੀ ਦੇ ਵਿਚ ਇਸੀ ਹੁਕਮ ਦੀ ਆਭਾ ਪ੍ਰਗਟ ਹੋ ਰਹੀ ਹੈ। ਇਕ ਅਨਮਤੀ ਪਾਦਰੀ ਨੇ ਏਹ ਵਿਕਲਪ ਕੀਤਾ ਸੀ ਕਿ ਇਕੋ ਹੀ ਗਲ ਬਾਰੰਬਾਰ ਗ੍ਰੰਥ ਸਾਹਿਬ ਵਿਚ ਕਥਨ ਕੀਤੀ ਹੈ। ਉਤ੍ਰ ਦੇਨ ਵਾਲੇ ਨੇ ਏਹ ਦਿਤਾ ਕਿ ਓਹ ਇਕੋ ਹੀ ਗਲ ਰੰਗਾ ਰੰਗ ਦੇ ਮਜਮੂਨਾਂ ਵਿਚ ਐਸੀ ਫ਼ਸਾਹਿਤ ਦੇ ਨਾਲ ਕਥਨ ਹੋਈਹੈ ਕਿ ਜਿਉਂ ਜਿਉਂ ਪੜ੍ਹਿਆ ਸੁਣਿਆ ਜਾਏ ਤਿਉਂ ਤਿਉਂ ਰੁਚੀ ਵਧਦੀ ਹੈ ਤੇ ਛਡਣ ਪਰ ਦਿਲ ਨਹੀਂ ਚਾਹੁੰਦਾ। ਤੇ ਬਾਰੰਬਾਰ ਕਥਨ ਕਰਕੇ ਸਤ ਦਸਤੇ ਦੀ ਲਿਖਤ ਇਸ ਵਾਸਤੇ ਕੀਤੀ ਕਿ ਕਲਜੁਗ ਦੇ ਲੋਕ ਮਹਾ ਮਤਿ ਮੰਦ ਹੈਨ ਤੇ ਇਕ ਦੋ ਚਾਰ ਦਸ ਵੀਹ ਪੰਜਾਹ ਸੌ ਵੇਰ ਭੀ ਹੁਕਮ ਸੁਣ ਕੇ ਫਿਰ ਮਗਰੇ ਹੀ ਰੈਹਨਗੇ ਤਾਂ ਹਜ਼ਾਰਾਂ ਵੇਰ ਹੁਕਮ ਚੜ੍ਹਾਇਆ। ਮਤਲਬ ਏਹ ਕਿ ਅਜ ਕਲ ਦੇ ਲੋਕਾਂ ਨੂੰ ਢੀਠ ਜਾਣ ਕੇ ਇਕੋ ਹੁਕਮ ਹਜਾਰਾਂ ਵੇਰ ਜਾਰੀ ਕਰਕੇ ਗ੍ਰੰਥ ਸਾਹਿਬ ਜੀ ਦੀ ਬੀੜ ਬਧੀ। ਬਲਕੇ ਗੁਰੂ ਜੀ ਮਹਾਰਾਜ ਨੇ ਏਹ ਬਿਚਾਰ ਕਰਕੇ ਕਿ ਐਸਾ ਨਾ ਹੋਵੇ ਕਿ ਅਸ਼ਰਧਕ ਲੋਕ ਕੇਵਲ ਸਾਡੇ ਹੁਕਮਾਂ ਪਰ ਭਰੋਸਾ ਹੀ ਨਾ ਰਖ ਸਕਣ ਤਾਂ ਅਨੇਕ ਸੰਤਾਂ ਭਗਤਾਂ ਵੇਦਾਂ ਸ਼ਾਸਤ੍ਰਾਂ ਪੁਰਾਣਾਂ ਮਤ ਮਤਾਂਤ੍ਰਾਂ ਦੀਆਂ ਸ਼ਾਧੀਆਂ ਨਾਲ ਖਤ ਪਕਾ ਕੇ ਬੀੜ ਬਧੀ। ਇਕ ਐਮ-ਏ ਵਿਦਵਾਨ ਨੇ ਪ੍ਰਸ਼ਨ ਕੀਤਾ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਰਲੀ ਮਿਲੀ ਹੈ ਠੀਕ ਢੰਗ ਪਰ ਕਿਉਂ ਨਹੀਂ ਚਲਦੀ ਜੈਸੇ ਸਾਡੀ

ਫ਼ਲਾਸਫ਼ੀ ਦੀਆਂ ਕਿਤਾਬਾਂ ਦਾ ਢੰਗ ਹੈ। ਸੋ ਇਸ ਪ੍ਰਸ਼ਨ ਦਾ ਏਹ ਭਾਵ ਸਮਝ ਕੇ ਕਿ ਵਖੋ ਵਖਰੇ ਵਿਸ਼ੇ ਦੇ ਜੋਗ ਵਿਸਿਸ਼ਟ ਦੀ ਰੀਤੀ ਨਾਲ ਪ੍ਰਕਰਣ ਵਖੋ ਵਖਰੇ ਕਿਉਂ ਨਹੀਂ ਨਿਰੂਪਣ ਕੀਤੇ। ਉਤ੍ਰ ਦੇਨ ਵਾਲੇ ਨੇ ਏਹ ਉਤ੍ਰ ਦਿਤਾ ਕਿ ਏਹ ਗੁਰੂ ਗ੍ਰੰਥ ਸਾਹਿਬ ਜੀ ਦੀ ਹੀ ਵਡਿਆਈ ਹੈ ਕਿ ਇਸ ਗਲ ਨੂੰ ਸਮਝਨ ਲਈ ਕਿ ਮਾਨੁਖਾ ਜਨਮ ਵਿਚ ਮੈਨੂੰ ਕੀ ਕਰਨਾ ਚਾਹੀਏ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦੇ ਪੜ੍ਹਨੇ ਸੁਣਨੇ ਵਿਚਾਰਨੇ ਸਮਝਨੇ ਪਰ ਹੀ ਨਾ ਰਹੇ ਕਿ ਸਾਰੇ ਦੇ ਪੜ੍ਹਨੇ ਸੰਮਝਨੇ ਕਰਕੇ ਹੀਕੁਛ ਪਲੇ ਪਵੇ। ਜੇ ਕਰ ਐਸਾ ਹੋਂਦਾ ਤਾਂ ਕੋਟਾਂ ਮਧੇ ਕਿਸੀ ਇਕ ਅਧ ਨੂੰ ਹੀ ਕੁਛ ਪਲੇ ਪੈਂਦਾ। ਅਗਲਾ ਪੜ੍ਹਦਿਆਂ ਪਿਛਲਾ ਭੁਲ ਜਾਂਦਾ। ਪਰ ਗੁਰੂ ਜੀ ਨੇ ਐਸੇ ਪਰਮਉਦਾਰ ਉਪਕਾਰ ਵਾਲੀ ਏਹ ਬੀੜ ਰਚੀ ਹੈ ਕਿ ਜਿਥੋਂ ਕਿਧਰੋਂ ਥੋੜੇ ਮਾਤ੍ਰ ਦੇ ਪੜ੍ਹਨ ਸੁਨਨਦਾ ਅਵਸਰ ਮਿਲੇ ਉਸ ਥੋੜੇ ਵਿਚ ਹੀ ਸਾਰਾ ਮਤਲਬ ਪੂਰਾ ਹੋ ਜਾਏ। ਇਕੋ ਸਬਦ ਪੜ੍ਹੇ ਸੁਣੇ ਓਸੀ ਵਿਚੋਂ ਸਭ ਕਰਨ ਵਾਲੀ ਕਾਰ ਦਾ ਪਤਾ ਮਿਲ ਜਾਏ। ਏਹ ਨਹੀਂ ਕਿ ਕਿਧਰੋਂ ਖੰਡ ਲਿਆ ਕਿਧਰੋਂ ਮੈਦਾ ਕਿਧਰੋਂ ਘਿਉ ਕਿਧਰੋਂ ਪਾਣੀ ਕਿਧਰੋਂ ਅਗ ਕਿਧਰੋਂ ਲਕੜੀਆਂ ਭਾਂਡੇ ਆਦਿਕ ਤੇ ਕੜਾਹ ਬਣਾ ਕੇ ਖਾਣ ਦਾ ਅਵਸਰ ਮਿਲੇ। ਬਲਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤਿਆਰ ਕੜਾਹ ਪ੍ਰਸਾਦ ਦਾ ਖੂਨਚਾ ਭਰਿਆ ਹੈ ਗੱਫਾ ਲਾਉਣ ਦੀ ਦੇਰ ਹੈ। ਸੋ ਐਸਾ ਪਦਾਰਥ

ਮਈ ਗ੍ੰਥ ਸਾਹਿਬ ਰਚਿਆ ਗਇਆ ਜਿਸ ਦੇ ਲਈ ਸ੍ਰੀ ਕਲਗੀਧਰ ਜੀ ਮਹਾਰਾਜ ਨੇ ਏਹ ਬਚਨ ਕੀਤਾ ॥

ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ੰਥ।

ਸੋ ਹੁਣ ਸਿਧਾਂਤ ਏਹ ਕਿ ਸ੍ਰੀ ਗੁਰੂ ਜੀ ਮਹਾਰਾਜ ਜੀ ਦੀ ਤਾਂ ਓਹ ਕਰਨੀ ਕਿ ਇਕੋ ਫੁਰਮਾਨ ਬਾਰੰਬਾਰ ਹਜਾਰਾਂ ਵੇਰ ਇਕ ਇਕ ਮੋਤੀਆਂ ਦੀ ਲੜੀ ਵਰਗੀ ਸਤ੍ਰ ਸਤ੍ਰ ਵਿਚੋਂ ਪ੍ਰਗਟ ਪੁਕਾਰ ਪੁਕਾਰ ਕਰਕੇ ਬਰਨਿਨ ਕੀਤਾ ਹੈ। ਪਰ ਆਫਰੀਨ ਹੈ ਅਜਕਲ ਦੇ ਬੇਸ਼ਰਮ ਢੀਠ ਸਿਰ ਗੁੰਮ ਖਾਲਸਾ ਨੂੰ ਜੋ ਕਹਿੰਦੇ ਹੈਨ ਕਿ ਗੁਰੂ ਗ੍ੰਥ ਸਾਹਿਬ ਜੋ ਗੁਰੂ ਹੋ ਗਇਆ ਤਾਂ ਹੋਰ ਕਿਸੀ ਦੇਹ ਧਾਰੀ ਗੁਰੂ ਦੀ ਲੋੜ ਨਹੀਂ। ਸੋ ਤਾਤਪ੍ਰਜ ਏਹ ਕਿ ਜੋ ਗਲ ਸਿਰ ਦੀ ਹੈ ਉਸੀ ਨੂੰ ਗਡੂੰਦ ਕਰਦੇ ਹੈਨ ਇਸ ਕਰਕੇ ਇਨਾਂ ਨੂੰ ਹੀ ਸਿਰਗੁੰਮ ਕਹਿਣਾ ਸਮਝਣਾ ਬਣਦਾ ਹੈ। ਜਿਸਦਾ ਮੇਲ ਖਾਲਸੇ ਨੂੰ ਕਰਨਾ ਮਨਾ ਹੈ ॥

ਸਾਰਕਿਤਾਵਲੀ ਦਾ ਬਚਨ ਹੈ।

ਅਰ ਅੰਮ੍ਰਿਤ ਜਾਸ ਹਲਾਹਲ ਹ੍ਵੈ ਨਹਿ
ਔਖਦ ਵੈਦ ਨਹੀਂ ਕਛ ਤਾਸੇ।

ਤਾਤਪ੍ਰਜ ਏਹ ਕਿ ਜਿਸਨੂੰ ਅੰਮ੍ਰਿਤ ਪਿਲਾਇਆ ਜਾਏ ਤੇ ਓਹ ਅੰਮ੍ਰਿਤ ਪੀਤਾ ਹੋਇਆ ਉਸਨੂੰ ਬਿਖ ਹੋਕੇ ਲਗੇ ਤਾਂ ਉਸਦੇ ਬਚਾਉ ਲਈ ਨਾ ਕੋਈ ਦਵਾਈ ਹੀ ਹੈ

ਅਤੇ ਨਾਹੀਂ ਕੋਈ ਹਕੀਮ ਉਸ ਨੂੰ ਬਚਾਇ ਸਕਦਾ ਹੈ। "ਸਬ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ" ਏਹ ਬਚਨ ਅੰਮ੍ਰਿਤ ਦੇ ਤੁੱਲ ਸੀ ਜੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਦੇ ਤੇ ਜੋ ਰਸਤਾ ਗੁਰੂ ਗ੍ਰੰਥ ਸਾਹਿਬ ਜੀ ਦਸਦੇ ਉਸ ਪਰ ਤੁਰਦੇ ਜੈਸੇ ਬਚਨ ਹੈ॥

ਜੋ ਗੁਰ ਦਸੇ ਵਾਟ ਮੁਰੀਦਾ ਜੋਲੀਐ।

ਪਰ ਇਸ ਅੰਮ੍ਰਿਤ ਰੂਪੀ ਬਚਨ ਨੇ ਇਨਾਂ ਪਰ ਉਲਟਾ ਏਹ ਜ਼ੈਹਰ ਦਾ ਅਸਰ ਕੀਤਾ ਕਿ ਗੁਰੂ ਗ੍ਰੰਥਸਾਹਿਬ ਜੀਦੇ ਰਸਤੇ ਨੂੰ ਮਾਰਨਵਾਲੇ ਬਾਟਮਾਰ ਹੋਪਏ। ਅਰਥਾਤ ਸੰਸਾਰਦੇ ਪਦਾਰਥਾਂ ਨੂੰ ਨਾਸਵੰਤ ਜਾਣਕੇ ਵਿਚ ਖਚਿਤ ਨਾ ਹੋਕਰ ਸਾਧੂ ਸੰਤ ਮਹਾਤਮਾ ਗੁਰੂ ਦੀ ਸਰਣ ਹੋ ਸ਼ਬਦ ਗੁਰਮੰਤ੍ਰ ਪ੍ਰਾਪਤਕਰਕੇ ਉਸਦਾ ਅਭਿਯਾਸ ਕਰਨਦੇ ਬਦਲੇ ਕੈਹ ਰਹੇ ਹੈਨ ਕਿ ਦੇਹ ਧਾਰੀ ਗੁਰੂ ਦੀ ਕੋਈ ਲੋੜ ਨਹੀਂ ਗੁਰ ਮੰਤ੍ਰ ਵੰਤ੍ਰ ਕੋਈ ਨਹੀਂ ਕੇਵਲ ਅੰਮ੍ਰਿਤ ਛਕ ਲਵੋ ਤੇ ਗ੍ਰੰਥ ਸਾਹਿਬ ਨੂੰ ਗੁਰੂ ਮੰਨ ਛਡੋ ਹੋਰ ਬਸ। ਸੋ ਇਨਾਂ ਖੋਟੇ ਭਾਗਾਂ ਵਾਲਿਆਂ ਦਾ ਮਾਨੁਖਾ ਜਨਮ ਪਾਇਕੇ ਖਾਲਸਾ ਪੰਥ ਵਿਚ ਆਵਣਾ ਈਕੁਰ ਹੈ ਜੀਕੁਰ ਕਹਾਉਤ ਹੈ॥

ਕਰਮ ਹੀਨ ਜਾਂ ਜੰਵੀ ਜਾਇ।
ਰੁਸ ਬਹੇ ਜਾਂ ਮੱਖੀ ਖਾਇ॥

ਇਨਾਂ ਅਭਾਗੀ ਦੈਤਬੁਧੀ ਵਾਲੇ ਲੋਕਾਂ ਨੂੰ ਵਾਹਗੁਰੂ ਜੀਨੇ ਏਹ ਸਮਝ ਹੀ ਨਹੀਂ ਬਖਸੀ ਕਿ ਇਸ ਭੇਦ ਨੂੰ ਜਾਣਨ

ਕਿ ਸ੍ਰੀ ਗੁਰੂ ਨਾਨਕ ਆਦਿ ਦਸ ਪਾਤਸ਼ਾਹੀਆਂ ਦਾ ਮਤ ਹੀ ਏਹੁ ਹੈ ਕਿ ਇਕ ਗੁਰੂ ਬਨੇ ਦੂਜਾ ਸਿਖ ਬਨੇ ਜੋ ਗੁਰੂ ਬਣੇ ਉਹ ਨਾਮ ਅਰਥਾਤ ਸਬਦ ਗੁਰਮੰਤ੍ਰ ਬਖਸੇ। ਤੇ ਜੋ ਸਿਖ ਬਣੇ ਉਸ ਨਾਮ ਦੀ ਬਖਸੀਸ ਪਾਇ ਇਸੀ ਗਲ ਨੂੰ ਗੁਰਮੁਖ ਕਰਨਾ ਤੇ ਗੁਰਮੁਖ ਹੋਨਾ ਕਹਿਆ ਹੈ। ਇਸੀ ਗਲ ਨੂੰ ਗੁਰੂ ਕੀ ਮਤ ਗੁਰਸਿਖੀ ਮਾਰਗ ਗੁਰਮੁਖ ਮਾਰਗ ਨਾਮ ਕਰਕੇ ਬਰਨਨ ਕੀਤਾ ਹੈ। ਕੈਸਾ ਭੀ ਏਹ ਮਾਰਗ ਹੈ ਜਿਸਨੂੰ ਭਾਈ ਗੁਰਦਾਸ ਜੀ ਨੇ ਗਾਡੀ ਰਾਹ ਕਰਕੇ ਕਥਨ ਕੀਤਾ ਹੈ। ਸੋ ਜੋ ਗੁਰੂ ਦੇ ਮੁਖ ਦੁਵਾਰਾ ਸਬਦ ਗੁਰਮੰਤ੍ਰ ਸੁਨੇ ਓਹੀ ਸਿਖ ਹੈ। ਨਹੀਂ ਤਾਂ ਗੁਰੂ ਗ੍ੰਥ ਸਾਹਿਬ ਜੀ ਉਸ ਨੂੰ ਕਹਿੰਦੇ ਹੈਨ ਕਿ ਓਹ ਸਾਕਤ ਹੈ। ਨਿਗੁਰਾ ਹੈ। ਮਨਮੁਖ ਹੈ। ਬੇ ਮੁਖ ਹੈ। ਜੇ ਓਹ ਬਹੁਤ ਗਲਾਂ ਜਾਣਦਾ ਹੈ ਤਾਂ ਹਰਿ ਦਰਗਹ ਵਿਚ ਓਹ ਭ੍ਰਸਟੀ ਹੈ ਬੇਸਵਾ ਦੇ ਪੁਤ੍ਰ ਦੀ ਨਿਆਈਂ ਧ੍ਰਕਟੀ ਹੈ। ਉਸਦਾ ਜਨਮ ਹੀ ਧ੍ਰਿਕਾਰ ਜੋਗ ਤੇ ਭ੍ਰਸਟ ਹੈ ਕੂਕਰ ਸੂਕਰ ਗਰਧਪ ਕਾਗ ਸਰਪ ਆਦਿ ਜੂਨਾਂ ਦੇ ਤੁਲ ਭੀ ਓਹ ਮੂਰਖ ਨਹੀਂ ਹੋ ਸਕਦਾ। ਜੇ ਕਰ ਸੈਂਕੜੇ ਹੀ ਚੰਦ ਚੜਨ ਹਜਾਰਾਂ ਹੀ ਸੂਰਜ ਉਗਵਣ ਬਿਨਾਂ ਇਸ ਗਲ ਦੇ ਘੋਰ ਅੰਧੇਰਾ ਹੈ। ਤੇ ਜਿਸ ਨੂੰ ਗੁਰੂ ਦੀ ਸਰਨ ਹੋਕੇ ਗੁਰ ਮੰਤ੍ਰ ਸਬਦ ਦੀ ਬਿਧਿ ਪ੍ਰਾਪਤ ਹੋਈ ਹੈ ਤਾਂ ਓਹ ਈਕੁਰ ਬਦਲ ਗਇਆ ਹੈ ਮਾਨੋ ਕਚ ਤੋਂ ਕੰਚਨ, ਬਿਖ ਤੋਂ ਅੰਮ੍ਰਿਤ, ਲੋਹੇ ਤੋਂ ਲਾਲ, ਪਥਰ ਤੋਂ ਮਾਣਕ, ਕਾਠ ਤੋਂ

ਦੰਦ ਖੰਡ, ਤੇ ਪਸੂ ਤੋਂ ਦੇਵਤਾ, ਤੇ ਪ੍ਰੇਤ ਤੋਂ ਮਾਨੁਖ ਹੋ ਗਇਆ ਹੈ ਸੋ ਤਾਤਪ੍ਰਜ ਏਹ ਕਿ ਜੋ ਗੁਰੂ ਮੁਖ ਦ੍ਵਾਰਾ ਮੰਤ੍ਰ ਸਬਦ ਸੁਣੇ ਉਹ ਸਿਖ ਹੈ । ਤੇ ਇਸ ਪਦਾਰਥ ਦੇ ਦਾਨ ਕਰਨ ਵਾਲੇ ਦਾ ਨਾਮ ਹੀ ਗੁਰੂ ਹੈ। ਗੁਰੂ ਮਤ ਦੀ ਅਸਲੀ ਰਾਸ ਮੂੜੀ ਹੀ ਏਹੁ ਗਲ ਹੈ। ਸੋ ਜੇਕਰ ਏਹ ਸਾਰ ਰੂਪੀ ਗਲ ਨਾ ਹੋਵੇ ਤਾਂ ਹੋਰ ਸਭ ਕੁਛ ਛਿਲਾਂ ਵਤ ਹੈ

## ਭੋਲਾ ਸਿੰਘ

ਕਿਸ ਪ੍ਰਕਾਰ ਸਿਧ ਹੋਵੇ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਗੁਰੂ ਦੀ ਲੋੜ ਦਸੀ ਹੈ ਦੇਹ ਧਾਰੀ ਗੁਰੂ ਦੀ ਹੈ।

## ਬਿਬੇਕਾ ਸਿੰਘ

ਜਗਯਾਸੂ ਅੰਧੇ ਹੈਨ ਗੁਰੂ ਗ੍ਰੰਥਸਾਹਿਬ ਰਸਤਾ ਦਸ ਰਹਿਆ ਹੈ ਦੇਹ ਧਾਰੀ ਗੁਰੂ ਉਂਗਲ ਫੜਕੇ ਰਸਤੇ ਪਰ ਪਾਉਣ ਵਾਲੇ ਹੈਨ। ਨਾਮ ਮੰਤ੍ਰਦਾ ਬਖ਼ਸ਼ਣਾ (ਦਾਨਕਰਨਾ) ਨਾਮ ਦ੍ਰਿੜਾਉਨਾ ਕੰਨ ਵਿਚ ਮੰਤ੍ਰ ਦੇਣਾ ਰੋਮ ਰੋਮ ਦ੍ਵਾਰਾ ਭਜਨ ਹੋਨ ਵਾਲੀ ਜੁਗਤੀ ਸਿਖਲਾਣੀ ਏਹ ਸਭ ਵਾਕ ਇੰਦ੍ਰੇ ਅਰਥਾਤ ਜਿਹਬਾ ਦ੍ਵਾਰਾ ਕਰਨ ਵਾਲੇ ਕੰਮ ਤਾਂ ਦੇਹ ਧਾਰੀ ਗੁਰੂ ਨੇ ਹੀ ਕਰਨੇ ਹੈਨ॥

## ਭੋਲਾ ਸਿੰਘ

ਦੇਹਧਾਰੀ ਗੁਰੂ ਦੀ ਸਰਣ ਜਾਕੇ ਨਾਮ ਸਬਦ ਮੰਤ੍ਰ ਲੈਣ

ਵਿਚ ਕੋਈ ਗੁਰੂ ਗ੍ਰੰਥਸਾਹਿਬ ਜੀ ਦੇ ਬਚਨ ਪ੍ਰਮਾਣ ਦੇਓ॥

## ਬਿਬੇਕਾ ਸਿੰਘ

ਸੁਣੋ ਗੁਰੂਗ੍ਰੰਥਸਾਹਿਬ ਜੀਦੇ ਬਚਨ ਇਤਿ ਆਦਿਕ ਸੈਂਕੜੇ ਤੇ ਹਜਾਰਾਂ ਹੈਨ ॥

ਜਿਸ ਵਖਰਕੋ ਲੈਣ ਤੂੰ ਆਇਆ।
ਰਾਮ ਨਾਮ ਸੰਤਨ ਘਰ ਪਾਇਆ।
ਤਜ ਅਭਿਮਾਨ ਲੇਹੁ ਮਨ ਮੋਲ।
ਰਾਮ ਨਾਮ ਹਿਰਦੇ ਮਹਿ ਤੋਲ।

ਹੋਰ–ਸਾਧੂ ਕੀ ਮਨ ਓਟ ਗਹੁ ਉਕਤਿ ਸਿਆਨਪ ਤਿਆਗ।
ਗੁਰ ਦੀਖਿਆ ਜਹਿ ਮਨ ਬਸੈ ਨਾਨਕ ਮਸਤਕਭਾਗ।

ਹੋਰ–ਸੋ ਸਤਿ ਗੁਰ ਸੇਵਿਹੁ ਸਾਧ ਜਨੁ ਜਿਨ ਹਰਿ ਹਰਿਨਾਮ ਦ੍ਰਿੜ੍ਹਾਇਆ॥

ਹੋਰ–ਸਤਿਗੁਰ ਮਹਾ ਪੁਰਖ ਹੈ ਪਾਰਸੁ ਜੋ ਲਾਗੇ ਸੋ ਫਲ ਪਾਵੈਗੋ॥

ਹੋਰ–ਸੰਤਹਿ ਚਰਨ ਮੋਰਲੋ ਮਾਥਾ। ਹਮਰੇ ਮਸਤਕ ਸੰਤ ਧਰੇ ਹਾਥਾ॥ ਸਾਧਹਿ ਮੰਤ੍ਰ ਮੋਰਲੋ ਮਨੂਆਂ। ਤਾਂਤੇ ਗਤਿ ਹੋਏ ਤ੍ਰੈ ਗੁਨੀਆ॥

ਹੋਰ–ਛੋਡ ਸਿਆਨਪ ਬਹੁ ਚਤਰਾਈ ਸਾਧੂ ਸਰਣੀ ਜਾਇ ਪਾਇ॥

ਹੋਰ–ਤਜਅਭਿਮਾਨੁ ਸਰਨ ਸੰਤਨ ਗਹੁ ਮੁਕਤਿ ਹੋਹਿ ਖਿਨ

ਮਾਹੀ ॥

ਹੋਰ–ਰਾਮ ਨਾਮ ਕੀਰਤਨ ਰਤਨ ਵਥ ਹਰਿ ਸਾਧੂ ਪਾਸ ਰਖੀਜੈ ॥

ਹੋਰ–ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ ਕਾਖਾ। ਰਤਨ ਗਾਹਕੁ ਗੁਰਸਾਧੂਦੇਖਿਓ ਤਬ ਰਤਨੁ ਬਿਕਾਨੋ ਲਾਖਾ। ਮੇਰੈ ਮਨ ਗੁਪਤ ਹੀਰੁ ਹਰਿਰਾਖਾ। ਦੀਨ ਦਇਆਲਿ ਮਿਲਾਇਓ ਗੁਰ ਸਾਧੂ ਗੁਰਿ ਮਿਲਿਐ ਹੀਰੁ ਪਰਾਖਾ ॥

ਹੋਰ–ਗੌਂਡ

ਜੈਸੇ ਮੰਦਰ ਮਹਿ ਬਲਹਰ ਨਾ ਠਾਹਰੈ। ਨਾਮ ਬਿਨਾ ਕੈਸੇ ਪਾਰ ਉਤਰੈ। ਕੁੰਭ ਬਿਨਾ ਜਲ ਨਾ ਟੀਕਾਵੈ। ਸਾਧੂ ਬਿਨੁ ਐਸੇ ਅਬ ਗਤ ਜਾਵੈ ॥ ੧ ॥ ਜਾਰਉ ਤਿਸੈ ਜੁ ਰਾਮੁ ਨ ਚੇਤੈ। ਤਨ ਮਨ ਰਮਤ ਰਹੈ ਮਹਿ ਖੇਤੈ ॥ ੧ ॥ ਰਹਾਉ ॥ ਜੈਸੇ ਹਲਹਰ ਬਿਨਾ ਜਿਮੀ ਨਹੀਂ ਬੋਈਐ। ਸੂਤ ਬਿਨਾਂ ਕੈਸੇ ਮਣੀ ਪਰੋਈਐ। ਘੁੰਡੀ ਬਿਨੁ ਕਿਆ ਗੰਠ ਚੜ੍ਹਾਈਐ। ਸਾਧੂ ਬਿਨੁ ਤੈਸੇ ਅਬਗਤ ਜਾਈਐ ॥ ੨ ॥ ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ। ਬਿੰਬ ਬਿਨਾ ਕੈਸੇ ਕਪਰੇ ਧੋਈ। ਘੋਰ ਬਿਨਾਂ ਕੈਸੇ ਅਸਵਾਰ। ਸਾਧੂ

ਬਿਨ ਨਾਹੀਂ ਦਰਵਾਰ ॥ ੩ ॥ ਜੈਸੇ ਬਾਜੇ
ਬਿਨ ਨਹੀਂ ਲੀਜੈ ਫੇਰੀ । ਖਸਮਿ ਦੁਹਾਗਨਿ
ਤਜਿ ਅਉਹੇਰੀ । ਕਹੈ ਕਬੀਰ ਏਕੈ ਕਰ
ਕਰਨਾ । ਗੁਰਮੁਖ ਹੋਇ ਬਹੁਰ ਨਹੀਂ
ਮਰਨਾ ॥ ੪ ॥ ੯ ॥

ਤਾਤਪ੍ਰਜ ਏਹ ਕਿ ਗੁਰੂ ਗ੍ਰੰਥਸਾਹਿਬ ਜੀ ਸਾਧੂ ਸੰਤ ਗੁਰੂ ਦੀ ਸਰਨ ਜਾਕੇ ਨਾਮ ਦਾਨ ਗੁਰਮੰਤ੍ਰ ਸਬਦ ਲੈਨ ਦੀ ਆਗਿਆ ਕਰਦੇ ਹੈਨ । ਸੋ ਸਾਧੂ ਸੰਤ ਗੁਰੂ ਦੇਹ ਧਾਰੀ ਹੀ ਹੁੰਦੇ ਹੈਨ । ਗੁਰੂ ਪਦ ਦੀ ਜੋ ਮਹਿਮਾ ਤੇ ਲੋੜ ਗੁਰੂਗ੍ਰੰਥ ਸਾਹਿਬ ਜੀ ਵਿਚ ਬਰਨਨ ਹੋਈ ਹੈ ਸੋ ਵਿਸੇਸ ਕਰਕੇ ਦੇਹ ਧਾਰੀ ਗੁਰੂ ਦੀ ਹੀ ਹੈ ਜੋ ਨਾਮ ਦਾਨ ਬਖਸੇ । ਦਸ ਪਾਤ-ਸ਼ਾਹੀ ਗੁਰੂ ਜੀ ਦਾ ਅਵਤਾਰ ਹੀ ਇਸੀ ਗੁਰ ਸਿਖੀ ਦੀ ਰੀਤ ਚਲਾਉਣ ਲਈ ਹੋਇਆ । ਆਪਹੀ ਮਹਾਰਾਜ ਜੀ ਨੇ ਸਾਰੇ ਨਮੂਨਿਆਂ ਵਿਚ ਪ੍ਰਵਿਰਤ ਹੋਕੇ ਵੰਨਗੀਆਂ ਦਿਖਾਈਆਂ । ਗੁਰੂ ਹੋਕੇ ਗੁਰੂ ਦਾ ਨਮੂਨਾ ਦਸਿਆ । ਆਪ ਹੀ ਸਿਖ ਹੋਕੇ ਸਿਖੀ ਕਮਾਉਣ ਦਾ ਨਮੂਨਾ ਦਿਖਾਇਆ । ਅਰਥਾਤ ਗੁਰੂ ਅੰਗਦ ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਮਹਾਰਾਜ ਨੇ ਜੋ ਟੈਹਲ ਕਰ ਆਗਿਆ ਮੰਨ ਕੇ ਸਿਖੀ ਕਮਾਈ ਏਹ ਨਮੂਨਾ ਸਿਖਾਂ ਲਈ ਹੈ ਕਿ ਸਿਖ ਲੋਕ ਇਸ ਪ੍ਰਕਾਰ ਦੀ ਸੇਵਾ ਕਰ ਕਰਕੇ ਅਪਨੇ ਅਪਨੇ ਗੁਰੂ ਨੂੰ ਰਿਝਾਇਕੇ ਨਾਮ ਦੀ ਬਖਸੀਸ ਪ੍ਰਾਪਤ ਕਰਨ । ਗੁਰੂ ਅਮਰ ਦੇਵ ਜੀ

ਮਹਾਰਾਜ ਨੇ ਬ੍ਰਿਧ ਅਵਸਥਾ ਵਿਚ ਗੁਰੂ ਹੋਕੇ ਸਿਖਾਂ ਨੂੰ ਉਪਦੇਸ਼ ਕੀਤੇ। ਗੁਰੂ ਹਰਿ ਕ੍ਰਿਸ਼ਨ ਜੀ ਨੇ ਬਾਲਅਵਸਥਾ ਵਿਚ। ਸੋ ਇਸ ਵਿਚ ਏਹ ਨਮੂਨਾ ਦਸਿਆ ਕਿ ਕੇਵਲ ਯੁਬਾ ਅਵਸਥਾ ਦੇ ਗੁਰੂ ਹੋਨ ਦਾ ਨੇਮ ਨਹੀਂ ਬਾਲ ਅਵਸਥਾ ਤੇ ਬ੍ਰਿਧ ਅਵਸਥਾ ਵਾਲਾ ਭੀ ਗੁਰੂ ਹੋਸਕਦਾ ਹੈ। ਅਤੇ ਗੁਰਿਆਈ ਦਾ ਅਧਿਕਾਰ ਦੇਨ ਵਿਚ ਕੇਵਲ ਸੰਤਾਨ ਨੂੰ ਪ੍ਰਾਪਤ ਹੋਨ ਦਾ ਭੀ ਨੇਮ ਨਹੀਂ ਅਤੇ ਸੰਤਾਨ ਨੂੰ ਨਾ ਦੇਨ ਦਾ ਭੀ ਨੇਮ ਨਹੀਂ। ਤੇ ਸੰਤਾਨ ਵਿਚੋਂ ਨਿਕੀ ਵਡੀ ਸੰਤਾਨ ਨੂੰ ਦੇਨ ਦਾ ਭੀ ਨੇਮ ਨਹੀਂ ਰਖਿਆ। ਕੇਵਲ ਲਿਆਕਤ ਹੀ ਮੁਖ ਰਖੀ ਹੈ। ਦਸ ਪਾਤਸਾਹੀ ਗੁਰੂ ਜੀ ਨੇ ਅਵਤਾਰ ਧਾਰ ਕੇ ਸਭ ਗਲ ਦੇ ਪੂਰਨੇ ਪਾ ਦਿਤੇ ਹੈਨ। ਸੋ ਉਨ੍ਹਾਂ ਪੂਰਨਿਆਂ ਨੂੰ ਪੂਰਨਾ ਸਾਡਾ ਕੰਮ ਹੈ। ਨਾ ਕਿ ਇਸ ਵਿਚ ਕੁਛ ਹੀਲ ਹੁਜਤ ਕਰਨੀ॥

ਸੋ ਸਿਧਾਂਤ ਏਹ ਕਿ ਸੰਤ ਗੁਰੂ ਦੀ ਰਸਨਾ ਪਰ ਪਰਮੇਸਰ ਦਾ ਵਾਸਾ ਹੈ। ਜੈਸੇ ਗੁਰੂ ਗ੍ਰੰਥ ਸਾਹਿਬ ਜੀ ਦਾ ਬਚਨ ਹੈ॥

ਸੰਤ ਰਸਨ ਕਉ ਬਸਹੀਓ

ਸੋ ਪ੍ਰਮੇਸਰ ਦੀ ਪ੍ਰਾਪਤੀ ਦੇਹ ਧਾਰੀ ਸੰਤ ਗੁਰੂ ਦੀ ਰਸਨਾ ਦੁਵਾਰਾ ਹੀ ਹੋ ਸਕਦੀ ਹੈ। ਇਸਤੋਂ ਬਿਨਾ ਹਰਗਿਜ਼ ਨਹੀਂ। ਤਾਂ ਕਿਸੀ ਦੇਹਧਾਰੀ ਨੂੰ ਗੁਰੂ ਮੰਨਕੇ ਉਸਦੇ ਰਸਨਾ ਮੁਖ ਦੁਵਾਰਾ ਗੁਰਮੰਤ੍ਰ ਸਬਦ ਪ੍ਰਾਪਤ ਕਰਨ ਦੇ ਵਿਰੁਧ ਜੋ

ਕਹਿਣਾ ਹੈ ਸੋ ਗੁਰੂ ਨਾਨਕ ਆਦਿਕ ਦਸ ਪਾਤਸਾਹੀਆਂ ਦੀ ਮਿਸ਼ਨ ਦੇ ਗਿਆਰਾਂ ਨੰਬ੍ਰਾਂ ਵਿਚੋਂ ਦਸਾਂ ਨੰਬ੍ਰਾਂ ਨੂੰ ਮੇਟ ਕੇ ਇਕੋ ਨੰਬ੍ਰ ਬਾਕੀ ਰਖਣ ਵਾਲੀ ਗਲ ਹੈ ॥

ਇਨਾਂ ਗਿਆਰਾਂ ਨੰਬ੍ਰਾਂ ਦੇ ਕੈਹਣ ਦਾ ਏਹ ਤਾਤਪ੍ਰਜ ਹੈ ਕਿ ਗੁਰੂ ਮੁਖ ਦੁਵਾਰਾ ਨਾਮ ਪ੍ਰਾਪਤੀ ਦੀ ਰੀਤੀ ਪ੍ਰਵਿਰਤ ਕਰਨ ਦੀ ਦਸਾਂ ਹੀ ਪਾਤਸ਼ਾਹੀਆਂ ਦੀ ਮਿਸ਼ਨ ਰਹੀ । ਅਤੇ ਇਸਤੋਂ ਵਾਧੂ ਦਸਮ ਪਾਤਸ਼ਾਹ ਜੀ ਦੀ ਖੰਡੇ ਦੇ ਅੰਮ੍ਰਿਤ ਦੀ ਰੀਤੀ ਪ੍ਰਵਿਰਤ ਕਰਨ ਦੀ ਭੀ ਹੋਈ। ਇਸ ਕਰਕੇ ੧੦ ਨੰਬ੍ਰ ਗੁਰ ਸਬਦ ਮੰਤ੍ਰ ਦੇ ਹੈਨ। ਅਤੇ ਇਕ ਨੰਬ੍ਰ ਗਿਆ-ਰਵਾਂ ਅੰਮ੍ਰਿਤ ਦਾ ॥

ਅਥਵਾ ਗੁਰਮੰਤ੍ਰ ਸਬਦ ਦੀ ਪ੍ਰਾਪਤੀ ਦੀ ਜੋ ਦਸਾਂ ਪਾਤਸ਼ਾਹੀ ਗੁਰੂ ਸਾਹਿਬ ਜੀ ਦੇ ਮਤ ਦੀ ਰੀਤੀ ਹੈ ਏਹ ਮਾਨੋ ਰਸਾਲ ਅੰਬ ਦਾ ਬ੍ਰਿਛ ਹੈ । ਤੇ ਖੰਡੇ ਦੇ ਅੰਮ੍ਰਿਤ ਦੀ ਰੀਤੀ ਮਾਨੋ ਉਸੀ ਅੰਬ ਦੇ ਬੂਟੇ ਪਰ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਮਹਾਰਾਜ ਨੇ ਚੰਬੇਲੀ ਦੀ ਬੇਲ ਚੜ੍ਹਾਇ ਦਿਤੀ ਹੈ ॥ ਓਹ ਲੋਕ ਅਤੀ ਮੂਰਖ ਹੈਨ ਜੋ ਅੰਬ ਦੇ ਬ੍ਰਿਖ ਅਤੇ ਚੰਬੇਲੀ ਦੀ ਬੇਲ ਦਹੁਆਂ ਦਾ ਲਾਭ ਨਹੀਂ ਪ੍ਰਾਪਤ ਕਰਦੇ ॥

## ਭੋਲਾ ਸਿੰਘ

ਏਹ ਤੁਹਾਡਾ ਕਥਨ ਮੰਨਿਆ ਕਿ ਆਦਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਦੇਹ ਧਾਰੀ ਗੁਰੂ ਪਾਸੋਂ ਨਾਮ ਸਬਦ ਗੁਰ

ਮੰਤ੍ਰ ਪ੍ਰਾਪਤ ਕਰਨਾ ਸਿਧ ਹੈ ਬਲਕੇ ਇਸੀ ਗਲ ਦਾ ਬਾਰੰ-ਬਾਰ ਹੁਕਮ ਹੈ ਕਿ ਸੰਤ ਮਹਾਤਮਾ ( ਦੇਹਧਾਰੀ ) ਗੁਰੂ ਦੀ ਸਰਨ ਹੋ ਉਸਦੇ ਮੁਖ ਦੁਵਾਰਾ ਨਾਮ ਪ੍ਰਾਪਤ ਕਰਕੇ ਅਭਿਯਾਸ ਕਰੋ ॥ ਪਰ ਇਸ ਗਲ ਦੀ ਤਸਦੀਕ ਦਸਮੀ ਪਾਤਸ਼ਾਹੀ ਦੇ ਗ੍ਰੰਥ ਸਾਹਿਬ ਜੀ ਵਿਚ ਭੀ ਕਿਧਰੇ ਹੈ ?

## ਬਿਬੇਕਾ ਸਿੰਘ

ਆਦਿ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮ ਵਿਚ ਜੋ ਨਾਮ ਦੀ ਪ੍ਰਾਪਤੀ ਦੇਹ ਧਾਰੀ ਗੁਰੂ ਮਹਾਤਮਾ ਦੇ ਮੁਖ ਰਸਨਾ ਦੁਵਾਰਾ ਬਿਧੀ ਪੂਰਬਕ ਹੋਂਦੀ ਹੈ ॥ ਉਸੀ ਨਾਮ ਦੀ ਮਹਿਮਾ ਆਦਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੀ ਹੈ ਤੇ ਦਸਮ ਪਾਤ-ਸ਼ਾਹ ਜੀ ਦੀ ਬਾਣੀ ਵਿਚ ਭੀ ਬਰਨਿਨ ਹੈ ॥

ਯਥਾ ਅਕਾਲ ਉਸਤਤਿ

ਏਕ ਚਿਤ ਜਿਨ ਇਕ ਛਿਨ ਧਿਆਇਓ ॥
ਕਾਲਫਾਸ ਕੇ ਬੀਚ ਨ ਆਇਓ ॥

ਤਥਾ ਗਿਆਨ ਪ੍ਰਬੋਧ ਬਚਨ

ਨਿਵਲ ਆਦਿ ਕਰਮਣੰ ॥ ਅਨੰਤ ਦਾਨ
ਧਰਮਣੰ ॥ ਅਨੰਤ ਤੀਰਥ ਬਾਸਨੰ ॥ ਨ
ਏਕ ਨਾਮ ਕੇ ਸਮੰ ॥ ਅਨੰਤ ਜਗਜ ਕਰਮਣੰ
॥ ਗਜਾਦਿ ਆਦਿ ਧਰਮਣੰ ॥ ਅਨੇਕ ਦੇਸ
ਭਰਮਣੰ ॥ ਨ ਏਕ ਨਾਮ ਕੇ ਸਮੰ ॥ ਇਕੰਤ

ਕੰਟ ਬਾਸਨੰ ॥ ਭ੍ਰਮੰਤ ਕੋਟਕੰ ਬਨੰ ॥
ਉਚਾਟ ਨਾਦਿ ਕਰਮਣੰ ॥ ਅਨੇਕ ਉਦਾਸ
ਭਰਮਣੰ ॥ ਅਨੇਕ ਭੇਖ ਆਸਨੰ ॥ ਕਰੋਰ
ਕੋਟਕੰ ਬ੍ਰਤੰ ॥ ਦਿਸਾ ਦਿਸਾ ਭ੍ਰਮੇਸਨੰ ॥
ਅਨੇਕ ਭੇਖ ਪੇਖਨੰ ॥ ਕਰੋਰ ਕੋਟ ਦਾਨਕੰ
॥ ਅਨੇਕ ਜੱਗਜ ਕਰਤਬਜੰ ॥ ਸਨਿਆਸ
ਆਦਿ ਧਰਮਣੰ ॥ ਉਦਾਸ ਨਾਮ ਕਰਮਣੰ ॥
ਅਨੇਕ ਪਾਠ ਪਾਠਨੰ ॥ ਅਨੰਤ ਠਾਟ ਠਾਟਨੰ
॥ ਨ ਏਕ ਨਾਮ ਕੇ ਸਮੰ ॥ ਸਮਸਤ ਸ੍ਰਿਸ਼ਟਿ
ਕੇ ਭ੍ਰਮੰ ॥ ਇਤਿ ਆਦਿਕ ਅਨੇਕ ਬਚਨ ਹਨ ॥

ਹੋਰ ਇਸਤੋਂ ਵਧੀਕ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਦੀ ਤਸਦੀਕ ਕੀ ਹੋ ਸਕਦੀ ਹੈ ਕਿ ਅਜ ਕਲ ਜੋ ਆਦਿ ਗੁਰ ਗ੍ਰੰਥ ਸਾਹਿਬ ਜੀ ਦੀ ਬੀੜ ਛਾਪੇ ਵਿਚ ਛਾਪੀ ਗਈ ਹੈ ਏਹ ਸਾਰੀ ਦੀ ਸਾਰੀ ਬਾਣੀ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਨੇ ਅਪਨੇ ਸ੍ਰੀ ਮੁਖ ਵਾਕ ਦੁਵਾਰਾ ਫਿਰ ਨਵੇਂ ਸਿਰੇ ਉਚਾਰਣ ਕਰਕੇ ਬੀੜ ਬਨਵਾਈ ਹੈ ਜੋ ਦਮਦਮੇ ਸਾਹਿਬ ਜੀ ਦੀ ਬੀੜ ਕਹਾਉਂਦੀ ਹੈ। ਸੋ ਜਦ ਏਹ ਸਾਰੀ ਦੀ ਸਾਰੀ ਬਾਣੀ ਹੀ ਸ੍ਰੀ ਕਲਗੀਧਰ ਜੀ ਮਹਾਰਾਜ ਦੇ ਸ੍ਰੀ ਮੁਖ ਵਾਕ ਦ੍ਵਾਰਾ ਹੋਕੇ ਮੁੜ ਉਚਰਣ ਹੋਈ ਹੈ ਤਾਂ ਹੋਰ ਵਧੀਕ ਤਸਦੀਕ ਦੀ ਕੀ ਲੋੜ ਬਾਕੀ ਰੈਹ ਗਈ। ਤੇ ਦਸਮੀ ਪਾਤਸ਼ਾਹੀ ਦੇ ਗ੍ਰੰਥ ਸਾਹਿਬ ਦੀ ਪੁਛੋ ਤਾਂ ਖੰਡੇ ਦੇ ਅੰਮ੍ਰਿਤ ਦੀ ਰੀਤੀ ਜੋ ਖ਼ਾਸ

ਦਸਮ ਪਾਤਸ਼ਾਹ ਜੀ ਮਹਾਰਾਜ ਜੀਨੇ ਚਲਾਈ ਇਸ ਰੀਤੀ ਦੀ ਤਸਦੀਕ ਭੀ ਨਹੀਂ ਹੈ। ਨਾਮ ਦੀ ਤਾਂ ਉਪਮਾ ਬਹੁਤ ਹੈ ਪਰ ਇਸ ਅੰਮ੍ਰਿਤ ਦਾ ਨਾਉਂ ਥੇਹ ਹੀ ਕੋਈ ਨਹੀਂ। ਸੋ ਅਸਲ ਵਿਚ ਆਦਿ ਗੁਰੂ ਗ੍ਰੰਥ ਸਾਹਿਬ ਹੀ ਮੁਖ ਹੈ। ਪਾਤਸ਼ਾਹੀਦੀ ਗੁਰਿਆਈ ਦਾ ਤਿਲਕ ਭੀ ਇਸੀ ਨੂੰ ਹੈ। ਦਸਮੀ ਪਾਤਸ਼ਾਹੀ ਦਾ ਗ੍ਰੰਥ ਸਾਹਿਬ ਭਗਵਤ ਦੀ ਲੀਲ੍ਹਾ ਦਾ ਤੇ ਜੁਧ ਜੰਗ ਵਿਚ ਉਤਸਾਹ ਦਿਲਾਉਣ ਵਾਲਾ ਹੈ। ਹੋਰ ਦਸਮੀ ਪਾਤਸ਼ਾਹੀ ਦੇ ਗ੍ਰੰਥ ਸਾਹਿਬ ਜੀ ਦੀ ਆਪ ਸਾਖ ਪੁਛਦੇ ਹੋ ਸੋ ਓਹ ਭੀ ਸੁਣ ਲਵੋ। ਸ੍ਰੀ ਗੁਰੂ ਦਸਮ ਪਾਤਸ਼ਾਹ ਕਲਗੀਧਰ ਜੀ ਮਹਾਰਾਜ ਨੇ ਦਤਾਤ੍ਰੇਇ ਦੀ ਕਥਾ ਲਿਖੀ ਹੈ ਕਿ ਦਤਾਤ੍ਰੇਇ ਜੀ ਅਤ੍ਰੀ ਮੁਨੀ ਦੇ ਘਰ ਸਾਖਿਯਾਤ ਰੁਦ੍ਰ ਅਵਤਾਰ ਪ੍ਰਗਟ ਹੋਏ। ਜਿਨਾਂ ਨੇ ਸਨਯਾਸ ਜੋਗ ਦੀ ਰੀਤੀ ਚਲਾਈ ਤੇ ਦਸ ਨਾਮ ਸਨਿਯਾਸੀ ਉਨਾਂ ਤੋਂ ਹੋਏ। ਸੋ ਜੋ ਕੁਛ ਪ੍ਰਮੇਸਰ ਦੀ ਪ੍ਰਾਪਤੀ ਦੇ ਸਾਧਨ ਵੇਦਾਂ ਸ਼ਾਸਤ੍ਰਾਂ ਗ੍ਰੰਥਾਂ ਵਿਚ ਕਥਨ ਕੀਤੇ ਹੈਨ ਸਭਨਾਂ ਸਾਧਨਾਂ ਨੂੰ ਉਨਾਂ ਨੇ ਅਜਿਹਾ ਸਾਧਿਆ ਜਿ ਓੜਕ ਕਰ ਦਿਖਲਾਈ। ਮਾਨੋ ਸਾਧਨਾਂ ਦੀ ਅਉਧੀ ਹੋਏ। ਪਰਮ ਗਿਆਨੀ ਤੇ ਮਹਾ ਅਵਧੂਤ ਹੋਏ ਬਹੁਤ ਹੀ ਤਪ ਉਨਾਂ ਨੇ ਕੀਤਾ। ਪਰ ਉਨਾਂ ਨੇ ਗੁਰੂ ਨਹੀਂ ਸੀ ਧਾਰਿਆ ਇਸ ਕਰਕੇ ਕੋਈ ਭੀ ਕਰਤਬ ਉਨਾਂ ਦਾ ਪ੍ਰੰਗਤ ਨਹੀਂ ਪਇਆ। ਤਦ ਅਕਾਸ਼ ਬਾਣੀ ਹੋਈ ॥ ਸੋ ਉਸ ਅਕਾਸ਼ ਬਾਣੀ ਦਾ ਬਰਨਨ ਇਸ ਪ੍ਰਕਾਰ ਸ੍ਰੀ

ਕਲਗੀਧਰ ਜੀ ਨੇ ਕੀਤਾ ਹੈ ॥

ਅਕਾਸ਼ ਬਾਨੀ ਬਾਚ ॥ ਦੱਤ ਪ੍ਰਤਿ ॥

ਪਾਧਰੀ ਛੰਦ ॥

ਗੁਰ ਹੀਣ ਮੁਕਤ ਨਹੀ ਹੋਤ ਦੱਤ ॥
ਤੁਹਿ ਕਹੋ ਬਾਤ ਸੁਨਿ ਬਿਮਲ ਮਤ ॥
ਗੁਰ ਕਰਹਿ ਪ੍ਰਿਥਮ ਤਬ ਹੋਇ ਮੁਕਤ ॥
ਕਹਿ ਦੀਨ ਕਾਲ ਤਬ ਜੌਨ ਜੁਗਤ ॥

ਸੋ ਮਹਾਰਾਜ ਸ੍ਰੀ ਕਲਗੀਧਰ ਜੀ ਲਿਖਦੇ ਹੈਨ ਕਿ ਇਸ ਅਕਾਸ਼ ਬਾਣੀ ਨੂੰ ਸੁਣਕੇ ਦਤਾਤ੍ਰੇਇ ਨੇ ਵਡੀਆਂ ਡੰਡੌਤਾਂ ਕੀਤੀਆਂ ਅਤੇ ਅਕਾਲ ਪੁਰਖ ਜੀ ਦੀ ਬਹੁਤ ਹੀ ਉਪਮਾ ਕੀਤੀ ॥ ਤਾਂ ਫਿਰ ਅਕਾਸ਼ ਬਾਨੀ ਹੋਈ॥

ਬਿਯੋਮ ਬਾਨੀ ਬਾਚ ॥

ਦੱਤ ਸਤਿ ਕਹੋ ਤੁਝੇ ਗੁਰ ਹੀਨ ਮੁਕਤਿ ਨ
ਹੋਇ ॥ ਰਾਜ ਰੰਕ ਪ੍ਰਜਾਵਜਾ ਇਮ ਭਾਖਹੀ
ਸਭ ਕੋਇ ॥ ਕੋਟ ਕਸ਼ਟ ਨ ਕਿਉ ਕਰੋ
ਨਹੀ ਐਸ ਦੇਹ ਉਧਾਰ ॥ ਜਾਇਕੈ ਗੁਰੂ
ਕੀਜੀਐ ਸੁਨ ਸਤਿ ਅਤ੍ਰਿ ਕੁਮਾਰ ॥

ਇਸ ਪ੍ਰਕਾਰ ਅਕਾਸ ਬਾਣੀ ਸੁਣ ਕੇ ਫਿਰ ਦਤਾਤ੍ਰੇਇ ਨੇ ਪ੍ਰਾਰਥਨਾ ਕਰੀ ॥

ਦੱਤ ਵਾਚ ॥

ਐਸ ਬਾਕ ਭਏ ਜਬੈ ਤਬ ਦੱਤ ਸਤ ਸਰੂਪ

॥ ਸਿੰਧ ਸੀਲ ਸੁਬ੍ਰਿਤ ਕੋ ਨਦ ਗਿਯਾਨ ਕੋ
ਜਨ ਕੂਪ ॥ ਪਾਨ ਲਾਗ ਡੰਡੌਤ ਕੈ ਏਹ
ਭਾਂਤ ਕੀਨ ਉਚਾਰ ॥ ਕਉਨ ਸੋ ਗੁਰੂ
ਕੀਜੀਅਹਿ ਕਹਿ ਮੋਹਿ ਤੱਤ ਬਿਚਾਰ ॥

ਬਿਯੋਮ ਬਾਨੀ ਬਾਚ ॥

ਜਉਨ ਚਿਤ ਬਿਖੈ ਰੁਚੈ ਸੋਈ ਕੀਜੀਐ ਗੁਰ
ਦੇਵ ॥ ਤ੍ਰਿਆਗ ਕੈ ਕਰਿ ਕਪਟ ਕਉ ਚਿਤ
ਲਾਇ ਕੀਜੈ ਸੇਵ ॥ ਰੀਝ ਹੈ ਗੁਰਦੇਵ ਤਉ
ਤੁਮ ਪਾਇ ਹੋ ਬਰ ਦਾਨ ॥ ਯੌਂ ਨ ਹੋਇ
ਉਧਾਰ ਪੈ ਸੁਨ ਲੇਹ ਦੱਤ ਮਹਾਨ ॥

ਸੋ ਅਕਾਸ਼ ਬਾਣੀ ਦੁਵਾਰਾ ਅਕਾਲ ਪੁਰਖ ਜੀ ਦਾ ਹੁਕਮ ਸੁਣ ਕੇ ਦੇਵ ਦੱਤ ਜੀ ਨੂੰ ਜੋ ਗੁਰੂ ਧਾਰਨ ਦੀ ਲੋੜ ਹੋਈ ॥ ਤਾਂ ਚਵੀ ਗੁਰੂ ਧਾਰਨ ਕੀਤੇ । ਜਿਨਾਂ ਵਿਚ ਬੇਸਵਾ ਧੁਨੀਆ ਬਾਨਗਰ ਆਦਿਕ ਅਤੇ ਬਗਲੇ ਆਦਿਕ ਪੰਖੀਆਂ ਨੂੰ ਭੀ ਗੁਰੂ ਮੰਨਿਆ ॥

ਸੋ ਤਾਤਪ੍ਰਜ ਏਹ ਕਿ ਭਾਂਵੇ ਕਿਸੀ ਨੂੰ ਗੁਰੂ ਧਾਰੇ ਪਰ ਅਕਾਲ ਪੁਰਖ ਦੀ ਨੇਤ ਹੀ ਏਹੁ ਹੈ ਕਿ ਬਿਨਾ ਗੁਰੂ ਧਾਰੇ ਦੇ ਮਾਨੁਖ ਦੀ ਕਲਿਯਾਨ ਨਹੀਂ ਹੈ ॥

ਸੋਈ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਭੀ ਏਹੁ ਬਰਨਨ ਹੈ ਕਿ ਅਕਾਲ ਪੁਰਖ ਦੀ ਨੇਤ ਹੀ ਏਹੁ ਹੈ ॥ ਯਥਾ ਬਚਨ ॥

ਸਚੇ ਸਬਦਿ ਸਚੀ ਪਤਿ ਹੋਈ ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ ॥ ਬਿਨ ਸਤਿਗੁਰ ਕੋਈ ਨਾਉ ਨ ਪਾਏ ਪ੍ਰਭ ਐਸੀ ਬਣਤ ਬਣਾਈ ਹੇ ॥

## ਹੋਰ ਬਚਨ

ਜਿਉ ਬੈਸੰਤਰੁ ਕਾਸਟ ਮਝਾਰਿ ॥ ਬਿਨ ਸੰਜਮ ਨਹੀ ਕਾਰਜ ਸਾਰ ॥ ਬਿਨ ਗੁਰ ਨ ਪਾਵੈ ਹਰਿ ਜੀ ਕੋ ਦੁਆਰ ॥ ਮਿਲ ਸੰਗਤਿ ਤਜ ਅਭਿਮਾਨ। ਕਹੁ ਨਾਨਕ ਪਾਏ ਹੈ ਪਰਮ ਨਿਧਾਨ ॥

## ਹੋਰ ਬਚਨ ਹੈ

ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣ ਸਤਿਗੁਰ ਭਗਤਿ ਨ ਹੋਈ ਰਾਮ ॥

ਭਾਵ ਏਹ ਕਿ ਸਤਿਗੁਰੂ ਪਾਸੋਂ ਨਾਮ ਲਏ ਤੋਂ ਬਿਨਾ ਜੋ ਨਾਮ ਜਪਣਾ ਹੈ ਸੋ ਫਲਦਾਇਕ ਨਹੀਂ ਬੇਅਰਥ ਹੈ ॥

## ਭੋਲਾ ਸਿੰਘ

ਇਕ ਹੋਰ ਭ੍ਰਮ ਹੈ ਏਹ ਭੀ ਆਪ ਨਿਵਰਤ ਕਰੋ। ਗੁਰੂ ਗ੍ਰੰਥ ਸਾਹਿਬ ਜੀ ਵਿਚ ਸਬਦ ਨੂੰ ਗੁਰੂ ਕਹਿਆ ਹੈ ਅਥਵਾ ਬਾਨੀ ਨੂੰ ਗੁਰੂ ਕਹਿਆ ਹੈ ॥ ਯਥਾ ਬਚਨ

ਸਬਦ ਗੁਰੂ ਸੁਰਤ ਧੁਨ ਚੇਲਾ।
ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ
ਅੰਮ੍ਰਿਤ ਸਾਰੇ। ਗੁਰ ਬਾਣੀ ਕਹੈ ਸੇਵਕ
ਜਨ ਮਾਨੈ ਪ੍ਰਤੱਖ ਗੁਰੂ ਨਿਸਤਾਰੇ।

ਜਦ ਸਬਦ ਅਥਵਾ ਬਾਣੀ ਗੁਰੂ ਹੈ ਤਾਂ ਦੇਹਧਾਰੀ ਗੁਰੂ ਕਿਸਤਰਾਂ ਹੋਇਆ ॥

## ਬਿਬੇਕਾ ਸਿੰਘ

ਜੀਕੁਰ ਗੁਰੂ ਜੀਦਾ ਬਚਨ ਹੈ।
ਏਹ ਵਿਸ ਸੰਸਾਰ ਜੋ ਤੂੰ ਦੇਖਦਾ ਸੋ ਹਰਿ
ਕਾ ਰੂਪਹੈ। ਹਰਿ ਰੂਪ ਨਦਰੀ ਆਇਆ॥

ਤਾਤਪਰਯ ਏਹ ਕਿ ਅਸਲ ਹਰਿ ਪ੍ਰਮੇਸਰ ਦਾ ਰੂਪ ਨਿਰਗੁਣ ਹੈ। ਸੋ ਸਬ ਦ੍ਰਿਸਮਾਨ ਦੇ ਵਿਚ ਸਤਿ ਚਿਤ ਅਨੰਦ ਰੂਪ ਹੋਕੇ ਵਿਆਪ ਰਹਿਆ ਹੈ ਇਸ ਕਰਕੇ ਸਾਰਾ ਸਰਗੁਣ ਵਿਸਵ ਹੀ ਹਰਿ ਕਾ ਰੂਪ ਹੈ। ਈਕੁਰ ਹੀ ਏਹ ਸਬਦ ਅਥਵਾ ਬਾਣੀ ਗੁਰੂ ਜੀ ਦਾ ਨਿਰਗੁਣ ਸਰੂਪ ਹੈ। ਸੋ ਏਹ ਬਾਣੀ ਅਖਰਾਂ ਵਿਚ ਅਰਥ ਰੂਪ ਹੋਕੇ ਵਿਆਪ ਰਹੀ ਹੈ। ਸੋਈ ਅਖਰ ਬਾਣੀ ਸੰਜੁਗਤ ਕਾਗਜਾਂ ਪਰ ਚਿਤ੍ਰਤ ਹੋਕੇ ਬੀੜ ਬਣੀ ਹੈ ਜਿਸਦਾ ਨਾਮ ਗੁਰੂ ਗ੍ਰੰਥ ਸਾਹਿਬ ਜੀ ਹੋਇਆ। ਸੋ ਬਾਣੀ ਰੂਪ ਨਿਰਗੁਣ ਗੁਰੂ ਕਾਗਜਾਂ ਤੇ ਸਿਆਹੀ ਵਿਚ ਵਿਆਪਕ ਹੋਣੇ ਕਰਕੇ ਹੀ ਗੁਰੂਗ੍ਰੰਥਸਾਹਿਬ

ਜੀ ਸਰਗੁਣ ਰੂਪ ਗੁਰੂ ਹੈ। ਈਕੁਰ ਹੀ ਓਹੀ ਬਾਣੀਆਂ ਸਿਰ ਬਾਣੀ ਮੰਤ੍ਰ ਸਬਦ ਪਵਨ ਰੂਪ ਹੋਕੇ ਮਾਨੁਖ ਦੇਹ ਦੇ ਵਿਚ ਵਿਆਪਤ ਹੋਣੇ ਕਰਕੇ ਦੇਹ ਧਾਰੀ ਗੁਰੂ ਮੰਨਿਆ ਜਾਂਦਾ ਹੈ। ਸੋ ਜੀਕੁਰ ਗੁਰੂ ਗ੍ਰੰਥ ਸਾਹਿਬ ਜੀ ਦੇ ਕਾਗਜਾਂ ਤੇ ਸਿਆਹੀ ਦੀ ਵਡਿਆਈ ਨਹੀਂ ਕੇਵਲ ਬਾਣੀ ਦੀ ਵਡਿਆਈ ਹੈ ਬਾਣੀ ਕਰਕੇ ਹੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁਚੀ ਬੀੜ ਗੁਰੂ ਮੰਨੀ ਜਾਂਦੀ ਹੈ। ਈਕੁਰ ਹੀ ਮਾਨੁਖ ਦੇਹ ਦੀ ਵਡਿਆਈ ਨਹੀਂ ਕੇਵਲ ਬਾਣੀਆਂ ਸਿਰ ਬਾਣੀ ਸਬਦ ਦੀ ਹੀ ਵਡਿਆਈ ਹੈ। ਤੇ ਸਬਦ ਕਰਕੇ ਮਾਨੁਖਾ ਦੇਹ ਭੀ ਗੁਰੂ ਮੰਨੀ ਜਾਂਦੀ ਹੈ। ਕਿਉਂਕਿ ਪਵਨ ਰੂਪ ਜੋ ਬਾਣੀ ਹੈ ਬਿਨਾ ਕਿਸੀ ਆਸਰੇ ਦੇ ਨਹੀਂ ਰੈਹ ਸਕਦੀ ਸੋ ਜਿਸ ਦੇ ਆਸਰੇ ਰਹੇ ਉਸ ਆਸਰੇ ਸਮੇਤ ਹੀ ਗੁਰੂ ਮੰਨਿਆ ਜਾਂਦਾ ਹੈ। ਬਾਣੀ ਦਾ ਸੁਨਣਾ ਕਰਨ ਇੰਦ੍ਰੇ ਦ੍ਵਾਰਾ ਹੋਂਦਾ ਹੈ। ਤੇ ਨੇਤ੍ਰ ਇੰਦ੍ਰੇ ਦੁਵਾਰਾ ਜੋ ਗੁਰੂ ਦਾ ਦਰਸਨ ਕਰਨਾ ਹੋਂਦਾ ਹੈ ਸੋ ਬਾਣੀ ਰੂਪ ਨਿਰਗੁਣ ਦਾ ਨਹੀਂ ਹੋ ਸਕਦਾ। ਬਾਣੀ ਦਾ ਆਸਰਾ ਰੂਪ ਦੇਹ ਦਾ ਹੀ ਦਰਸਨ ਗੁਰੂ ਦਾ ਦਰਸਨ ਹੈ। ਸੋ ਬਾਣੀ ਤੇ ਦੇਹ ਦੋਵੇਂ ਓਤ ਪੋਤ ਅਰਥਾਤ ਤਾਣਾ ਪੇਟਾ ਹੈਨ ਤਾਣੇ ਪੇਟੇ ਦਹੁਆਂ ਦੇ ਮਿਲਨੇ ਕਰਕੇ ਹੀ ਕਪੜਾ ਹੋਂਦਾ ਹੈ। ਅਥਵਾ ਬਾਣੀ ਗੁਰੂ ਦਾ ਰੂਹ ਰੂਪ ਹੈ ਅਤੇ ਜਿਸਮ ਦੇ ਵਿਚ ਹੋਣੇ ਕਰਕੇ ਜਿਸਮ ਤੇ ਰੂਹ ਦਹੁਆਂ ਦੇ ਸੰਜੋਗ ਕਰਕੇ ਜੋ ਵਿਅਕਤੀ ਹੈ ਸੋਈ ਗੁਰੂ ਰੂਪ ਹੈ॥

ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ

ਇਸਦਾ ਭਾਵ ਏਹ ਕਿ ਬਾਣੀ ਅਤੇ ਬਾਣੀ ਦਾ ਬਿਯਾਪ ਜੋ ਦੇਹ ਰੂਪ ਗੁਰੂ ਹੈ ਇਕੋ ਸਰੂਪ ਹੈਨ। ਬਾਣੀ ਗੁਰੂ ਰੂਪ ਹੈ ਤੇ ਗੁਰੂ ਕੀ ਦੇਹ ਬਾਣੀ ਰੂਪ ਹੈ ਵਿਯਾਪ ਵਿਯਾਪਕ ਭਾਵ ਹੋਣੇ ਤੇ ਭਿੰਨ ਭਿੰਨ ਨਹੀਂ ਹੈਨ। ਦੇਹ ਦੇ ਵਿਚ ਬਾਣੀ ਸਾਰ ਹੈ ਅਤੇ ਬਾਣੀ ਦੇ ਵਿਚ ਅੰਮ੍ਰਿਤ ਅਰ-ਥਾਤ ਜਨਮ ਮਰਨ ਨੂੰ ਕਟਕੇ ਅਮਰ ਕਰਨ ਵਾਲੀ ਅਰਥ ਰੂਪ ਸੰਜੀਵਨੀ ਸ਼ਕਤੀ ਸਾਰ ਹੈ॥

ਗੁਰੁਬਾਣੀ ਕਹੈ ਸੇਵਕ ਜਨ ਮਾਨੈ ਪ੍ਰਤੱਖ ਗੁਰੂ ਨਿਸਤਾਰੇ

ਇਸਦਾ ਭਾਵ ਏਹ ਕਿ ਓਹ ਪਰਤੱਖ ਗੁਰੂ ਅਰਥਾਤ ਦੇਹ ਧਾਰੀ ਗੁਰੂ ਜੋ ਰਸਨਾ ਕਰਕੇ ਬਾਣੀ ਕਹੇ ਅਰਥਾਤ ਬਾਣੀਆਂ ਸਿਰ ਬਾਣੀ ਸਬਦ ਮੰਤ੍ਰ * ਸਿਖ ਦੇ ਕੰਨ ਵਿਚ ਉਚਾਰਣ ਕਰੇ ਅਰ ਸੇਵਕ ਜਨ ਅਰਥਾਤ ਅਧਿਕਾਰੀ ਸਿਖ ਸੁਣ ਕਰਕੇ ਰਿਦੇ ਵਿਚ ਧਾਰਣ ਕਰਕੇ ਅਭਿਯਾਸ ਕਰੇ ਤਾਂ ਸਿਖ ਦਾ ਨਿਸਤਾਰਾ ਹੋਂਦਾ ਹੈ। ਇਸਤੋਂ ਛੁਟ ਨਿਸਤਾਰੇ ਦਾ ਹੋਰ ਕੋਈ ਉਪਾਉ ਨਹੀਂ॥

---

*ਨੋਟ–ਬਚਨ ਹੈ,ਬਾਣੀ ਤ ਗਾਵੋ ਗੁਰੂ ਕੇਰੀ ਬਾਣੀਆਂ ਸਿਰ ਬਾਣੀ " ਸੋ ਏਹ ਬਾਣੀਆਂ ਸਿਰ ਬਾਣੀ ਉਸੀ ਗੁਰ ਸਬਦ ਮੰਤ੍ਰ ਦਾ ਪਤਾ ਦਿਤਾਹੈ ਜੋ ਗੁਰੂ ਮੁਖ ਦ੍ਵਾਰਾ ਗੁਰਮੁਖ ਹੋਨ ਵੇਲੇ ਪ੍ਰਾਪਤ ਹੋਂਦਾ ਹੈ॥ ਦੇਖੋ ਗ੍ਰੰਥਕਰਤਾ ਦਾ ਰਚਿਆ ਹੋਇਆ ਗੁਰੂ ਢੰਡੋਰਾ ਅਰਥਾਤ ਟੀਕਾ ਜਪੁ ਨੀਸਾਣ॥

ਸਬਦ ਗੁਰੂ ਸੁਰਤ ਧੁਨ ਚੇਲਾ ॥

ਇਸਦਾ ਭਾਵ ਭੀ ਏਹ ਹੈ ਕਿ ਸਤਿਗੁਰਾਂ ਦੀ ਬਖ਼ਸ਼ੀ ਹੋਈ ਬਾਣੀਆਂ ਸਿਰ ਬਾਣੀ ਜੋ ਸਬਦ ਹੈ ਸੋ ਗੁਰੂ ਹੈ । ਅਤੇ ਉਸ ਸਬਦ ਦੇ ਵਿਸ਼ੇ ਕਰਨਵਾਲੀ ਜੋ ਮਨ ਦੀ ਬ੍ਰਿਤੀ ਹੈ ਸੋ ਉਸਦਾ ਨਾਮ ਸੁਰਤ ਹੈ ॥ ਸੋ ਚੇਲਾ ਹੈ ॥ ਗੁਰੂ ਚੇਲੇਦੀ ਧੁਨ ਮਿਲਨੀ ਚਾਹੀਦੀ ਹੈ ਜਿਸਨੂੰ ਸਬਦ ਸੁਰਤ ਦਾ ਮੇਲਾ ਕਹਿਆ ਜਾਂਦਾ ਹੈ ਜੋ ਗੁਰੂ ਮਤ ਵਿਖੇ ਅਸਲ ਸਾਰ ਰੂਪ ਮੋਖ ਦਾ ਸਾਧਨ ਹੈ ॥

## ਭੋਲਾ ਸਿੰਘ

ਕੋਈ ਅਜ ਕਲ ਦੇ ਸਿਖ ਏਹ ਕੈਂਹਦੇ ਹੈਨ ਕਿ ਅਕਾਲ ਪੁਰਖ ਹੀ ਸਾਡਾ ਖਾਲਸੇ ਦਾ ਗੁਰੂ ਹੈ ਇਸ ਪਰ ਏਹ ਬਚਨ ਪ੍ਰਮਾਣ ਦੇਂਦੇ ਹੈਨ ॥

ਆਦਿ ਅੰਤ ਏਕੋ ਅਵਤਾਰਾ ॥
ਸੋਈ ਗੁਰੂ ਸੰਮਝੀਓ ਹਮਾਰਾ ॥

ਇਸਦਾ ਕੀ ਤਾਤਪ੍ਰਜ ਹੈ ?

## ਬਿਬੇਕਾ ਸਿੰਘ

ਮੂਰਖਾਂ ਲੋਕਾਂ ਦਾ ਏਹ ਨੇਮ ਹੈ ਕਿ ਉਹ ਅਸਲ ਸਿਧਾਂਤ ਨੂੰ ਜੋ ਉਨ੍ਹਾਂ ਦੀ ਮਨ ਮੱਤ ਦੇ ਉਲਟ ਹੋਵੇ ਉਸਦਾ ਖੰਡਨ ਕਰਕੇ ਅਪਣੀ ਮਨ ਮੱਤ ਨੂੰ ਮੰਡਨ ਕਰਨਾ ਚਾਹੁੰਦੇ ਹੈਨ ਤਾਂ ਉਸਦੇ ਵਿਚ ਧੀਂਗੋ ਧੀਂਗੀ ਜੁਗਤੀਆਂ ਪ੍ਰਮਾਣਾਂ ਨੂੰ

ਕੁਥਾਂਇ ਲਿਆ ਜੋੜਦੇ ਹੈਨ॥ ਭਾਂਵੇ ਉਸ ਵਿਚ ਉਨਾਂਦੇ ਕਥਨ ਦੀ ਤੱਟੀ ਹੀ ਮੇਸੀ ਜਾਇ। ਸੋ ਜੇਕਰ ਅਸੀ ਸਿਖ ਲੋਕ ਇਸ ਉਭਲੇ ਤੁਹਾਡੇ ਪੇਸ਼ ਕੀਤੇ ਗੁਰੂ ਬਚਨ ਨੂੰ ਇਸ ਗਲ ਲਈ ਪੇਸ਼ ਕਰੀਏ ਕਿ ਦੇਹਧਾਰੀ ਗੁਰੂ ਦਾ ਖੰਡਨ ਕਰਕੇ ਤੇ ਇਕ ਅਕਾਲ ਪੁਰਖ ਜੀ ਨੂੰ ਹੀ ਗੁਰੂ ਮੰਨੀਏ ਤਾਂ ਇਸ ਵਿਚ ਦਸਪਾਤਸ਼ਾਹੀ ਗੁਰੂ ਜੀ ਨੂੰ ਭੀ ਅਸਤੀਫਾ ਦੇਣਵਾਲੀ ਗਲ ਠੈਹਰੀ। ਸੋ ਏਹ ਫੁਰਰ ਕਿਸੀ ਮਝੈਲ ਦਾ ਹੋਣਾ ਹੈ ਜਿਸ ਦੇ ਵਡਿਆਂ ਨੇ ਦਸਮ ਗੁਰੂ ਜੀ ਨੂੰ ਬੇਦਾਵਾ ਲਿਖ ਦਿਤਾ ਸੀ ਕਿ ਨਾ ਤੁਸੀ ਸਾਡੇ ਗੁਰੂ ਤੇ ਨਾ ਅਸੀ ਤੁਹਾਡੇ ਸਿਖ। ਸੋ ਇਸ ਪ੍ਰਮਾਣ ਵਿਚ ਏਹੁ ਹੀ ਸਿਧ ਹੋਂਦਾ ਹੈ ਕਿ ਦਸਾਂ ਪਾਤ-ਸ਼ਾਹੀਆਂ ਨੂੰ ਭੀ ਗੁਰੂ ਨਾ ਮੰਨਿਆ ਜਾਏ। ਇਕੋ ਅਕਾਲ ਪੁਰਖ ਨੂੰ ਹੀ ਗੁਰੂ ਮੰਨਿਆ ਜਾਏ। ਵਾਹ ਧੰਨ ਸਿੱਖੀ ਹੈ ਏਹ ਭੀ ਐਸੀ ਗਲ ਹੈ ਕਿ ਕੋਈ ਅਪਣੇ ਬੇਟੇ ਨੂੰ ਪੁਤ੍ਰ ਬਚੂ ਕਹੇ ਤਾਂ ਬਾਬੇ ਦੇ ਕਥਨ ਨੂੰ ਸੁਣਕੇ ਪੋਤ੍ਰਾ ਭੀ ਅਪਣੇ ਪਿਉ ਨੂੰ ਪੁਤ੍ਰ ਬਚੂ ਕਹਿਣ ਲਗ ਪਵੇ। ਅਥਵਾ ਕੋਈ ਅਪਣੇ ਪਿਤਾ ਨੂੰ ਪਿਉ ਕਹੇ ਤਾਂ ਉਸਦਾ ਪੁਤ੍ਰ ਭੀ ਅਪਣੇ ਪਿਤਾ ਨੂੰ ਪਿਤਾ ਨਾ ਸਮਝੇ ਪਿਤਾ ਦੇ ਕਹਿਨੇ ਮੁਤਾਬਕ ਦਾਦੇ ਨੂੰ ਹੀ ਪਿਤਾ ਸਮਝਨ ਲਗੇ। ਉਸ ਤੋਂ ਕੋਈ ਪਿਤ੍ਰਾ ਦਾ ਨਾਮ ਪੁਛੇ ਤਾਂ ਦਾਦੇ ਦਾ ਨਾਉਂ ਹੀ ਲੈਕੇ ਕਹੇ ਮੇਰਾ ਏਹੁ ਪਿਤਾ ਹੈ ਹੋਰ ਕੋਈ ਮੇਰਾ ਪਿਤਾ ਨਹੀਂ॥

ਸੋ ਭਾਈ ਭੋਲਾ ਸਿੰਘ ਜੀ ਇਸ ਬਚਨ ਦਾ ਤਾਤ

ਪ੍ਰਜ ਏਹ ਹੈ ਕਿ ਸ੍ਰੀ ਗੁਰੂ ਨਾਨਕ ਮਹਾਰਾਜ ਜੀ ਨੇ ਦਸਮੇਂ ਜਾਮੇਂ ਵਿਚ ਏਹ ਬਚਨ ਉਚਾਰਿਆ ਹੈ। ਅਰ ਅਪਣਾ ਗੁਰੂ ਅਕਾਲ ਪੁਰਖ ਦਸਿਆ ਹੈ। ਤੇ ਅਸਾਂ ਸਿਖਾਂ ਦੇ ਅਪਣੇ ਪਰ ਸਮਝਨ ਵਾਲਾ ਇਸ ਬਚਨ ਦਾ ਏਹ ਅਰਥ ਹੈ ਕਿ ਸ੍ਰੀ ਗੁਰੂ ਨਾਨਕ ਆਦਿ ਜੋ ਸਾਡੇ ਸਤਿ ਗੁਰ ਹੈਨ ਸੋ ਅਕਾਲ ਪੁਰਖ ਦਾ ਹੀ ਸਰੂਪ ਹੈਨ। ਅਰਥਾਤ ਅਕਾਲ ਪੁਰਖ ਜੀ ਨੇ ਹੀ ਸ੍ਰੀ ਗੁਰੂ ਨਾਨਕ ਜੀ ਦਾ ਸਰੂਪ ਧਾਰਿਆ ਅਰ ਗੁਰੂ ਨਾਨਕ ਜੀ ਹੀ ਅਪਣੇ ਸਰੂਪ ਅਗੇ ਪਲਟਦੇ ਰਹੇ। ਜੋ ਹੁਣ ਖ਼ਾਲਸੇ ਦੇ ਸਰੂਪ ਵਿਚ ਵਰਤ ਕੇ ਤੱਤ ਦਾ ਬੋਧ ਕਰਾਉਂਦੇ ਹੈਨ ॥

## ਭੋਲਾ ਸਿੰਘ

ਆਪ ਨੇ ਏਹ ਪ੍ਰਗਟ ਕੀਤਾ ਹੈ ਕਿ ਗੁਰੂ ਨਾਨਕ ਆਦਿ ਸਾਡੇ ਜੋ ਸਤਿ ਗੁਰ ਹੈਨ ਸੋ ਅਕਾਲ ਪੁਰਖ ਦਾ ਹੀ ਸਰੂਪ ਹੈਨ। ਅਤੇ ਸ੍ਰੀ ਗੁਰੂ ਜੀ ਮਹਾਰਾਜ ਦਾ ਅਪਨਾ ਏਹ ਬਚਨ ਹੈ ਜੋ ਆਪ ਦੇ ਕਥਨ ਦੇ ਵਿਰੁਧ ਹੈ। ਮਹਾਰਾਜ ਜੀਨੇ ਏਹ ਬਚਨ ਕੀਤਾ ਹੈ ਕਿ ਜੋ ਸਾਨੂੰ ਪ੍ਰਮੇਸਰ ਕਹੇਗਾ ਉਹ ਨਰਕ ਕੁੰਡ ਵਿਚ ਪਵੇਗਾ ॥ ਯਥਾ ਬਚਨ ॥

ਜੋ ਮੁਝ ਕਉ ਪ੍ਰਮੇਸਰ ਉਚਰ ਹੈਂ। ਤੇ ਸਬ
ਨਰਕ ਕੁੰਡ ਮੈਂ ਪਰਹੈਂ । ਮੈਂ ਹਉਂ ਪਰਮ
ਪੁਰਖ ਕਉ ਦਾਸਾ। ਦੇਖਨ ਆਇਓ ਜਗਤ

ਤਮਾਸ਼ਾ ॥
ਸੋ ਇਸਦਾ ਕੀ ਵਿਚਾਰ ਹੈ ?

## ਬਿਬੇਕਾ ਸਿੰਘ

ਇਸਦਾ ਏਹ ਵਿਚਾਰ ਹੈ ਕਿ ਰਾਮਾ ਅਵਤਾਰ ਤੇ ਕ੍ਰਿਸ਼ਨਾ ਅਵਤਾਰ ਵੇਲੇ ਏਹਕਸਰ ਪੈਗਈ ਸੀ ਕਿ ਅਵਤਾਰ ਜੋ ਹੁੰਦੇ ਹੈਨ ਪਰਮ ਪੁਰਖ ਪਰਮੇਸਰ ਜੀ ਦਾ ਵਾਸਤਵ ਸਰੂਪ ਨੂੰ ਜਿਤਲਾਉਣ ਵਾਲੇ ਤਾਤਸਟ ਹੁੰਦੇ ਹੈਨ। ਪਰ ਲੋਕਾਂ ਨੇ ਉਨਾਂ ਨੂੰ ਤਾਤਸਟ ਜਾਣਨ ਦੇ ਬਦਲੇ ਇਤਨਾ ਵਾਧਾ ( ਮੁਬਾਲਗ਼ਾ ) ਕਰਦਿਤਾ ਕਿ ਪਰਮੇਸਰ ਦੇ ਵਾਸਤਵ ਸਰੂਪ ਨੂੰ ਭੁਲਾਕੇ ਤਾਤਸਟ ਨੂੰ ਹੀ ਵਾਸਤਵ ਸਰੂਪ ਮੰਨਨ ਲਗ ਪਏ। ਜੈਸੇ ਮਹਾਰਾਜ ਜੀ ਨੇ ਉਸ ਬਚਨ ਦੇ ਪਹਿਲੇ ਹੀ ਬਹੁਤ ਵਿਸਥਾਰ ਨਾਲ ਕਥਨ ਕੀਤਾ ਹੈ ਜਿਸਦਾ ਸਾਰ ਇਸ ਬਚਨ ਵਿਚ ਹੈ ॥

ਜੋ ਪ੍ਰਭ ਸਾਖ ਨਮਿਤ ਠਹਿਰਾਏ।
ਤੇਹਿਆਂ ਆਇ ਪ੍ਰਭੂ ਕਹਿਵਾਏ॥

ਸੋ ਅਪਣੇ ਅਵਤਾਰ ਹੋਨ ਦੇ ਵਿਚ ਉਸ ਪਿਛਲੀ ਕਸਰ ਨੂੰ ਦੂਰ ਰਖਣ ਲਈ ਏਹ ਬਚਨ ਕਹੇ ਕਿ ਜੋ ਕੋਈ ਸਾਨੂੰ ਪ੍ਰਮੇਸਰ ਕਹੇਗਾ ਉਹ ਨਰਕ ਕੁੰਡ ਵਿਚ ਪਵੇਗਾ। ਸੋ ਇਸਦਾ ਸਿਧਾਂਤ ਏਹ ਹੈ ਕਿ ਗੁਰੂ ਸਾਹਿਬ ਜੀ ਦਾ ਜੋ ਅਵਤਾਰੰ ਹੈ ਸੋ ਵਾਸਤਵ ਵਿਚ ਪ੍ਰਮੇਸਰ ਅਕਾਲ ਪੁਰਖ

ਜੀ ਨੇ ਹੀ ਧਾਰਿਆ ਹੈ ਜੈਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਚਨ ਹੈ ॥

ਆਪਿ ਨਾਰਾਇਣ ਕਲਾ ਧਾਰ ਜਗ ਮੇ ਪਰਵਰਿਉ

ਪਰ ਏਹ ਨਾਰਾਇਣ ਦਾ ਅਵਤਾਰ ਪ੍ਰਮੇਸਰ ਦਾ ਵਾਸਤਵ ਸਰੂਪ ਕਰਕੇ ਮੰਨਨ ਵਾਸਤੇ ਨਹੀਂ ਪ੍ਰਗਟ ਹੋਇਆ। ਏਹ ਗੁਰੂ ਅਵਤਾਰ ਹੋਇਆ ਹੈ ਜਿਸਦਾ ਪ੍ਰਯੋਜਨ ਏਹ ਹੈ ਅਪਣੇ ਪਿਛਲੇ ਵਾਸਤਵ ਸਰੂਪ ਦੀ ਸੂਝ ਕਰਾਣੀ। ਸੋ ਸ੍ਰੀ ਗੁਰੂ ਨਾਨਕ ਆਦਿ ਜੋ ਪ੍ਰਮੇਸਰ ਜੀ ਨੇ ਸਰੂਪ ਧਾਰੇ ਇਨਾਂ ਨੂੰ ਪ੍ਰਮੇਸਰ ਕਰਕੇ ਨਹੀਂ ਮੰਨਨਾ ਗੁਰੂ ਕਰਕੇ ਮੰਨਨਾ। ਜੇਕਰ ਇਨਾਂ ਸਰੂਪਾਂ ਨੂੰ ਗੁਰੂ ਕਰਕੇ ਨਾ ਮੰਨੀਏ ਪ੍ਰਮੇਸਰ ਕਰਕੇ ਮੰਨੀਏ ਤਦ ਗੁਰੂ ਅਵਤਾਰ ਦੀ ਨਿਸਫਲਤਾ ਹੁੰਦੀ ਹੈ। ਜੀਕੁਰ ਸ੍ਵਾਂਗੀ ਪੁਰਸ਼ ਕੋਈ ਸ੍ਵਾਂਗ ਧਾਰੇ ਤਾਂ ਓਹ ਅਪਣਾ ਪਿਛਲਾ ਅਸਲੀ ਰੂਪ ਲੁਕਾਇ ਰਖੇ ਪ੍ਰਗਟ ਨਾ ਹੋਨ ਦੇਵੇ ਤਾਂ ਹੀ ਉਸਦਾ ਸ੍ਵਾਂਗ ਸਾਕਾਰਥ ਹੁੰਦਾ ਹੈ ॥

ਸੋ ਅਸਲ ਵਿਚ ਗੁਰੂ ਕੇ ਅਵਤਾਰਾਂ ਨੂੰ ਪ੍ਰਮੇਸਰ ਕਰਕੇ ਮੰਨਣ ਦਾ ਹੁਕਮ ਨਹੀਂ ਗੁਰੂ ਕਰਕੇ ਮੰਨਨ ਦਾ ਹੁਕਮ ਹੈ ਜੋ ਸਨਬੰਧ ਗੁਰਾਂ ਦੇ ਨਾਲ ਰਖਣ ਦੇ ਹੈਨ ਓਹ ਇਨਾਂ ਸਰੂਪਾਂ ਨਾਲ ਰਖੇ ਤੇ ਜੋ ਪ੍ਰਮੇਸਰ ਦੇ ਨਾਲ ਰਖਣੇ ਹੈਨ ਉਹ ਸਤਿ ਚਿਤ ਅਨੰਦ ਸਰਬ ਬਿਆਪਕ ਇਨਾਂ ਗੁਰਾਂ ਦੇ ਪਿਛਲੇ ਵਾਸਤਵ ਸਰੂਪ ਨਾਲ ਰਖੇ। ਹੋਰ ਅਸਲ ਵਿਚ 'ਗੁਰੂ ਤੇ ਗੋਬਿੰਦ ਵਿਚ ਕੋਈ ਭੇਦ ਨਹੀਂ ਹੈ। ਜੈਸੇ ਭਾਈ ਗੁਰਦਾਸ

ਜੀ ਦਾ ਕਥਨ ਹੈ ॥

ਸੂਤ ਏਕ ਜਿਉਂ ਤਾਣਾ ਪੇਟਾ।

ਸੂਤ ਓਹੀ ਹੋਂਦਾ ਹੈ ਪਰ ਜੋ ਤਾਣੇ ਪਾਸੇ ਵਗੇ ਓਹ ਤਾਣਾ ਕਹਾਉਂਦਾ ਹੈ। ਤੇ ਜੋ ਪੇਟੇ ਪਾਸੇ ਵਗੇ ਉਹ ਪੇਟਾ ਸਦਿਆ ਜਾਂਦਾ ਹੈ। ਸੋ ਓਹੀ ਅਕਾਲ ਪੁਰਖ ਅਪਣੇ ਵਾਸ-ਤਵ ਸਰੂਪ ਵਿਚ ਸਥਿਤ ਹੋਕੇ ਪ੍ਰਮੇਸਰ ਨਾਮ ਕਹਾਉਂਦਾ ਹੈ। ਤੇ ਗੁਰੂ ਰੂਪ ਵਿਚ ਸਥਿਤ ਹੋਕੇ ਗੁਰੂ ਸਦਾਉਂਦਾ ਹੈ॥ ਯਥਾ ਬਚਨ।

ਗੁਰ ਗੋਬਿੰਦ ਗੋਬਿੰਦ ਗੁਰੁ ਹੈ ਨਾਨਕ ਭੇਦ
ਨ ਭਾਈ। ਸੋ ਭੇਦ ਨਹੀਂ ਹੈ॥

## ਭੋਲਾ ਸਿੰਘ

ਜੋ ਕੁਛ ਆਪ ਨੇ ਕਥਨ ਕੀਤਾ ਸੋ ਸਮਝ ਵਿਚ ਆ ਗਇਆ ਪਰ ਫਿਰ ਮੈਂ ਪਿਛਲੇ ਪ੍ਰਕਰਣ ਪਰ ਹੀ ਕੁਛ ਹੋਰ ਆਪ ਦੇ ਪਾਸੋਂ ਪੁਛਦਾ ਹਾਂ ਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੋ ਗੁਰੂ ਮੰਨਨ ਦਾ ਹੁਕਮ ਹੋਇਆ ਤਾਂ ਹੁਣ ਨਾਲ ਹੋਰ ਕਿਸੀ ਦੇਹ ਧਾਰੀ ਨੂੰ ਗੁਰੂ ਮੰਨਨ ਵਿਚ ਦਸਾਂ ਪਾਤਸ਼ਾਹੀਆਂ ਦੀ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਰਾਬਰੀ ਕਿਆ ਨਹੀਂ ਹੁੰਦੀ ?

## ਬਿਬੇਕਾ ਸਿੰਘ

ਬਰਾਬਰੀ ਤਾਂ ਹੋਵੇ ਜਾਂ ਗੁਰਿਆਈ ਦੀ ਪਾਤਸ਼ਾਹੀ

ਦਾ ਦਰਜਾ ਕਿਸੀ ਦੇਹ ਧਾਰੀ ਨੂੰ ਦਿਤਾ ਜਾਏ । ਬਾਹਰਵੀਂ ਤੇਹਰਵੀਂ ਚੌਧਵੀਂ ਪੰਦ੍ਵੀਂ ਆਦਿਕ ਪਾਤਸ਼ਾਹੀ ਕਿਸੀ ਨੂੰ ਮੰਨਿਆ ਜਾਏ। ਪਰ ਕੇਵਲ ਗੁਰੂ ਮੰਨਨ ਵਿਚ ਬਰਾਬਰੀ ਨਹੀਂ ਹੋਂਦੀ ਸਗੋਂ ਇਸ ਵਿਚ ਦਸ ਪਾਤਸ਼ਾਹੀ ਗੁਰੂ ਜੀ ਦੀ ਆਗਿਆ ਪਾਲਨ ਅਤੇ ਮਨੋਰਥ ਸਿਧ ਕਰਨਾ ਹੈ। ਦਸੋਂ ਪਾਤਸ਼ਾਹੀ ਗੁਰੂ ਜੀ ਦਾ ਅਥਵਾ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰੂ ਹੋਣਾ ਅਥਵਾ ਗੁਰੂ ਮੰਨਨਾ ਅਥਵਾ ਇਨਾਂ ਦੇ ਨਾਲ ਗੁਰ ਸਿਖੀ ਦਾ ਸੰਬੰਧ ਪੈਦਾ ਹੋਣਾ ਇਸੀ ਗੁਰਮੰਤ੍ਰ ਦੇ ਦੇਨ ਲੈਨ ਦੀ ਰੀਤੀ ਨਾਲ ਹੀ ਦੇਹ ਧਾਰੀ ਗੁਰੂ ਕਰਕੇ ਸਿਧ ਹੋਂਦਾ ਹੈ। ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਭਾਵ ਅਰਥ ਦੀ ਸਮਝ ਭੀ ਪ੍ਰਾਪਤ ਹੋ ਸਕਦੀ ਹੈ । ਕਿਉਂ ਜਿ ਏਹ ਗੁਰ ਮੰਤ੍ਰ ਸਬਦ ਦੀ ਰੀਤੀ ਹੀ ਗੁਰੂ ਗ੍ਰੰਥ ਸਾਹਿਬ ਰੂਪੀ ਮਣੀਆਂ ਦੇ ਭਰੇ ਡਬੇ ਦੇ ਜੰਦ੍ਰੇ ਦੀ ਕੁੰਜੀ ਹੈ ॥

## ਭੋਲਾ ਸਿੰਘ

ਜੋ ਕੁਛ ਆਪਨੇ ਕਥਨ ਕੀਤਾ ਹੈ ਸੋ ਤਾਂ ਠੀਕ ਹੈ ਪਰ ਫਿਰ ਭੀ ਏਹ ਗਲ ਕੁਛ ਠੀਕ ਨਹੀਂ ਪ੍ਰਤੀਤ ਹੋਂਦੀ ਕਿ ਸਾਖਿਯਾਤ ਦਸ ਪਾਤਸ਼ਾਹੀਆਂ ਦਾ ਸਰੂਪ ਗ੍ਰੰਥ ਸਾਹਿਬ ਗੁਰੂ ਹੈ ਤਾਂ ਹੋਰ ਕਿਸੀ ਦੇਹ ਧਾਰੀ ਨੂੰ ਭੀ ਇਨਾਂ ਦੇ ਹੁੰਦਿਆਂ ਅਥਵਾ ਇਨਾਂ ਦੇ ਸਾਹਮਨੇ ਗੁਰੂ ਮੰਨੀਏ ॥

# ਬਿਬੇਕਾਸਿੰਘ

ਇਸ ਗਲ ਦਾ ਫੈਸਲਾ ਸ੍ਰੀ ਗੁਰੂ ਦਸਮ ਪਾਤਸ਼ਾਹ ਕਲਗੀਧਰ ਮਹਾਰਾਜ ਜੀ ਨੇ ਆਪਣੇ ਸਾਹਮਣੇ ਆਪ ਹੀ ਕਰ ਦਿਤਾ ਹੈ। ਜੀਕੁਰ ਤੁਹਾਡਾ ਏਹ ਵਿਕਲਪ ਹੈ ਈਕੁਰ ਹੀ ਸ੍ਰੀ ਕਲਗੀਧਰ ਜੀ ਮਹਾਰਾਜ ਦੇ ਹਜ਼ੂਰ ਭਾਈ ਆਲਮਸਿੰਘ ਜੀ ਨਚਨੇ ਨੇ ਕੀਤਾ ਸੀ। ਤੇ ਮਹਾਰਾਜ ਜੀ ਨੇ ਉਸਨੂੰ ਉਤ੍ਰ ਦੇਕੇ ਹਟਕਿਆ ਸੀ। ਸੋ ਓਹ ਪ੍ਰਸੰਗ ਏਹ ਹੈ। ਕਿ ਭਾਈ ਨੰਦਲਾਲ ਜੀ ਫਾਰਸੀ ਅਰਬੀ ਦੇ ਇਲਮ ਵਿਚ ਬੜੇ ਆਲਮ ਫਾਜ਼ਲ ਸਨ। ਔਰੰਗਜ਼ੇਬ ਪਾਤਸ਼ਾਹ ਨੂੰ ਜਦ ਉਨਾਂ ਦੀ ਅਦੁਤਿ (ਬੇਮਿਸਲ) ਲਿਯਾਕਤ ਦਾ ਪਤਾ ਲਗਾ ਤਾਂ ਪਾਤਸ਼ਾਹ ਨੇ ਚਾਹਿਆ ਕਿ ਐਸਾ ਆਲਮ ਫ਼ਾਜ਼ਲ ਆਦਮੀ ਹਿੰਦੂਆਂ ਵਿਚ ਨਹੀਂ ਰੈਹਣਾ ਚਾਹੀਦਾ। ਇਸਲਾਮ ਵਿਚ ਆਜਾਏ ਤਾਂ ਦੀਨ ਇਸਲਾਮ ਨੂੰ ਰੋਸ਼ਨ ਕਰੇ। ਅਪਣੇ ਸ਼ਾਹਜ਼ਾਦੇ ਬਹਾਦਰ ਸ਼ਾਹ ਨੂੰ ਜਿਸਦੇ ਪਾਸ ਭਾਈ ਜੀ ਮੀਰਮੁਨਸ਼ੀ ਸੇ ਕੈਹਕੇ ਭਾਈ ਜੀ ਨੂੰ ਮੁਸਲਮਾਨ ਕਰਨਦੀ ਨੀਤ ਪਾਤਸ਼ਾਹ ਨੇ ਕਾਇਮ ਕਰ ਲਈ। ਤਾਂ ਬਹਾਦਰ ਸ਼ਾਹ ਨੇ ਇਸ ਗਲ ਦੀ ਇਤਲਾਹ ਅਪਨੇ ਮੀਰ ਮੁਨਸ਼ੀ ਤੇ ਦਿਲੀ ਮਿਤ੍ਰ ਭਾਈ ਜੀਨੂੰ ਕਰਦਿਤੀ। ਤਾਂ ਭਾਈ ਨੰਦਲਾਲ ਜੀ ਇਕ ਪਾਤਸ਼ਾਹ ਦੇ ਦਰੋਗੇ ਜਾਤ ਦੇ ਸੈਯਦ ਅਪਣੇ ਉਪਦੇਸ਼ੀ ਸਤਿਸੰਗੀ ਸਮੇਤ ਦਿਲੀ ਤੋਂ ਨਠ ਕੇ

ਸ੍ਰੀ ਕਲਗੀਧਰ ਜੀ ਮਹਾਰਾਜ ਦੀ ਸਰਨੀ ਅਨੰਦਪੁਰ ਸਾਹਿਬ ਵਿਚ ਆਏ । ਭਾਈ ਨੰਦ ਲਾਲ ਜੀ ਨੇ ਤਾਂ ਇਕ ਆਪਣੀ ਫਾਰਸੀ ਵਿਚ ਰਚੀ ਹੋਈ ਬੰਦਗੀ ਨਾਮਾ ਨਾਮ ਦੀ ਕਿਤਾਬ ਮਹਾਰਾਜ ਜੀ ਦੇ ਭੇਟ ਰਖੀ ਤਾਂ ਮਹਾਰਾਜ ਜੀ ਨੇ ਥੋੜੀ ਸੁਨਕੇ ਬਹੁਤ ਹੀ ਪਸਿੰਦ ਕੀਤੀ ਅਰ ਬਚਨ ਕੀਤਾ ਏਹ ਤਾਂ ਜਿੰਦਗੀ ਨਾਮਾ ਹੈ ਸੋ ਉਸ ਕਿਤਾਬ ਦਾ ਨਾਮ ਜਿੰਦਗੀ ਨਾਮਾ ਹੋਇਆ। ਅਤੇ ਉਸ ਦੂਜੇ ਦਰੋਗੇ ਨੇ ਪੰਦਰਾਂ ਸੌ ਮੋਹਰ ਮਹਾਰਾਜ ਜੀ ਦੇ ਹਜ਼ੂਰ ਭੇਟ ਰਖੀ। ਅਰ ਪ੍ਰੇਮ ਵਿਚ ਗਦ ਗਦ ਹੋਇਆ ਮਹਾਰਾਜ ਜੀ ਨੇ ਦੇਖ ਕੇ ਪੁਛਿਆ ਸੋ ਓਹ ਸੰਬਾਦ ਸੂਰਜ ਪ੍ਰਕਾਸ਼ ਦਾ ਏਹ ਹੈ॥

॥ ਚੌਪਈ॥

ਦਸਾ ਦੇਖ ਕਰ ਪਰਮ ਕ੍ਰਿਪਾਲ । ਬੋਲੇ
ਮੁਸਕਾਵਤ ਤਿਸ ਕਾਲ। ਬੈਠਹੁ ਨਿਕਟ
ਕਹੋ ਨਿਜ ਬਾਤੀ । ਕਿਸ ਕੋ ਤੂੰ ਮੁਰੀਦ
ਬਖਯਾਤੀ ॥ ੧੧ ॥ ਕਿਸ ਮੁਰਸ਼ਦ ਕੇ ਹੈ
ਅਨੁਸਾਰੀ । ਜਿਸ ਤੇ ਚਾਹਿਤ ਭਲੋ
ਅਗਾਰੀ। ਸੁਨ ਸੈਯਦ ਬੋਲਿਯੋ ਤਿਸ ਬੇਰਾ
। ਨੰਦ ਲਾਲ ਹੈ ਏਹ ਗੁਰ ਮੇਰਾ ॥ ੧੨ ॥
ਸਿਖ ਮੈਂ ਬਨਜੋ ਲਹਜੋ ਉਪਦੇਸਾ। ਜਿਸਤੇ,
ਹਤੇ ਕਲੇਸ਼ ਅਸੇਸਾ । ਆਲਮ ਸਿੰਘ

ਨਚਨਾ ਜਿਸ ਕਹੈ। ਤਬਹੂ ਸਮੀਪ ਗੁਰੂ ਕੇ
ਅਹੈ ॥ ੧੩ ॥ ਸੁਨ ਕਰ ਤਰਕ ਕਰਤ ਸੋ
ਬੋਲਾ। ਐਸੋ ਬਾਕ ਨ ਕਹੀਐ ਹੋਲਾ। ਤੀਨ
ਲੋਕ ਪਤਿ ਗੁਰ ਬਿਦਮਾਨੋ । ਸਿਖਜਨ ਕੋ
ਤਬ ਗੁਰੂ ਬਖਾਨੋ ॥ ੧੪ ॥ ਕਹਿਨ ਹਜ਼ੂਰ
ਨ ਏਹ ਅਧਿਕਾਰਾ। ਉਚਰਨ ਕੀਜੇ ਰਿਦੈ
ਬਿਚਾਰਾ। ਸੁਨ ਸੈਯਦ ਤੂਸਨ ਹੋਇ ਰਹਯੋ
। ਸ੍ਰੀ ਸਤਿਗੁਰ ਤਿਸਕੋ ਮਨ ਲਹਯੋ ॥੧੫॥
ਆਲਮਸਿੰਘ ਨਹਟਕ ਪ੍ਰਬੀਨਾ। ਨੰਦਲਾਲ
ਕੋ ਗੁਰ ਪਦ ਦੀਨਾ। ਮੈਂ ਬਖਸੀਸ ਕੀਨ
ਇਸ ਤਾਈ। ਆਇ ਬਨੈ ਸਿਖ ਸੋ ਸੁਖ
ਪਾਈ ॥ ੧੬ ॥ ਨੰਦ ਲਾਲ ਨੇ ਮੋ ਕਉ
ਜਾਨਿਓ। ਮੇਰੋ ਭਲੋ ਸਰੂਪ ਪਛਾਨਿਓ।
ਯਾਤੇ ਇਸਕੋ ਗੁਰਪਦ ਹੋਵਾ। ਭਗਤਿ ਗਯਾਨ
ਕੋ ਰਸ ਇਨ ਜੋਵਾ ॥ ੧੭ ॥ ਸਤਿ ਗੁਰ
ਮੇਹਰ ਨਦਰ ਕੀ ਧਾਰੇ। ਅਨਿਕ ਗੁਰੂ ਕਰ
ਜਸ ਬਿਸਥਾਰੇ। ਆਲਮ ਸਿੰਘ ਸੋ ਕਰਯੋ
ਬਖਾਨ। ਮੀਰ ਸੁ ਬਡੇ ਮ੍ਰਾਤਬ ਵਾਨ
॥ ੧੯ ॥ ਪ੍ਰੇਮੀ ਮਗ ਖੁਦਾਇ ਕੋ ਅਹੈ।
ਨੰਦ ਲਾਲ ਤੇ ਸਿਖਯਾ ਲਹੈ ॥ ਇਤਿਆਦਿ
ਸੋ ਤਾਤਪਰਜ ਏਹ ਕਿ ਜੀਕੁਰ ਚਕ੍ਰ ਵਰਤੀ

ਮਹਾਰਾਜਾ ਅਪਣੇ ਮਾਤਹਿਤ ਅਨੇਕ ਰਾਜੇ ਬਣਾ ਕੇ ਉਨਾਂ ਰਾਜਿਆਂ ਦੀ ਰਾਹੀਂ ਅਪਣੇ ਰਾਜ ਦਾ ਪ੍ਰਬੰਧ ਕਰਦਾ ਹੈ ਜੈਸੇ ਅਜ ਕਲ ਬ੍ਰਿਟਿਸ਼ ਗ੍ਵਰਨਮੈਂਟ ਅਪਣੇ ਮਾਤਹਿਤ ਅਨੇਕ ਲੌਕਲ ਗ੍ਵਰਨਮੈਂਟਾਂ ਕਾਇਮ ਕਰਕੇ ਅਪਨੇ ਬ੍ਰਿਟਿਸ਼ ਰਾਜ ਦਾ ਪ੍ਰਬੰਧ ਕਰ ਰਹੀ ਹੈ। ਈਕੁਰ ਹੀ ਦਸ ਪਾਤਸ਼ਾਹੀ ਗੁਰੂ ਜੀ ਨੇ ਅਪਨੀ ਗੁਰਿਆਈ ਦੀ ਪਾਤ-ਸ਼ਾਹਿਤ ਦੇ ਪ੍ਰਬੰਧ ਲਈ ਅਪਣੇ ਮਾਤੈਹਤ ਅਨੇਕ ਗੁਰੂ ਭਾਈ ਨੰਦਲਾਲ ਜੈਸੇ ਸੰਸਾਰ ਪਰ ਬਖ਼ਸ਼ੀਸ਼ਾਂ ਦੇਕੇ ਕਾਇਮ ਕੀਤੇ। ਸੋ ਜੀਕੁਰ ਅਨੇਕ ਮੰਡਲਾਂ ਦੇ ਰਾਜਿਆਂ ਦਾ ਹੋਣਾ ਮਹਾਰਾਜਾ ਦੀ ਹੀ ਸੋਭਾ ਤੇ ਵਡਿਆਈ ਹੈ ਅਰ ਲੌਕਲ ਗ੍ਵਰਨਮੈਂਟਾਂ ਬ੍ਰਿਟਿਸ਼ ਗ੍ਵਰਨਮੈਂਟ ਦੀ ਹੀ ਸੋਭਾ ਤੇ ਮਹਿਮਾ ਹੈ। ਈਕੁਰ ਹੀ ਅਨੇਕ ਗੁਰੂਆਂ ਦਾ ਹੋਣਾ ਦਸ ਪਾਤਸ਼ਾਹੀਆਂ ਅਤੇ ਗਿਆਰਵੀਂ ਪਾਤਸ਼ਾਹੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੋਭਾ ਵਡਿਆਈ ਦਾ ਕਾਰਣ ਹੈ। ਜਿਸ ਮਹਾਰਾਜਾ ਦੇ ਮਾਤੈਹਤ ਜਿਤਨੇ ਰਾਜੇ ਹੋਨ ਜਿਸ ਅੰਪੀਰੀਯਲ ਗ੍ਵਰਨ-ਮੈਂਟ ਦੇ ਮਾਤੈਹਤ ਜਿਤਨੀਆਂ ਲੌਕਲ ਗ੍ਵਰਨਮੈਂਟਾਂ ਹੋਨ ਉਤਨੀ ਹੀ ਉਸ ਮਹਾਰਾਜਾ ਅਥਵਾ ਅੰਪੀਰੀਯਲ ਗ੍ਵਰਨ-ਮੈਂਟ ਦੀ ਬਜ਼ੁਰਗੀ ਦਾ ਸ਼ਾਨ ਅਰਥਾਤ ਵਡੀ ਵਡਿਆਈ ਹੈ। ਈਕੁਰ ਹੀ ਜਿਤਨੇ ਗੁਰੂ ਦੇਹ ਧਾਰੀ ਸੰਸਾਰ ਪਰ ਹੋਨ ਇਤਨੀ ਹੀ ਦਸਾਂ ਪਾਤਸ਼ਾਹੀ ਗੁਰੂਆਂ ਅਤੇ ਗਿਆਰਵੀਂ ਪਾਤਸ਼ਾਹੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਜ਼ੁਰਗੀ ਦਾ ਸ਼ਾਨ

ਅਰਥਾਤ ਸੋਭਾ ਤੇ ਵਡੀ ਵਡਿਆਈ ਹੈ॥

## ਭੋਲਾ ਸਿੰਘ

ਸ੍ਰੀ ਗੁਰੂ ਦਸਮ ਪਾਤਸ਼ਾਹ ਕਲਗੀਧਰ ਮਹਾਰਾਜ ਜੀ ਨੇ ਜੋ ਏਹ ਬਚਨ ਕੀਤਾ॥

ਸਤਿ ਗੁਰ ਮੇਹਰ ਨਦਰ ਕੀ ਧਾਰੇ
ਅਨਿਕ ਗੁਰੂ ਕਰ ਜਸ ਬਿਸਥਾਰੇ

ਸੋ ਭਾਈ ਨੰਦਲਾਲ ਤੋਂ ਛੁਟ ਹੋਰ ਕੇਹੜੇ ੨ ਗੁਰੂ ਮਹਾਰਾਜ ਜੀ ਨੇ ਜਗਤ ਪਰ ਕਾਇਮ ਕੀਤੇ ?

## ਬਿਬੇਕਾ ਸਿੰਘ

ਸ੍ਰੀ ਗੁਰੂ ਨਾਨਕ ਜੀ ਮਹਾਰਾਜ ਜੀ ਨੇ ਭਾਈ ਬੁਢੇ ਜੀ ਤੋਂ ਆਦਿ ਲੈ ਕਰਕੇ ਅਪਣੇ ਪ੍ਰੇਮੀ ਸਿਖਾਂ ਨੂੰ ਸੰਗਤਾਂ ਪਰ ਗੁਰੂ ਕਾਇਮ ਕਰਕੇ ਸੰਗਤਾਂ ਇਨਾਂ ਨੂੰ ਬਖ਼ਸ਼ੀਆਂ । ਇਸੀ ਪ੍ਰਕਾਰ ਗੁਰੂ ਅੰਗਦ ਜੀ ਮਹਾਰਾਜ ਜੀਨੇ ਭੀ। ਅਤੇ ਗੁਰੂ ਅਮਰ ਦੇਵ ਜੀ ਨੇ ਤਾਂ ਭੰਡਾਰਾ ਹੀ ਬਖ਼ਸ਼ੀਸ਼ਾਂ ਦਾ ਖੋਲ੍ਹ ਦਿਤਾ। ਇਸੀਪ੍ਰਕਾਰ ਚੌਥੀ ਪਾਤਸ਼ਾਹੀ ਜੀ ਨੇ ਭੀ ਕੁਛ ਬਖਸ਼ਾਂ ਕੀਤੀਆਂ ਤੇ ਪੰਜਵੀਂ ਪਾਤਸ਼ਾਹੀ ਜੀ ਨੇ ਹੋਰ ਫੁਟ-ਕਰ ਬਖ਼ਸ਼ਾਂ ਤ੍ਰਾਂ ਵਖਰੀਆਂ ਬਖ਼ਸ਼ੀਆਂ ਪਰ ਜਿਨ੍ਹਾਂ ਸਿਖਾਂ ਨੇ ਸ੍ਰੀ ਅੰਮ੍ਰਿਤਸਰ ਜੀ ਦੀ ਕਾਰ ਪ੍ਰੇਮ ਨਾਲ ਕੀਤੀ ਭਾਈ ਭਗਤੂ ਆਦਿਕਾਂ ਅਨੇਕਾਂ ਸਿਖਾਂ ਨੂੰ ਸੰਗਤਾਂ ਦੀ ਗੁਰਿਆਈ ਬਖ਼ਸ਼ੀ ਭਾਈ ਬੇਹਲੋ ਜੀ ਨੂੰ ਗੁਪਤ ਸੰਗਤ ਸੌਂਪੀ । ਇਸੀ

ਪ੍ਰਕਾਰ ਨਾਵੀਂ ਪਾਤਸ਼ਾਹੀ ਤਕ ਸਾਹਿਬਾਂ ਨੇ ਬੇਸ਼ੁਮਾਰ ਸੰਗਤਾਂ ਦੀਆਂ ਬਖ਼ਸ਼ੀਸ਼ਾਂ ਬਖ਼ਸ਼ ੨ ਕਰਕੇ ਅਨੇਕ ਗੁਰੂ ਕਾਇਮ ਕੀਤੇ। ਜੀਕੁਰ ਮਹਾਰਾਜਾ ਅਪਣੇ ਲਾਇਕ ੨ ਵਜੀਰਾਂ ਉਮਰਾਵਾਂ ਨੂੰ ਮੁਲਕ ਦੇਸ ਦੇ ਮੰਡਲ ਜਾਗੀਰਾਂ ਵਿਚ ਦੇਕੇ ਉਨ੍ਹਾਂ ਨੂੰ ਰਾਜੇ ਬਣਾ ਦੇਂਦਾ ਹੈ। ਜੀਕੁਰ ਹੁਣ ਰਿਯਾਸਤ ਜੰਮੂ ਤੇ ਕਸ਼ਮੀਰ ਵਿਚ ਮਤਾ ਸੋਧਿਆ ਗਇਆ ਸੀ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਮਹਾਰਾਜਗੀ ਦੀ ਗਦੀ ਪਰ ਬਿਰਾਜਮਾਨ ਹੋਣ ਵੇਲੇ ਰਾਜਾ ਰਾਮ ਸਿੰਘ ਤੇ ਰਾਜਾ ਅਮਰ ਸਿੰਘ ਜੀ ਨੂੰ ਜਾਗੀਰਾਂ ਦੇਕੇ ਰਾਜੇ ਬਣਾਇਆ ਸੀ। ਕਿਉਂ ਜਿ ਜਿਸਦੇ ਮਾਤੈਹਤ ਰਾਜੇ ਹੋਨ ਓਹੀ ਮਹਾਰਾਜਾ ਹੋ ਸਕਦਾ ਹੈ। ਮਾਤੈਹਤ ਰਾਜਿਆਂ ਦੇ ਬਿਨਾਂ ਮਹਾਰਾਜਾ ਨਹੀਂ ਹੋਂਦਾ। ਜੇਕਰ ਕੋਈ ਮਹਾਰਾਜਾ ਕਹਿਆ ਭੀ ਜਾਏ ਤਾਂ ਓਹ ਖ਼ਾਲੀ ਖ਼ਿਤਾਬੀ ਮਹਾਰਾਜਾ ਹੋਂਦਾ ਹੈ ਅਸਲੀ ਨਹੀਂ ਹੋਂਦਾ। ਈਕੁਰ ਹੀ ਦਸ ਪਾਤਸ਼ਾਹੀ ਗੁਰੂਆਂ ਦੀ ਅਤੇ ਗਿਆਰਵੀਂ ਪਾਤਸ਼ਾਹੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਦਵੀ ਤਦ ਹੀ ਸੁਫਲ ਅਤੇ ਸਚੀ ਹੋਂਦੀ ਹੈ ਜਿ ਇਨਾਂਦੇ ਮਾਤੈਹਤ ਹੋਰ ਗੁਰੂ ਹੋਨ। ਨਹੀਂਤਾਂ ਪਾਤਸ਼ਾਹੀਦੇ ਦਰਜੇ ਦੀ ਸਫਲਤਾ ਅਸੰਭਵ ਹੈ। ਸੋ ਹੋਰ ਅਨੇਕ ਗੁਰੂ ਜਗਤ ਵਿਚ ਹੋਣੇਕਰਕੇ ਹੀ ਪਾਤਸ਼ਾਹੀ ਦਾ ਦਰਜਾ ਹਾਸਲ ਹੈ। ਹੋਰ ਅਨੇਕ ਗੁਰੂ ਖ਼ਾਲੀ ਗੁਰੂ ਹੇਨ। ਅਤੇ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਤੋਂ ਲੇਕਰ ਗੁਰੂ ਗ੍ਰੰਥ ਸਾਹਿਬ ਜੀ ਤਕ ਪਾਤਸ਼ਾਹ ਗੁਰੂ

ਅਰਥਾਤ ਗੁਰੂਆਂ ਸਿਰ ਗੁਰੂ ਹੈਨ ॥

ਗੁਰੂ ਘਰ ਵਿਚ ਜੋ ਭਾਈ ਦਾ ਖ਼ਿਤਾਬ ਹੈ ਏਹ ਵਡਾ ਭਾਰਾ ਉਚੇ ਦਰਜੇ ਦਾ ਖ਼ਿਤਾਬ ਹੈ । ਸੋ ਏਹ ਭਾਈ ਪਦ ਬਖ਼ਸ਼ੀਸ਼ਾਂ ਦੇ ਨਾਲ ਹੀ ਉਨਾਂ ਸਿਖਾਂ ਨੂੰ ਮਿਲਦਾ ਰਹਿਆ ਜਿਨਾਂ ਨੂੰ ਜਗਤ ਪਰ ਗੁਰੂ ਕਾਇਮ ਕੀਤਾ ਜਾਂਦਾ ਰਹਿਆ । ਭਾਈ ਅਪਣੇ ਜੇਹੇ ਭਰਾ ਨੂੰ ਕਹੀਦਾ ਹੈ । ਸੋ ਸਤਿਗੁਰਾਂ ਨੇ ਬਖਸੀਸ ਕਰਨ ਵੇਲੇ ਭਾਈ ਜੀ ਅਰਥਾਤ ਭਰਾ ਜੀ ਕਰਕੇ ਉਚਾਰਨ ਕੀਤਾ । ਕਿਂਉ ਜਿ ਜਦ ਮਹਾਰਾਜ ਜੀ ਦੇ ਪਾਸ ਆਂਵਦੇ ਅਥਵਾ ਉਨਾਂ ਨੂੰ ਬੁਲਾਉਣਾ ਹੋਂਦਾ ਤਾਂ ਏਹ ਤਾਂ ਕੈਹਣਾ ਮੁਨਾਸਬ ਨਹੀਂ ਸੀ ਨਾ ਕਿ ਕੈਂਹਦੇ ਆਓ ਗੁਰੂ ਜੀ ਅਥਵਾ ਬੁਲਾਉਣ ਵੇਲੇ ਏਹ ਬਚਨ ਕਰਕੇ ਬੁਲਾਉਂਦੇ ਗੁਰੂ ਬੁਢਾ ਜੀ ਗੁਰੂ ਪੈੜਾਜੀ ਆਦਿਕ । ਸੋ ਭਾਈਜੀ ਕਰਕੇ ਹੀ ਬੁਲਾਉਣਾ ਨੀਤੀ ਵਿਚ ਠੀਕ ਸੀ ॥

ਸੋ ਤਾਤਪ੍ਰਜ ਏਹ ਕਿ ਨਾਵੀਂ ਪਾਤਸ਼ਾਹੀ ਤਕ ਤਾਂ ਇਸ ਪ੍ਰਕਾਰ ਅਨੇਕ ਬਖਸ਼ੀਸ਼ਾਂ ਬਖਸ਼ੀਆਂ । ਅਤੇ ਜਿਨਾਂ ਨੂੰ ਬਖਸ਼ੀਸ਼ਾਂ ਬਖਸ਼ਕੇ ਗੁਰੂ ਬਣਾਇਆ ਅਪਣੇ ਸਾਹਮਣੇ ਸਿਖਾਂ ਨੂੰ ਉਨਾਂ ਦੀ ਚਰਣੀ ਲਵਾਇਆ । ਅਰ ਬਚਨ ਕੀਤਾ ਏਹ ਤੁਹਾਡੇ ਗੁਰੂ ਹੈਨ ਇਨਾਂ ਦੀ ਹੀ ਸਰਣ ਹੋ ਕੇ ਤੁਹਾਡੀ ਕਲਿਆਨ ਹੈ ॥

ਫਿਰ ਦਸਮ ਪਾਤਸ਼ਾਹ ਜੀ ਨੇ ਭੀ ਅਨੇਕ ਬਖਸ਼ਾਂ ਇਸ ਪ੍ਰਕਾਰ ਦੀਆਂ ਬਖਸ਼ਕੇ ਓੜਕ ਚਮਕੌਰ ਸਾਹਿਬ

ਵਿਚ ਭਾਈ ਸੰਤ ਸਿੰਘ ਜੀ ਭਾਈ ਸੰਗਤ ਸਿੰਘ ਜੀ ਭਾਈ ਦਇਆਸਿੰਘ ਜੀ ਭਾਈ ਧਰਮਸਿੰਘ ਜੀ ਭਾਈ ਮਾਨਸਿੰਘ ਜੀ ਦੁਵਾਰਾ ਅਤੇ ਵਿਸ਼ੇਸ਼ ਕਰਕੇ ਭਾਈ ਸੰਤ ਸਿੰਘ ਜੀ ਅਥਵਾ ਭਾਈ ਸੰਗਤਸਿੰਘ ਜੀ ਦੁਵਾਰਾ ਸਾਰੇ ਖਾਲਸੇ ਜੀ ਨੂੰ ਹੀ ਪਾਤਸ਼ਾਹ ਗੁਰੂ ਜੀ ਨੇ ਗੁਰਿਆਈਦਾ ਤਿਲਕ ਦੇਕੇ ਪਦ ਬਖਸ਼ਿਆ। ਅਤੇਖਾਲਸਾਜੀਨੂੰ ਇਸਪ੍ਰਕਾਰ ਵਡਿਆਇਆ

॥ ਯਥਾ ਲੋਹ ਪ੍ਰਕਾਸ਼ ॥ ਚੌਪਈ ॥

ਖਾਲਸਾ ਮੇਰੋ ਰੂਪ ਹੈ ਖਾਸ । ਖਾਲਸੇ ਮੈਂ ਹਉਂ ਕਰੌਂ ਨਿਵਾਸ। ਖਾਲਸਾ ਮੇਰੋ ਮੁਖ ਹੈ ਅੰਗ। ਖਾਲਸੇ ਕੇ ਹਉਂ ਬਸਤ ਸਦ ਸੰਗ। ਖਾਲਸਾ ਮੇਰੋ ਇਸਟ ਸੁਹਿਰਦ। ਖਾਲਸਾ ਮੇਰੋ ਕਹੀਯਤ ਬਿਰਦ। ਖਾਲਸਾ ਮੇਰੋ ਪਛ ਅਰ ਪਾਦ। ਖਾਲਸਾ ਮੇਰੋ ਸੁਖ ਅਹਿਲਾਦ। ਖਾਲਸਾ ਮੇਰੋ ਮਿਤ੍ਰ ਸਖਾਈ। ਖਾਲਸਾ ਮਾਤ ਪਿਤਾ ਸੁਖਦਾਈ। ਖਾਲਸਾ ਮੇਰੀ ਸੋਭਾ ਸੀਲ। ਖਾਲਸਾ ਬੰਧੁ ਸਖਾ ਮਦ ਡੀਲ। ਖਾਲਸਾ ਮੇਰੀ ਜਾਤ ਅਰ ਪਾਤ। ਖਾਲਸਾ .... .... .... ....। ਖਾਲਸਾ ਮੇਰੋ ਭਵਨ ਭੰਡਾਰ। ਖਾਲਸੇ ਕਰ ਮੇਰੋ ਸਦਕਾਰ। ਖਾਲਸਾ ਮੇਰੋ ਸਜਨ ਪ੍ਰਵਾਰ। ਖਾਲਸਾ ਮੇਰੋ ਕਰਤ ਉਧਾਰ। ਖਾਲਸਾ ਮੇਰੋ ਪਿੰਡ

ਪਰਾਨ । ਖ਼ਾਲਸਾ ਮੇਰੀ ਜਾਨ ਕੀ ਜਾਨ । ਮਾਨ ਮਹਤ ਮੇਰੋ ਖ਼ਾਲਸਾ ਸਹੀ । ਖ਼ਾਲਸਾ ਮੇਰੋ ਸ੍ਵਾਰਥ ਕਹੀ । ਖ਼ਾਲਸਾ ਮੇਰੋ ਕਰੈ ਨ੍ਰਿਬਾਹਾ । ਖ਼ਾਲਸਾ ਮੇਰੋ ਦੇਹ ਅਰ ਸਾਹਾ । ਖ਼ਾਲਸਾ ਮੇਰੋ ਧਰਮ ਅਰ ਕਰਮ । ਖ਼ਾਲਸਾ ਮੇਰੋ ਭੇਦ ਨਿਜ ਮਰਮ । ਖ਼ਾਲਸਾ ਮੇਰੋ ਸਤਿ ਗੁਰ ਪੂਰਾ । ਖ਼ਾਲਸਾ ਮੇਰੋ ਸਜਨ ਸੂਰਾ । ਖ਼ਾਲਸਾ ਮੇਰੋ ਬੁਧ ਅਰ ਗਿਆਨ । ਖ਼ਾਲਸੇ ਕਾ ਹਉਂ ਧਰੋ ਧਿਆਨ । ਉਪਮਾ ਖ਼ਾਲਸ ਜਾਤ ਨ ਕਹੀ । ਜਿਹਵਾ ਏਕ ਪਾਰ ਨਹੀਂ ਲ਼ਹੀ । ਸੇਸ ਰਸਨਾ ਸਾਰਦਾ ਸੀ ਬੁਧ । ਤਦਿਪ ਉਪਮਾ ਬਰਨ ਨ ਸੁਧ । ਰੋਮ ੨ ਰਸਨਾ ਜੋ ਪਾਵੋਂ । ਤਦਪਿ ਨ ਖ਼ਾਲਸਾ ਜਸ ਬਿਸਤ੍ਰਾਵੋਂ । ਹਉ ਖ਼ਾਲਸੇ ਕੋ ਖ਼ਾਲਸਾ ਮੇਰੋ । ਓਤ ਪੋਤ ਸਾਗਰ ਬੂੰਦੇਰੋ ॥

## ॥ ਦੋਹਰਾ ॥

ਖ਼ਾਲਸੇ ਕੇ ਪ੍ਰਸਾਦਿ ਕਰ ਸੁਤ ਬਿਤ ਸਕਲ਼ ਭੰਡਾਰ । ਰਾਜ ਮਾਲ਼ ਸਾਧਨ ਸਕਲ਼ ਪੁਤ੍ਰ ਕਲਿਤ੍ਰ ਬਿਉਹਾਰ । ਗਿਰੰਬਾਰੀ ਬਡ ਸਾਹਿਬੀ ਮਨ ਤਨ ਪਿੰਡ ਪਰਾਣ । ਪ੍ਰਸਾਦਿ

ਖਾਲਸੇ ਕਰ ਮਿਲਿਓ ਦਾਨਮਾਨ ਸਨਮਾਨ।
ਸੇਵ ਖਾਲਸੇ ਕੀ ਸਫਲ ਈਤ ਊਤ ਪ੍ਰਲੋਕ
। ਨੇਹਫਲ ਸੇਵਾ ਤਿਸ ਬਿਨਾ ਕਬੀ ਹਰਖ
ਕਬੀ ਸੋਗ । ਮੇਰੀ ਇਸ਼ਟ ਅਰ ਨੇਸ਼ਟਾ
ਖਾਲਸਾ ਪੂਜਨ ਧਿਆਨ। ਦਰਸ਼ਨ ਪਰਸਨ
ਖਾਲਸਾ ਮੁਕਤ ਰੂਪ ਸਤ ਜਾਨ । ਜਜਨ
ਭਜਨ ਮਮ ਖਾਲਸਾ ਖਾਲਸਾ ਪੂਜਬੇ ਜੋਗ
। ਦਾਸ ਗੋਬਿੰਦਸਿੰਘ ਫਤਹ ਖਾਲਸਾ ਦਰਸ
ਪਰਸ ਮਿਟੇ ਸੋਗ ॥

ਅੰਨਿ ਬਚਨ ॥

ਅਕਾਲ ਪੁਰਖ ਕੀ ਮੂਰਤ ਏਹਾ। ਪ੍ਰਗਟ
ਸਤਿ ਗੁਰ ਖਾਲਸਾ ਦੇਹਾ । ਮਮ ਰੰਚਕ
ਮਿਥਿਆ ਨਹੀਂ ਭਾਖੀ। ਗੁਰੂ ਨਾਨਕ ਗੁਰੂ
ਅੰਗਦ ਸਾਖੀ ॥

ਹੋਰ ਬਚਨ ॥

ਰੋਹਣੀਰਹੈ ਸੋਈ ਸਿਖ ਮੇਰਾ। ਉਹ ਸਾਹਿਬ
ਮੈਂ ਉਸਕਾ ਚੇਰਾ॥

ਸੋ ਤਾਤਪਰਜ ਏਹ ਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਭੀ ਗੁਰਿਆਈ ਦਾ ਦਰਜਾ ਪ੍ਰਾਪਤ ਹੈ ਅਤੇ ਖਾਲਸਾ ਜੀ ਨੂੰ ਭੀ ਪ੍ਰਾਪਤ ਹੈ । ਅਸਲ ਵਿਚ ਬਾਰਾਂ ਸਰੂਪ ਗੁਰੂ ਜੀ ਦੇ ਹੈਨ। ਸ੍ਰੀਗੁਰੂ ਨਾਨਕ ਆਦਿਕ ਦਸ ਪਾਤਸ਼ਾਹੀਆਂ ਦੇ ਦਸ ਸਰੂਪ। ਅਤੇ ਦੋ ਸਰੂਪ ਗ੍ਰੰਥ ਅਤੇ ਪੰਥ ਦੇ ॥

ਯਥਾ ਲੋਹ ਪ੍ਰਕਾਸ਼ ਬਚਨ ॥

ਪੰਥਖਾਲਸਾ ਭਯੋ ਪੁਨੀਤਾ ਪ੍ਰਭ ਆਗਿਆ ਕਰ ਉਦਤ ਭਏ । ਮਿਟਿਓ ਦ੍ਵੈਤ ਜਗਤ ਉਪਾਧਨ ਅਸੁਰ ਮਲੇਛਨ ਮੂਲ ਗਏ । ਧਰਮ ਪੰਥ ਖਾਲਸਾ ਪ੍ਰਚੁਰ ਭਯੋ ਸੱਤ ਸਰੂਪ ਪੁੰਨਜ ਰੂਪ ਜਏ । ਕਛ ਕੇਸ ਕ੍ਰਿਪਾਨ ਤ੍ਰੈ ਮੁਦ੍ਰਾ ਗੁਰ ਭਗਤਾ ਰਾਮ ਦਾਸ ਭਏ ॥ ੫ ॥ ਅਕਾਲ਼ ਉਪਾਸਕ ਛਤ੍ਰਜ ਧਰਮਾ ਰਣ ਕਟ ਕਸਾ ਪ੍ਰਧਾਨ ਅਏ। ਤਾ ਮਹਿ ਪੰਚ ਚਾਲ਼ੀਸ ਪ੍ਰਧਾਨਾ ਪੰਚ ਪ੍ਰਧਾਨ ਖਾਲਸਾ ਠਏ । ਸ੍ਰੀ ਅਜੀਤਸਿੰਘ ਜੁਝਾਰਸਿੰਘ ਫਤੇਸਿੰਘ ਜੋਰਾਵਰਸਿੰਘ ਪ੍ਰਿਯੇ । ਪੰਚਮ ਖਾਲਸਾ ਸਤਿ ਗੁਰ ਪੂਰਾ ਜਿਨ ਏਹ ਪੰਥ ਸੁਪੰਥ ਪ੍ਰਗਟਏ ॥ ੬ ॥ ਚਾਲ਼ੀਸ ਨਰ ਏਹ ਬੀਜ ਖਾਲਸਾ ਮੁਕਤੇ ਪਾਵਨ ਸਿੰਘ ਬਲ਼ੀ। ਮਾਤ ਭਗਵਤੀ ਪਿਤਾ ਅਕਾਲ਼ ਪੁਰਖ ਗੋਦ ਲ਼ੀਯੋ ਦੈ ਖਾਸ ਪਲ਼ੀ । ਸਕਲ਼ ਭਰਮ ਪਰਹਰ ਕਰ ਹਰਿ ਜਨ ਸਤਿ ਨਾਮ ਸੁਚਿ ਮੰਤ੍ਰ ਬਲ਼ੀ । ਆਪ ਜਪਤ ਅਰ ਜਗਤ ਜਪਾਵਤ ਭਗਤਿ ਸਿਰੋ-ਮਣਿ ਮਾਹਿ ਕਲ਼ੀ ॥ ੭ ॥

ਹੋਰ ਲੋਹ ਪ੍ਰਕਾਸ ਬਚਨ ॥
ਅਥ ਗ੍ਰੰਥ ਅਸਥਾਪਨ ਮਹਾਤਮ ਸ੍ਰੀ ਸਤਿ ਗੁਰ ਬਿਗ੍ਰਹ ਕਥਤੇ ॥
ਤ੍ਰਿਬਲ ਪੁੰਨੀਆ ॥

ਸਤਿਗੁਰ ਆਪਨਪੋ ਖਾਲਸੇ ਦੀਨਾ ਦੁਤਿਯ ਰੂਪ ਸਤਿ ਗੁਰੂ ਗ੍ਰੰਥਾ। ਬੋਲਨ ਸਤਿ ਗੁਰ ਸਬਦ ਸੰਭਾਖਨ ਨਾਮ ਗੋਬਿੰਦ ਕੀਰਤਨ ਸੰਥਾ। ਗੁਨਾਨੁਬਾਦ ਪੁਨ ਸਿਫਤਿ ਸਲਾਹਨ ਉਠਤ ਬੈਠਤ ਸੈਨ ਕਰੰਥਾ। ਪਾਵਨ ਪੰਥ ਖਾਲਸਾ ਪ੍ਰਗਟਯੋ ਚਾਰ ਬਰਨ ਆਸ੍ਰਮ ਸੁਭ ਪੰਥਾ। ਇਨਕੇ ਦਰਸ਼ਤ ਗੁਰ ਕੋ ਦਰਸ਼ਨ ਬੋਲਨ ਗੁਰੂ ਸਬਦ ਗੁਰ ਗ੍ਰੰਥਾ। ਦ੍ਵਾਦਸ ਰੂਪ ਸਤਿ ਗੁਰ ਏਹ ਕਹੀਯਤ ਦ੍ਵਾਦਸ ਭਾਨ ਪ੍ਰਗਟਿਯੋ ਹਰਿ ਸੰਤਾ। ਪ੍ਰਤੱਖ ਕਲਾ ਪਾਰ-ਬ੍ਰਹਮ ਧਨੀਛੈ ਗ੍ਰੰਥ ਪੰਥ ਖਾਲਸਾ ਵਰਤੰਤਾ। ਦਾਸ ਗੋਬਿੰਦ ਫਤਹ ਸਤਿਗੁਰ ਕੋ ਖਾਲਸਾ ਗ੍ਰੰਥ ਗੁਰੂ ਰੂਪ ਬਦੰਤਾ ॥

ਸਿਧਾਂਤ ਏਹ ਕਿ ਜੀਕੁਰ ਗੁਰੂ ਗ੍ਰੰਥ ਸਾਹਿਬ ਜੀ ਜੋਗ ਗੁਰਤਾ ਦੀ ਪਦਵੀ ਪ੍ਰਗਟ ਕਰਨ ਵਿਚ ਏਹ ਬਚਨ ਕੀਤਾ ਹੈ॥

ਪ੍ਰਗਟ ਖਾਲਸਾ ਜਗ ਕੀਓ ਗੁਰੂ ਨਾਨਕ

ਕਾ ਪੰਥ। ਸਭ ਸਿਖਨ ਕੋ ਹੁਕਮ ਹੈ ਗੁਰੂ
ਮਾਨੀਓ ਗ੍ਰੰਥ। ਗੁਰੂਗ੍ਰੰਥਕੋ ਮਾਨੀਓ ਪ੍ਰਗਟ
ਗੁਰੂ ਕੀ ਦੇਹ। ਜਾਕਾ ਹਿਰਦਾ ਸੁਧ ਹੈ ਖੋਜ
ਸਬਦ ਕੋ ਲੇਹ॥

ਈਕੁਰ ਹੀ ਖਾਲਸੇ ਜੀ ਨੂੰ ਭੀ ਗੁਰਤਾ ਦੀ ਪਦਵੀ ਦੇ ਕੇ ਏਹ ਬਚਨ ਕੀਤਾ ਜੋ ਉਤਲੇ ਬਚਨ ਦੇ ਨਾਲ ਹੀ ਉਸੀ ਗ੍ਰੰਥ ਵਿਚ ਮਜੂਦ ਹੈ॥

ਪੰਥ ਚਲਾਇਓ ਖਾਲਸਾ ਪ੍ਰਗਟ ਗੁਰੂ ਕੀ
ਦੇਹ। ਜੋ ਮੁਝ ਕੋ ਮਿਲਬੋ ਚਹੇ ਖੋਜ
ਇਨਹੀਂ ਸੇ ਲੇਹ॥

ਸੋ ਗ੍ਰੰਥ ਸਾਹਿਬ ਭੀ ਗੁਰੂ ਤੇ ਖਾਲਸਾ ਭੀ ਗੁਰੂ। ਜੇ ਕਰ ਕੋਈ ਏਹ ਕਹੇ ਕਿ ਕੇਵਲ ਗ੍ਰੰਥ ਸਾਹਿਬ ਜੀ ਨੂੰ ਹੀ ਗੁਰੂ ਪਦਵੀ ਹੈ ਖਾਲਸੇ ਜੀ ਨੂੰ ਨਹੀਂ ਤਾਂ ਓਹ ਮੂਰਖ ਹੈ। ਤੇ ਜੇਕਰ ਇਸਦੇ ਉਲਟ ਕੋਈ ਏਹ ਕਹੇ ਕਿ ਕੇਵਲ ਖਾਲਸੇ ਜੀ ਨੂੰ ਹੀ ਗੁਰਿਆਈ ਹੈ ਗ੍ਰੰਥ ਸਾਹਿਬ ਜੀ ਨੂੰ ਨਹੀਂ ਤਾਂ ਉਹ ਭੀ ਮੂਰਖ ਹੈ॥

## ਭੋਲਾ ਸਿੰਘ

ਜਦ ਗੁਰਿਆਈ ਇਕ ਵਸਤੂ ਹੋਈ ਤਾਂ ਇਕੋ ਵਸਤੂ ਗ੍ਰੰਥ ਸਾਹਿਬ ਜੀ ਨੂੰ ਭੀ ਅਰ ਖਾਲਸੇ ਜੀ ਨੂੰ ਭੀ ਅਰਥਾਤ ਦਹੁਆਂ ਨੂੰ ਕੀਕੁਰ ਮਿਲੀ ਇਸ ਗਲ ਦੀ ਸਮਝ ਨਹੀਂ

ਆਂਵਦੀ। ਨਿਰਨਾ ਕਰਕੇ ਦਸੀਏ॥

## ਬਿਬੇਕਾ ਸਿੰਘ

ਜੀਕੁਰ ਕੋਈ ਪਾਤਸ਼ਾਹ ਜਦ ਨਵੇਂ ਮੁਲਕ ਨੂੰ ਸਾਧ ਲੈਂਦਾ ਹੈ ਤਦ ਅਮਨ ਕਾਇਮ ਕਰਕੇ ਅਪਣੇ ਕਾਇਮ ਮੁਕਾਮ ਦੋ ਪ੍ਰਕਾਰ ਦੇ ਉਸ ਦੇਸ ਦੇ ਪ੍ਰਬੰਧ ਲਈ ਮੁਕਰਰ ਕਰਦਾ ਹੈ। ਇਕ ਕਾਨੂੰਨ ਦੂਜਾ ਆਮਲ ਹਾਕਮ ਅਰਥਾਤ ਪਾਰਲੀਮੈਂਟ ਦਾ ਜੱਥਾ ਅਥਵਾ ਗੁਵਰਨਰ। ਸੋ ਇਨਾਂ ਦੋਹਾਂ ਵਿਚੋਂ ਅਫਸਰੀ ਕਾਨੂੰਨ ਦੀ ਹੈ। ਅਤੇ ਆਮਲ ਅਫਸਰ ਕਾਨੂੰਨ ਦੀ ਤਾਬਿਆ ਹੋਂਦੇ ਹੈਨ। ਸੋ ਈਕੁਰ ਹੀ ਦਸਮ ਪਾਤਸ਼ਾਹੀ ਗੁਰੂ ਜੀ ਮਹਾਰਾਜ ਮੁਲਕ ਸਾਧਨ ਦੀ ਨਿਆਈਂ ਭਾਰਥ ਖੰਡ ਪਰ ਅਪਣੇ ਧਰਮ ਮਾਰਗ ਦਾ ਸਿੱਕਾ ਜਮਾਇ ਕਰ ਅਪਣੇ ਕਾਇਮ ਮੁਕਾਮ ਦਹੁਆਂ ਨੂੰ ਅਰਥਾਤ ਇਕ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਸਥਾਪਨ ਕੀਤਾ ਦੂਜਾ ਖਾਲਸੇ ਜੀ ਨੂੰ। ਗੁਰੂ ਗ੍ਰੰਥਸਾਹਿਬ ਜੀ ਕਾਨੂਨ ਵਤ ਅਫਸਰ ਹੈ। ਅਰ ਖਾਲਸਾ ਗੁਰੂ ਆਮਲ ਹਾਕਮ ਦੀ ਨਿਆਈਂ ਗ੍ਰੰਥ ਸਾਹਿਬ ਜੀਦੇ ਮਾਤੇਹਤ॥

ਇਸ ਵਿਚ ਸੂਖਮ ਵਿਚਾਰ ਇਕ ਹੋਰ ਹੈ ਜੋ ਮਨ ਬੁਧ ਨੂੰ ਸੂਖਮ ਕਰਕੇ ਵਿਰਾਰਨੇ ਪਰ ਸਮਝ ਆ ਸਕਦੀ ਹੈ। ਸੋ ਏਹ ਹੈ ਕਿ ਗੁਰੂ ਪਦਵੀ ਤਿੰਨ ਪ੍ਰਕਾਰ ਦੀ ਹੈ। ਇਕ ਰੂਹੜੀ ਸ਼ਕਤੀ ਕਰਕੇ ਦੂਜੀ ਯੋਗਕ ਸ਼ਕਤੀ ਕਰੰਕੇ ਤੀਜੀ

ਯੋਗਾ ਰੂਹੜੀ ਸ਼ਕਤੀ ਕਰਕੇ । ਸੋ ਸ੍ਰੀ ਗੁਰੂ ਨਾਨਕ ਆਦਿ ਗੁਰੂ ਗ੍ਰੰਥ ਸਾਹਿਬ ਜੀ ਤਕ ਗਿਆਰਾਂ ਪਾਤਸ਼ਾਹੀਆਂ ਨੂੰ ਜੋ ਗੁਰੂ ਪਦਵੀ ਹੈ ਸੋ ਰੂਹੜੀ ਸ਼ਕਤੀ ਥੀਂ ਭੀ ਅਤੇ ਯੋਗਕ ਸ਼ਕਤੀ ਥੀਂ ਭੀ ਹੈ ਸੋ ਜੋ ਰੂਹੜੀ ਅਤੇ ਯੋਗਕ ਦੋਹਾਂ ਸ਼ਕਤੀਆਂ ਕਰਕੇ ਹੋਵੇ ਸੋ ਯੋਗਾਰੂਹੜੀ ਕਹੀ ਜਾਂਦੀ ਹੈ । ਸੋ ਇਨਾਂ ਗਿਆਰਾਂ ਪਾਤਸ਼ਾਹੀਆਂ ਵਿਚ ਸਾਰੀਆਂ ਸ਼ਕਤੀਆਂ ਵਰਤ-ਦੀਆਂ ਹੈਨ। ਜੀਕੁਰ ਜਲ ਤੋਂ ਜੋ ਵਸਤੂ ਉਪਜੇ ਉਸਦਾ ਨਾਮ ਜਲਜ ਹੋਂਦਾ ਹੈ। ਸੋ ਭਾਵੇਂ ਕਈ ਪ੍ਰਕਾਰ ਦੇ ਜੀਅ ਜੰਤ ਜੜੀ ਬੂਟੀਆਂ ਜਲ ਤੋਂ ਉਤਪੰਨ ਹੋਂਦੀਆਂ ਹੈਨ ਸੋ ਉਨ੍ਹਾਂ ਦਾ ਨਾਮ ਭੀ ਜਲਜ ਹੋ ਸਕਦਾ ਹੈ ਅਥਵਾ ਹੈ। ਪਰ ਆਮ ਤੌਰ ਪਰ ਜਲਜ ਕੈਹਣੇ ਕਰਕੇ ਕਮਲ਼ ਦਾ ਹੀ ਭਾਨ ਹੁੰਦਾ ਹੈ। ਇਸ ਕਰਕੇ ਜਲਜ ਪਦ ਦੀ ਰੂਹੜੀ ਕਮਲ਼ ਪਰ ਹੈ। ਤੇ ਹੋਰ ਜਲ ਤੋਂ ਉਤਪੰਨ ਹੋਈਆਂ ਵਸਤਾਂ ਪਰ ਜਲਜ ਪਦ ਯੋਗਕ ਸ਼ਕਤੀ ਕਰਕੇ ਵਰਤਿਆ ਜਾਂਦਾਹੈ। ਏਹ ਸਮਝਿਆ ਜਾਂਦਾ ਹੈ ਕਿ ਅਮਕੀ ਅਮਕੀ ਵਸਤੂ ਜੋ ਜਲ ਥੀਂ ਉਪਜੀ ਹੈ ਉਸ ਨੂੰ ਭੀ ਜਲਜ ਕੈਹਣਾ ਯੋਗ ਹੈ। ਸੋ ਇਸੀ ਪ੍ਰਕਾਰ ਗੁਰੂ ਪਦ ਸ੍ਰੀ ਗੁਰੂ ਨਾਨਕ ਆਦਿ ਦਸ ਗੁਰਾਂ ਅਤੇ ਗੁਰੂ ਗ੍ਰੰਥ ਸਾਹਿਬ ਜੀ ਪਰ ਰੂਹੜੀ ਸ਼ਕਤੀ ਕਰਕੇ ਵਰਤਦਾ ਹੈ। ਇਨਾਂ ਤੋਂ ਬਿਨਾਂ ਰੂਹੜੀ ਸ਼ਕਤੀ ਕਰਕੇ ਹੋਰ ਕਿਸੀ ਪਰ ਨਹੀਂ ਵਰਤ ਸਕਦਾ। ਖਾਲਸੇ ਵਿਚੋਂ ਜਿਸਪਰ ਗੁਰੂ ਪਦ ਵਰਤੇਗਾ ਯੋਗਕ ਸ਼ਕਤੀ ਕਰਕੇ ਵਰਤੇਗਾ। ਸੋ ਸ੍ਰੀ ਗੁਰੂ ਨਾਨਕ ਜੀ ਮਹਾਰਾਜ

ਤੋਂ ਲੈਕਰਕੇ ਗੁਰੂ ਗ੍ਰੰਥ ਸਾਹਿਬਜੀ ਤਕ ਜਿਨ੍ਹਾਂ ਗੁਰੂ ਸਾਹਿਬਾਂ ਦਾ ਨਾਮ ਲਵੋਗੇ ਸੋ ਨਾਮ ਦੇ ਨਾਲ ਪਹਿਲਾਂ ਗੁਰੂ ਪਦ ਦਾ ਵਰਤਨਾ ਜਰੂਰੀ ਹੈ। ਗੁਰੂ ਪਦ ਨਾਲ ਮਿਲਾਏ ਬਿਨਾਂ ਉਨ੍ਹਾਂ ਦੇ ਨਾਮ ਉਚਾਰਨ ਦੀ ਰੀਤੀ ਹੀ ਨਹੀਂ ਅਰ ਨਾ ਖਾਲੀ ਨਾਮ ਉਚਾਰਨ ਕਰਨ ਵਿਚ ਸੋਭਾ ਹੋਂਦੀ ਹੈ। ਅਰ ਨਾਹੀਂ ਨਾਮੀ ਦਾ ਠੀਕ ਗਿਆਨ ਹੋਂਦਾ ਹੈ । ਸੋ ਇਨ੍ਹਾਂ ਤੋਂ ਬਿਨਾਂ ਹੋਰ ਕਿਸੀ ਦੇਹ ਧਾਰੀ ਖਾਲਸਾ ਪਰ ਗੁਰੂ ਪਦ ਦੀ ਰੂਹੜੀ ਨਹੀਂ ਹੈ। ਜੇਕਰ ਕੋਈ ਗੁਰੂ ਥੋੜਿਆਂ ਅਥਵਾ ਬਹੁਤਿਆਂ ਵਿਚ ਮੰਨਿਆ ਭੀ ਜਾਂਦਾ ਹੈ ਤਾਂ ਯੋਗਕ ਸ਼ਕਤੀ ਕਰਕੇ ਹੈ ਜੋ ਓਹ ਗੁਰੂ ਦੀ ਉਨ੍ਹਾਂ ਪਰ ਡਿਯੂਟੀ ( ਕਾਰ ) ਚਲਾਇ ਰਹਿਆ ਹੈ ਕਿ ਜੋ ਉਸਪਰ ਭਰੋਸਾ ਰਖਦੇ ਹੋਨ। ਪਰ ਜੀਕੁਰ ਦਸ ਪਾਤਸ਼ਾਹੀਆਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਰ ਗੁਰੂ ਪਦ ਦੀ ਰੂਹੜੀ ਹੋਣੇ ਕਰਕੇ ਉਨ੍ਹਾਂ ਦੇ ਨਾਮ ਉਚਾਰਣ ਸਮੇ ਗੁਰੂ ਪਦ ਦੇ ਖ਼ਿਤਾਬ ਨਾਲ ਭੂਖਤ ਕਰਕੇ ਉਚਾਰਣ ਕਰਨ ਦੀ ਰੀਤੀ ਹੈ ਅਰਥਾਤ ਕਿਸੀ ਮਤ ਮਤਾਂਤ੍ਰ ਦਾ ਕੋਈ ਹੋਵੇ ਦਸਾਂ ਪਾਤਸ਼ਾਹੀਆਂ ਵਿਚੋਂ ਕਿਸੀ ਪਾਤਸ਼ਾਹੀ ਦਾ ਨਾਉਂ ਉਚਾਰਨ ਕਰੇਗਾ ਤਾਂ ਗੁਰੂ ਪਦ ਪਹਿਲਾਂ ਉਚਾਰਕੇ ਮਗਰੋਂ ਨਾਮ ਉਚਰੇਗਾ। ਈਕੁਰ ਖਾਲਸੇ ਜੀ ਵਿਚੋਂ ਹੋਰ ਕਿਸੀ ਦੇਹ ਧਾਰੀ ਗੁਰੂ ਦੇ ਨਾਮ ਦੇ ਨਾਲ ਗੁਰੂ ਪਦ ਦਾ ਖ਼ਿਤਾਬ ਕਰਨ ਦੀ ਰੀਤੀ ਨਹੀਂ ਕਿ ਜਦ ਜਦ ਉਨ੍ਹਾਂ ਦਾ ਨਾਮ ਉਚਾਰਣ ਹੋਵੇ ਗੁਰੂ ਪਦ ਭੀ ਉਨ੍ਹਾਂ ਦੇ ਨਾਮ ਦੇ ਨਾਲ ਹੀ

ਵਰਤਿਆ ਜਾਏ। ਹੁਣ ਪ੍ਰਤੱਖ ਦੇਖਣ ਵਿਚ ਆਂਵਦਾ ਹੈ ਕਿ ਜਿਨਾਂ ਨੂੰ ਏਹ ਭੀ ਭੇਦ ਮਿਲਿਆ ਹੈ ਕਿ ਸ੍ਰੀਗੁਰੂ ਦਸਮ ਪਾਤਸ਼ਾਹ ਜੀ ਦਾ ਅਵਤਾਰ ਕਈ ਕਾਰਣਾਂ ਕਰਕੇ ਬਾਬਾ ਸਾਹਿਬ ਸਿੰਘ ਜੀ ਦਾ ਹੋਇਆ ਪੰਥ ਦੇ ਬਹੁਤ ਹਿਸੇ ਦੇ ਗੁਰੂ ਭੀ ਹੋਏ ਤੇ ਸਰਕਾਰੀ ਕਾਗਤਾਂ ਤੋਂ ਪਤਾ ਲਗਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਦੇ ਸ਼ਾਹੀ ਦਰਬਾਰ ਵਿਚ ਇਨਾਂ ਨੂੰ ਸ੍ਰੀ ਗੁਰੂ ਨਾਨਕ ਜੀ ਦੀ ਗੱਦੀ ਪਰ ਬਰਾਜਮਾਨ ਹੋਣਾ ਭੀ ਮੰਨਿਆ ਗਇਆ ਸੀ ਤੇ ਹੋਰ ਇਨਾਂ ਦਾ ਜੀਵਨ ਬ੍ਰਿਤਾਂਤ ਦਾ ਇਨਾਂ ਦੇ ਗੁਰ ਬਿਲਾਸਾਂ ਤੋਂ ਪਤਾ ਲਗਦਾ ਹੈ ਜੋ ਲਿਖਤ ਵਿਚ ਹੈਨ ਅਜੇ ਛਾਪੇ ਵਿਚ ਨਹੀਂ ਆਏ ਪਰ ਬਾਬਾ ਸਾਹਿਬ ਸਿੰਘ ਜੀ ਨਾਮ ਕਹਾਇਆ ਗੁਰੂ ਸਾਹਿਬ ਸਿੰਘ ਜੀ ਨਹੀਂ ਕਹਾਇਆ। ਅਰਥਾਤ ਬਾਬਾ ਦਾ ਖ਼ਿਤਾਬ ਸ੍ਵੀਕਾਰ ਕੀਤਾ ਗੁਰੂ ਦਾ ਖ਼ਿਤਾਬ ਸ੍ਵੀਕਾਰ ਨਹੀਂ ਕੀਤਾ। ਇਸੀ ਪ੍ਰਕਾਰ ਅਜ ਕਲ ਬਾਬਾ ਖੇਮਸਿੰਘ ਸਾਹਿਬ ਅਥਵਾ ਬਾਬਾ ਸੁਜਾਨ ਸਿੰਘ ਸਾਹਿਬ ਸੋਢੀ ਰਾਮਨਰੈਣ ਸਿੰਘ ਸਾਹਿਬ ਆਦਿਕ ਅਨੇਕ ਗੁਰ ਅੰਸ ਦੇ ਅਤੇ ਗੱਦੀਆਂ ਤੇ ਡੇਰਿਆਂ ਵਾਲੇ ਲੋਕ ਗੁਰੂ ਦੀ ਕਾਰ ਕਰ ਰਹੇ ਹੈਨ ਜਿਨਾਂ ਪਰ ਯੋਗਕ ਸ਼ਕਤੀ ਕਰਕੇ ਗੁਰੂ ਦੀ ਪਦਵੀ ਵਰਤਦੀ ਹੈ। ਸੋ ਉਨਾਂ ਦੇ ਨਾਮ ਨਾਲ ਗੁਰੂ ਪਦ ਦੇ ਖ਼ਿਤਾਬ ਦੀ ਰੂਹੜੀ ਨਹੀਂ ਹੈ ਨਾਹੀਂ ਉਨਾਂ ਨੂੰ ਜਿਸ ਪ੍ਰਕਾਰ ਗੁਰੂ ਨਾਨਕ ਗੁਰੂ ਅੰਗਦ ਗੁਰੂ ਅਮਰ ਦਾਸ ਆਦਿਕ ਉਚਾਰਨ ਹੋਂਦੇ

ਹੈਨ ਉਸੀ ਪ੍ਰਕਾਰ ਗੁਰੂ ਖੇਮ ਸਿੰਘ ਗੁਰੂ ਸੁਜਾਨ ਸਿੰਘ ਗੁਰੂ ਰਾਮਨਰੈਣ ਸਿੰਘ ਕਰਕੇ ਉਚਾਰਨ ਹੋਂਦਾ ਹੋਵੇ। ਨਾ ਐਸੀ ਰੀਤੀ ਹੈ ਅਰ ਨਾ ਵਰਤਾਰਾ ਤੇ ਨਾਹੀਂ ਇਸ ਗਲ ਨੂੰ ਓਹ ਮਹਾਤਮਾ ਆਪ ਪਸੰਦ ਕਰਦੇ ਹੈਨ ਅਰ ਨਾਹੀਂ ਕਿਸੀ ਨੂੰ ਕੈਂਹਦੇ ਹੈਨ ਕਿ ਸਾਡੇ ਨਾਮ ਦੇ ਨਾਲ ਗੁਰੂ ਦਾ ਖ਼ਿਤਾਬ ਸ਼ਾਮਲ ਕਰਕੇ ਉਚਾਰਨ ਕਰੋ ॥ *ਸੋ ਸਿਧਾਂਤ ਏਹ

---

*ਨੋਟ—ਪ੍ਰਿਥੀਚੰਦ ਦੀ ਅੰਸ ਦੇ ਕੋਠੇ ਵਾਲੇ ਮੀਣੇ ਅਤੇ ਧੀਰਮਲ ਦੀ ਅੰਸ ਦੇ ਕਰਤਾਰ ਪੁਰੀਏ ਧੀਰਮਲੀਏ ਸੋਢੀਆਂ ਨੇ ਅਪਣੇ ਨਾਮਾਂ ਦੇ ਨਾਲ ਗੁਰੂ ਪਦ ਦੇ ਲਾਜ਼ਮੀ ਤੌਰ ਪਰ ਵਰਤਣ ਦਾ ਰਵਾਜ ਦਸ ਪਾਤਸ਼ਾਹੀ ਗੁਰਾਂ ਦੇ ਮੁਕਾਬਲੇ ਵਿਚ ਇਸ ਲਈ ਜਾਰੀ ਕੀਤਾ ਸੀ ਕਿ ਗੁਰੂ ਅਰਜਨ ਜੀ ਤੇ ਗੁਰੂ ਹਰਿਰਾਇ ਜੀ ਨੂੰ ਗੁਰੂ ਕੋਈ ਨਾ ਕਹੇ ਤੇ ਪ੍ਰਿਥੀਚੰਦ ਤੇ ਧੀਰਮਲ ਨੂੰ ਗੁਰੂ ਕਹੇ । ਅਥਵਾ ਉਨਾਂ ਦੀ ਬਰਾਬਰੀ ਕਰਨ ਲਈ ਗੁਰੂ ਪਦ ਲਾਜ਼ਮੀ ਤੌਰ ਪਰ ਅਪਣੇ ਨਾਮਾਂ ਦੇ ਨਾਲ ਕਰ ਦਿਤਾ ਸੀਨੇ ਸੋਈ ਅਜ ਤਕ ਰਵਾਜ ਚਲਿਆ ਆਂਵਦਾ ਹੈ। ਇਨਾਂ ਮੀਣਿਆਂ ਦੇ ਉਪਰ ਭਾਈ ਗੁਰਦਾਸ ਜੀ ਨੇ ਇਕ ਸਾਰੀ ਵਾਰ ਹੀ ਲਿਖੀ ਹੈ। ਏਹੁ ਕਾਰਣ ਹੈਨ ਖਾਲਸਾ ਪੰਥ ਦਾ ਇਨਾਂ ਨਾਲ ਮੇਲ ਨਹੀਂ ਹੈ ਜਦ ਹੁਣ ਭੀ ਅੰਮ੍ਰਿਤ ਛਕਾਇਆਂ ਜਾਂਦਾ ਹੈ ਤਾਂ ਰਹਿਤ ਵਿਚ ਮੀਣਿਆਂ ਧੀਰਮਲੀਆਂ ਦੇ ਮੇਲ ਦੇ

ਕਿ ਜੋ ਸਾਰੇ ਪੰਥ ਦੇ ਗੁਰੂ ਹੋਨ ਜਿਨਾਂ ਨੂੰ ਸਾਰਾ ਪੰਥ ਹੀ ਅਰਥਾਤ ਪੰਥ ਦੇ ਸਾਰੇ ਲੋਕ ਗੁਰੂ ਕਰਕੇ ਮੰਨਨ ਤੇ ਜੋ ਉਨ੍ਹਾਂ ਨੂੰ ਗੁਰੂ ਕਰਕੇ ਨਾ ਮੰਨੇ ਓਹ ਮੀਣੇ ਧੀਰਮਲੀਏ ਰਾਮਰਈਏ ਮਸੰਦਾਂ ਦੀ ਨਿਆਂਈ ਪੰਥ ਵਿਚੋਂ ਖਾਰਜ ਕੀਤਾ ਜਾਏ। ਸੋ ਐਸੇ ਗੁਰੂ ਪਰ ਗੁਰੂ ਪਦ ਦੀ ਰੂਹੜੀ ਹੈ ਸੋ ਉਸੀ ਦੇ ਨਾਮ ਦੇ ਨਾਲ ਪੰਥ ਵਿਚ ਗੁਰੂ ਪਦ ਦਾ ਖ਼ਿਤਾਬ ਲਾਜ਼ਮੀ ਤੌਰ ਪਰ ਲਗ ਸਕਦਾ ਹੈ। ਸੋ ਏਹ ਦਰਜਾ ਦਸ ਪਾਤਸ਼ਾਹੀ ਗੁਰੂ ਜੀ ਅਤੇ ਗੁਰੂ ਗ੍ਰੰਥ ਸਾਹਿਬ ਪਰ ਹੀ ਹੈ। ਤੇ ਖਾਲਸਾ ਜੀ ਨੂੰ ਜੋ ਗੁਰੂ ਪਦ ਬਖਸਿਆ ਗਇਆ ਅਰ ਇਸ ਹੁਕਮ ਮੁਤਾਬਕ॥

ਜੋ ਮੁਝਕੋ ਮਿਲਬੋ ਚਹੇ ਖੋਜ ਇਨਹੀ ਸੇ ਲੇਹ

ਜਿਨਾਂ ੨ ਨੇ ਗੁਰੂ ਨੂੰ ਖੋਜ ਲਇਆ ਹੈ ਕਿਸੀ ਖਾਲਸਾ ਨੂੰ ਥੋੜਿਆਂ ਨੇ ਖੋਜ ਲਭਾ ਹੈ ਕਿਸੀ ਨੂੰ ਬਹੁਤਿਆਂ ਨੇ ਅਰ ਓਹ ਗੁਰੂ ਦਾ ਕੰਮ ਕਰ ਰਹੇ ਹੈਨ ਸੋ ਇਨਾਂ ਪਰ ਗੁਰੂ ਪਦ ਦੀ ਯੋਗਕ ਸ਼ਕਤੀ ਹੈ। ਕਿ ਏਹ ਭੀ ਗੁਰੂ ਮੰਨਨ ਦੇ ਯੋਗ

---

ਤਿਆਗ ਦਾ ਉਪਦੇਸ਼ ਕੀਤਾ ਜਾਂਦਾ ਹੈ। ਕਿਉਂ ਜਿ ਏਹ ਲੋਕ ਚੌਥੀ ਅਤੇ ਛੇਵੀਂ ਪਾਤਸ਼ਾਹੀ ਤੋਂ ਅਗਲੇ ਪਾਤਸ਼ਾਹੀਆਂ ਨੂੰ ਗੁਰੂ ਨਹੀਂ ਮੰਨਦੇ ਸਨ। ਇਥੋਂ ਅਪਣਾ ੨ ਸਿਲਸਿਲਾ ਜਾਰੀ ਕਰ ਦੇਂਦੇ ਸਨ। ਇਸ ਕਰਕੇ ਪੰਥ ਵਿਚੋਂ ਏਹ ਤੇ ਇਨਾਂ ਦੀਆਂ ਸੰਗਤਾਂ ਬਾਹਿਰ ਕਢੀਆਂ ਹੋਈਆਂ ਹੈਨ॥

ਹੈਨ। ਜੇਕਰ ਕੋਈ ਲਖਾਂ ਪਰ ਗੁਰੂ ਦਾ ਕੰਮ ਕਰ ਰਹਿਆ ਹੈ ਸੋ ਓਹ ਵਡਾ ਗੁਰੂ ਹੈ ਹਜਾਰਾਂ ਵਾਲਾ ਉਸਤੋਂ ਛੋਟਾ ਸੈਕੜਿਆਂ ਵਾਲਾ ਉਸਤੋਂ ਭੀ ਛੋਟਾ ਦਹਾਕਿਆਂ ਵਾਲਾ ਉਸਤੋਂ ਭੀ ਛੋਟਾ। ਸੋ ਸਿਧਾਂਤ ਏਹ ਕਿ ਦਸ ਪਾਤਸ਼ਾਹੀ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਪੀਰੀਯਲ ( ਚਕ੍ਰਵਰਤੀ ) ਗੁਰਿਆਈ ਦੀ ਤਾਬਿਆ ਏਹ ਲੌਕਲ ( ਮੰਡਲੀਕ ) ਜਥੇ ਦਾਰ ਗੁਰੂ ਹੈਨ। ਸੋ ਭਾਂਵੇ ਏਹ ਸਾਰੇ ਅਪਣੇ ਅਪਣੇ ਮੰਡਲਾਂ ਦੇ ਗੁਰੂ ਹੈਨ ਪਰ ਇਨਾਂ ਦੇ ਨਾਮਾਂ ਦੇ ਨਾਲ ਗੁਰੂ ਪਦ ਦਾ ਖ਼ਿਤਾਬ ਵਰਤਣ ਦੀ ਮ੍ਰਿਜਾਦਾ ਨਹੀਂ ਹੈ। ਇਨਾਂ ਮੰਡਲੀਕ ਗੁਰੂਆਂ ਵਿਚੋਂ ਜੋ ਸ਼ਾਹੀ ਖਾਨਦਾਨ ਦੇ ਖਾਲਸਾ ਅਰਥਾਤ ਗੁਰਅੰਸ ਦੇ ਮਿੰਬ੍ਰ ਹੈਨ ਸੋ ਉਨਾਂ ਵਿਚੋਂ ਬੇਦੀਆਂ ਤ੍ਰੇਹਣਾਂ ਭਲਿਆਂ ਦਾ ਖ਼ਿਤਾਬ ਬਾਬਾ ਅਤੇ ਸੋਢੀਆਂ ਦਾ ਸੋਢੀ ਹੀ ਵਰਤਿਆ ਜਾਂਦਾ ਹੈ। ਅਤੇ ਹੋਰ ਬਖਸਾਂ ਵਾਲਿਆਂ ਤਥਾ ਹੋਰ ਖਾਲਸੇ ਦੇ ਮਿੰਬ੍ਰਾਂ ਨੂੰ ਭਾਈ ਅਥਵਾ ਸਿੰਘ ਸਾਹਿਬ ਪਦ ਦਾ ਖ਼ਿਤਾਬ ਹੋਂਦਾ ਹੈ। ਇਨ੍ਹਾਂ ਦੇ ਵਸ ਵਰਤੀ ਸਿੰਘ ਅਪਣੇ ਅਪਣੇ ਗੁਰੂਆਂ ਨੂੰ ਅਰਥਾਤ ਜਿਸਤੋਂ ਗੁਰ ਮੰਤ੍ਰ ਲੈਂਦੇ ਅਥਵਾ ਅੰਮ੍ਰਿਤ ਛਕਦੇ ਅਥਵਾ ਦੁਮਾਲਾ ਝੁਲਾ-ਉਂਦੇ ਖਾਲਸੇ ਦੇ ਬੋਲੇ [ ਇਸਤਲਾਹ ] ਵਿਚ ਗੁਰਦੇਵ ਸਿੰਘ ਕਰਕੇ ਕੈਹਣ ਦੀ ਮ੍ਰਿਜਾਦਾ ਹੈ। ਬਾਤ ਚੀਤ ਵਿਚ ਇਸ ਪ੍ਰਕਾਰ ਕਥਨ ਕਰਨ ਦੀ ਰੀਤੀ ਹੈ ਕਿ ਸਾਡੇ ਸਾਹਿਬਾਂ ਅਥਵਾ ਸਾਡੇ ਬਾਬੇ ਸਾਹਿਬ ਅਥਵਾ ਸਾਡੇ ਸੋਢੀ ਸਾਹਿਬ

ਅਥਵਾ ਸਾਡੇ ਸਿੰਘ ਸਾਹਿਬ ਅਥਵਾ ਸਾਡੇ ਗੁਰਦੇਵਾਂ ਅਥਵਾ ਸਾਡੇ ਗੁਰਦੇਵ ਸਿੰਘ ਜੀ ਦੀ ਏਹ ਗਲ ਹੈ ਓਹ ਗਲ ਹੈ। ਗੁਰੂ ਪਦ ਨਾਲੋਂ ਖ਼ਾਲਸੇ ਜੀ ਦਾ ਗੁਰਦੇਵ ਸਿੰਘ ਦਾ ਬੋਲਾ ਘਟ ਨਹੀਂ ਹੈ। ਗੁਰ ਦੇ ਨਾਲ ਸਗੋਂ ਦੇਵ ਪਦ ਵਿਸੇਸਣ ਹੈ। ਜਿਸ ਅਪਣੇ ਸਤਿਗੁਰੂ ਨੂੰ ਜਿਸਦੇ ਪਾਸੋਂ ਨਾਮ ਸਬਦ ਮੰਤ੍ਰ ਅਥਵਾ ਅੰਮ੍ਰਿਤ ਪ੍ਰਾਪਤ ਹੋਵੇ ਉਸੀ ਦੇ ਉਪਕਾਰ ਕਰਕੇ ਵਡਿਆਂ ਗੁਰੂ ਸਾਹਿਬਾਂ ਨਾਲ ਸੰਬੰਧ ਜੁੜਦਾ ਹੈ। ਜੀਕੁਰ ਕਿਸੀ ਬੇਦੀ ਪਿਤਾ ਦੇ ਘਰ ਜਨਮ ਲੈਣੇ ਕਰਕੇ ਗੁਰੂ ਨਾਨਕ ਜੀ ਮਹਾਰਾਜ ਨਾਲ ਤੇ ਕਿਸੀ ਤ੍ਰੇਹਣ ਪਿਤਾ ਦੇ ਘਰ ਜਨਮ ਲੈਣੇ ਕਰਕੇ ਗੁਰੂ ਅੰਗਦ ਜੀ ਮਹਾਰਾਜ ਨਾਲ ਤੇ ਕਿਸੀ ਭੱਲੇ ਪਿਤਾ ਦੇ ਘਰ ਜਨਮ ਲੈਣੇ ਕਰਕੇ ਗੁਰੂ ਅਮਰਦਾਸ ਜੀ ਮਹਾਰਾਜ ਦੇ ਨਾਲ ਸੰਬੰਧ ਜੁੜ ਕੇ ਸਾਹਿਬਜ਼ਾਦਾ ਕਹਾਉਂਦਾ ਹੈ। ਸੋ ਈਕੁਰ ਹੀ ਬਿੰਦੀ ਸੰਤਾਨ ਦੇ ਧ੍ਰੁਵੇ ਦੀ ਨਿਆਈਂ ਅੰਮ੍ਰਿਤੀ ਅਤੇ ਨਾਦੀ ਸੰਤਾਨ ਦਾ ਧ੍ਰੁਵਾ ਹੈ। ਸੋ ਪ੍ਰਤੱਖ ਗੁਰਦੇਵਸਿੰਘ ਪਿਤਾ ਗੁਰੂ ਦ੍ਵਾਰਾ ਨਾਦ (ਸ਼ਬਦਮੰਤ੍ਰ) ਸੁਣ ਅਥਵਾ ਅੰਮ੍ਰਿਤ ਛਕ ਕੇ ਵਡਿਆਂ ਗੁਰਾਂ ਦਾ ਪੁਤ੍ਰ ਹੋ ਸਕਦਾ ਹੈ ਐਵੇਂ ਨਹੀਂ ਜੀਕੁਰ ਦਸ ਪਾਤਸ਼ਾਹੀ ਗੁਰੂ ਜੀ ਹੀ ਸਾਹਿਬ ਹੈਨ ਤੇ ਉਨਾਂ ਦੀ ਸੰਤਾਨ ਸਾਹਿਬਜ਼ਾਦੇ ਸੋ ਸਾਹਿਬਜ਼ਾਦੇ ਪਿਤਾ ਦੇ ਘਰ ਜਨਮ ਹੋਕੇ ਸਾਹਿਬਜ਼ਾਦੇ ਦਾ ਜਾਦਾ ਨਹੀਂ ਕਹਾਉਂਦਾ ਸਾਹਿਬਜਾਦਾ ਹੀ ਕਹਾਉਂਦਾ ਹੈ। ਈਕੁਰ ਹੀ ਖ਼ਾਲਸੇ ਵਿਚੋਂ ਹੀ ਕਿਸੀ ਨੂੰ ਪਿਤਾ ਗੁਰੂ ਮੰਨ ਕੇ

ਨਾਮ ਪ੍ਰਾਪਤ ਕਰਨਾ ਅਥਵਾ ਅੰਮ੍ਰਿਤ ਛਕਣਾ ਜਨਮਲੈਣਾ ਹੈ ਸੋ ਇਸ ਜਨਮ ਦੇ ਹੋਣੇ ਕਰਕੇ ਹੀ ਸ੍ਰੀ ਗੁਰੂ ਨਾਨਕ ਜੀ ਅਥਵਾ ਸ੍ਰੀ ਗੁਰੂ ਗੋਬਿੰਦਸਿੰਘ ਜੀ ਦਾ ਪੁਤ੍ਰ ਸੋਢ ਬੰਸ ਅਪਣੇ ਆਪ ਨੂੰ ਮੰਨ ਸਕਦਾ ਹੈ ਐਵੇਂ ਨਹੀਂ। ਸੋ ਪਿਤਾ ਗੁਰੂ ਦਾ ਨਾਮ ਹੀ ਖਾਲਸੇ ਦੇ ਬੋਲੇ ਵਿਚ ਗੁਰਦੇਵ ਸਿੰਘ ਕਹਿਆ ਜਾਂਦਾ ਹੈ। ਸੋ ਇਸ ਲਈ ਕਿਸੀ ਦੇਹਧਾਰੀ ਨੂੰ ਗੁਰਦੇਵ ਬਣਾ ਕੇ ਕਾਰਜ ਸਾਰਨਾ ਹੀ ਜਰੂਰੀ ਹੈ ਜਿਸ ਦੇ ਬਗੈਰ ਮਾਨੁਖ ਜਨਮ ਹੀ ਬਿਅਰਥ ਹੈ। ਤੇ ਜੋ ਲੋਕ ਇਸ ਡਰ ਨੂੰ ਰਖ ਕੇ ਦੇਹਧਾਰੀ ਗੁਰੂ ਦੀ ਲੋੜ ਨਹੀਂ ਸਮਝਦੇ ਕਿ ਗੁਰੂ ਪਦਵੀ ਦਸਪਾਤਸ਼ਾਹੀ ਅਥਵਾ ਗ੍ਰੰਥਸਾਹਿਬ ਨੂੰ ਹੀ ਹੈ ਹੋਰ ਗੁਰੂ ਦੇਹਧਾਰੀ ਕੋਈ ਨਹੀਂ ਜਿ ਹੋਰ ਕਿਸੀ ਨੂੰ ਗੁਰੂ ਮੰਨੀਏ ਤਾਂ ਦਸਾਂ ਪਾਤਸ਼ਾਹੀਆਂ ਅਤੇ ਗੁਰੂ ਗ੍ਰੰਥ ਸਾਹਿਬ ਜੀ ਨਾਲ ਬਰਾਬਰੀ ਹੋਂਦੀ ਹੈ। ਅਰ ਓਹ ਜਾਣਦੇ ਹੈਨ ਕਿ ਅਸੀਂ ਇਸ ਤਰਾਂ ਦਸਾਂ ਪਾਤਸ਼ਾਹੀਆਂ ਦਾ ਅਤੇ ਗੁਰੂ ਗ੍ਰੰਥ ਸਾਹਿਬ ਦੀ ਮਾਨ ਵਡਿਆਈ ਕਰਦੇ ਹਾਂ। ਸੋ ਏਹ ਉਨਾਂ ਦੀ ਭੁਲ ਹੈ। ਓਹ ਇਸ ਵਿਚ ਉਲਟੀ ਉਨਾਂ ਦੀ ਮਾਨ ਹਾਨੀ ਕਰ ਰਹੇ ਹੈਨ। ਏਹ ਗਲ ਉਨਾਂ ਦੀ ਈਕੁਰ ਉਸਤਤਿ ਬਿਯਾਜ ਨਿੰਦਾ ਵਾਲੀ ਗਲ ਹੈ ਜੈਸੇ ਭਾਈ ਗੁਰਦਾਸ ਜੀ ਦਾ ਕਥਨ ਹੈ॥

॥ ਕਬਿੱਤ ॥

ਜੈਸੇ ਏਕ ਫਨ ਅਗ੍ਰ ਭਾਰ ਧਰਨਿ ਧਾਰੀ,

ਤਾਹਿ ਗਿਰਧਰ ਕਹੇ ਕਉਨ ਸੀ ਬਡਾਈ ਹੈ।
ਜਾਕੋ ਏਕ ਬਾਵਰੋ ਬਿਸਨਾਥ ਨਾਮ ਕਹਾਵੈ,
ਤਾਹਿ ਬ੍ਰਿਜ ਨਾਥਕਹੇ ਕਉਨ ਅਧਿਕਾਈ ਹੈ।
ਅਨਿਕ ਅਕਾਰ ਓਅੰਕਾਰ ਕੇ ਬਿਥਾਰ,
ਤਾਹਿ ਨੰਦਨੰਦਨ ਕਹੇ ਕਉਨਸੀ ਬਡਾਈਹੈ।
ਜਾਨਤ ਉਸਤਤਿ ਕਰਤ ਨਿੰਦਿਆ ਅੰਧਮੂੜ,
ਐਸੇ ਹੀ ਅਰਾਧਬੇ ਤੇ ਮੋਨ ਸੁਖਦਾਈ ਹੈ।

ਜਦ ਪਾਤਸ਼ਾਹੀ ਗੁਰਾਂਦੇ ਦਾਸ ਸੇਵਕ ਸਿੱਖ ਭੀ ਗੁਰ ਭਾਵ ਨੂੰ ਪ੍ਰਾਪਤ ਹੋਇ ਤਾਂ ਦਸ ਪਾਤਸ਼ਾਹੀਆਂ ਨੂੰ ਅਰ ਗੁਰੂ ਗ੍ਰੰਥਸਾਹਿਬ ਜੀ ਨੂੰ ਪਾਤਿਸ਼ਾਹ ਗੁਰੂ ਅਰਥਾਤ ਗੁਰੂਆਂ ਸਿਰ ਗੁਰੂ ਨਾ ਸਮਝ ਕੇ ਆਮ ਗੁਰੂਆਂ ਦੀ ਨਿਆਈਂ ਜਾਣਨਾ ਸੋ ਇਸੀ ਪ੍ਰਕਾਰ ਜਿਸ ਢਬ ਨਾਲ ਏਹ ਲੋਕ ਗੁਰੂ ਜੀ ਦਾ ਮਾਨ ਰਖਣਾ ਪ੍ਰਗਟ ਕਰਦੇ ਹੈਨ ਸੋ ਏਹ ਢਬ ਮਾਨ ਰਖਣ ਦਾ ਨਹੀਂ ਬਲਕੇ ਵਿਰੁਧ ਇਸਦੇ ਸਚੇ ਪਾਤਸ਼ਾਹਾਂ ਗੁਰੂ ਸਾਹਿਬਾਂ ਦੇ ਮਾਨ ਭੰਗ ਕਰਨ ਦਾ ਢਬ ਹੈ ॥

ਪ੍ਰਿਥਮੇ ਤਾਂ ਇਨਾਂ ਨੂੰ ਏਹ ਪਤਾ ਹੀ ਨਹੀਂ ਕਿ ਜਿਉਂ ਦੀ ਸ੍ਰਿਸਠੀ ਦੀ ਮ੍ਰਿਜਾਦਾ ਹੋਈ ਹੈ ਤਿਉਂ ਦੀ ਗੁਰੂ ਪਦਵੀ ਭੀ ਨਾਲ ਹੀ ਚਲੀ ਆਂਵਦੀ ਹੈ। ਜਨਕ ਵਿਯਾਸ ਵਿਸਿਸ਼ਟ ਸੰਕਰਾ ਚਾਰਜ ਰਾਮਾਨੰਦ ਗੋਰਖ ਦੇਵ ਦਤ ਹੋਰ ਅਨੇਕ ਸੰਪ੍ਰਦਾਵਾਂ ਦੇ ਲੋਕ ਜੁਗਾਂ ਜੁਗਾਂ ਵਿਚ ਗੁਰੂ ਹੋਂਦੇ ਆਏ ਹੈਨ। ਕੇਵਲ ਦਸਾਂ ਪਾਤਸ਼ਾਹੀਆਂ ਨਾਲ ਹੀ ਗੁਰੂ

ਪਦ ਪ੍ਰਗਟ ਹੋ ਕੇ ਅਰ ਇਨਾਂ ਦੇ ਨਾਲ ਹੀ ਅੰਤ੍ਰ ਧਿਆਨ ਨਹੀਂ ਹੋ ਗਇਆ । ਸਦਾ ਸਦਾ ਤੋਂ ਪਿਛੇ ਭੀ ਚਲਿਆ ਆਇਆ ਹੈ । ਗੁਰੂ ਗ੍ਰੰਥਸਾਹਿਬ ਜੀ ਵਿਚ ਭਗਤਾਂਤੋਂ ਆਦਿ ਲੈਕੇ ਜਿਤਨੇ ਮਹਾਂਪੁਰਖਾਂ ਦੀਆਂ ਸਾਖਾਂ ਦਿਤੀਆਂ ਹੈਨ ਸਭ ਸਗੁਰੇ ਸੇ ਅਰਥਾਤ ਸਭਨਾਂ ਨੇ ਅਪਣੇ ੨ ਗੁਰੂਆਂ ਦੀ ਚਰਣੀ ਲਗ ਕੇ ਵਡਿਆਈਆਂ ਪਾਈਆਂ ਹੈਨ ਇਤਿਆਦਿਕ ਅਨੇਕ ਬਚਨ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈਨ ॥

ਯਥਾ ਬਚਨ ॥

ਸ੍ਰੀ ਗੁਰੂ ਸਾਹਿਬ ਸਭ ਉਪਰ ਕਰੀ ਕ੍ਰਿਪਾ ਸਤਿ ਜੁਗ ਜਿਨ ਧ੍ਰੂ ਪਰਿ । ਸ੍ਰੀ ਪ੍ਰਹਲਾਦ ਭਗਤ ਉਧਰੀਅੰ । ਹੰਸਤ ਕਮਲ ਮਾਥੇ ਪਰ ਧਰੀਅੰ । ਅਲਖ ਰੂਪ ਜੀਅ ਲਖਾ ਨ ਜਾਈ । ਸਾਧਿਕ ਸਿਧ ਸਕਲ ਸਰਣਾਈ । ਗੁਰ ਕੇ ਚਰਣ ਸਤਿ ਜੀਅ ਧਾਰਹੁ । ਮਾਨਸ ਜਨਮ ਦੇਹ ਨਿਸਤਾਰਹੁ । ਗੁਰ ਜਹਾਜ ਖੇਵਟ ਗੁਰੂ ਗੁਰ ਬਿਨ ਤਰਿਆ ਨ ਕੋਇ । ਗੁਰ ਪ੍ਰਸਾਦਿ ਪ੍ਰਭ ਪਾਈਐ ਗੁਰ ਬਿਨ ਮੁਕਤਿ ਨ ਹੋਇ ॥

ਹੋਰ ਸਲੋਕ ਮਹਲਾ੧ ਖਾਰੀ । ਬੀੜਵਿਚੋਂ ॥

ਜਿਤ ਦਰ ਲਖ ਮਹੰਮਦਾ ਲਖ ਬ੍ਰਹਮੇ ਬਿਸ਼ਨ ਮਹੇਸ । ਲਖ ਲਖ ਰਾਮ ਵਡੀਰੀਐ

ਲਖ ਰਾਹੀ ਲਖ ਵੇਸ । ਲਖ ਲਖ ਉਥੈ
ਜਤੀ ਹੈਂ ਸਤੀਹ ਤੈ ਸਨਿਆਸ । ਲਖ ਲਖ
ਉਥੈ ਗੋਰਖਾ ਲਖ ਲਖ ਨਾਥਾ ਨਾਥ । ਲਖ
ਲਖ ਉਥੈ ਆਸਨਾ ਗੁਰ ਚੇਲੇ ਰਹਰਾਸ ।
ਲਖ ਲਖ ਦੇਵੀ ਦੇਵਤੇ ਦਾਨੂ ਲਖ ਨਿਵਾਸ ।
ਲਖ ਪੀਰ ਪਿਕੰਬਰ ਅਉਲੀਏ ਲਖਕਾਜੀ
ਮੂਲਾਂ ਸ਼ੇਖ਼ । ਕਿਸੈ ਸਾਂਤ ਨ ਆਈਆ ਬਿਨ
ਸਤਿ ਗੁਰ ਕੇ ਉਪਦੇਸ਼ । ਸਾਧਿਕ ਸਿਧ
ਅਗਨਤ ਹੈ ਕੇਤੇ ਲਖ ਅਪਾਰ । ਏਤੜਿਆ
ਅਪਵਿਤ ਹੈ ਬਿਨ ਸਤਿ ਗੁਰ ਕੇ ਸਬਦ
ਬੀਚਾਰ । ਸਿਰ ਨਾਥਾਂ ਕੇ ਏਕ ਨਾਥ ਸਤਿ
ਨਾਮ ਕਰਤਾਰ । ਨਾਨਕ ਤਾਕੀ ਕੀਮਤਿ ਨਾ
ਪਵੈ ਬੇਅੰਤ ਬੇਸੁਮਾਰ ॥

ਮਹਾਰਾਜ ਜੀ ਦਾ ਕਥਨ ਹੈ ਕਿ ਏਹ ਜਿਤਨੇ ਲੋਕ ਅਕਾਲ ਪੁਰਖ ਜੀ ਦੇ ਬੂਹੇ ਅਗੇ ਪਏ ਹੈਨ ਇਨਾਂ ਵਿਚੋਂ ਜਿਨਾਂ ਨੂੰ ਸਾਂਤ ਪ੍ਰਾਪਤ ਹੋਈ ਹੈ ਗੁਰੂ ਦੇ ਉਪਦੇਸ ਤੋਂ ਹੀ ਪ੍ਰਾਪਤ ਹੋਈ ਹੈ ਬਿਨਾਂ ਗੁਰ ਉਪਦੇਸ ਦੇ ਕਿਸੀ ਨੂੰ ਭੀ ਸਾਂਤ ਨਹੀਂ ਪ੍ਰਾਪਤਿ ਹੋਈ । ਤੇ ਸਤਿ ਗੁਰੂ ਦੇ ਸਬਦ ਦੇ ਬਿਚਾਰ ਤੋਂ ਬਿਨਾਂ ਇਤਨੇ ਇਤਨੇ ਬੜੇ ਲੋਕ ਅਪਵਿਤ੍ਰ ਅਰਥਾਤ ਪਲੀਤ ਹੈਨ ਜਿਨਾਂ ਨੂੰ ਪਵਿਤ੍ਰਤਾਈ ਪ੍ਰਾਪਤ ਹੋਈ ਹੈ ਸਤਿ ਗੁਰੂ ਦੇ ਸਬਦ ਦੇ ਬਿਚਾਰ ਕਰਕੇ ਹੀ ਹੋਈ ਹੈ ॥

## ਹੋਰ ਬਚਨ ਹੈ॥

ਸਿੰਮ੍ਰਿਤ ਸਾਸਤ ਸੋਧਿਆ ਭਾਈ ਵਿਣੁ ਸਤਿ ਗੁਰ ਭਰਮੁ ਨ ਜਾਇ। ਅਨਿਕ ਕਰਮ ਕਰਿ ਥਾਕਿਆ ਭਾਈ ਫਿਰਿ ਫਿਰਿ ਬੰਧਨ ਪਾਇ। ਚਾਰੇ ਕੁੰਡਾਂ ਸੋਧੀਆਂ ਭਾਈ ਵਿਣ ਸਤਿ ਗੁਰ ਨਾਹੀਂ ਜਾਇ। ਵਡ ਭਾਗੀ ਗੁਰ ਪਾਇਆ ਭਾਈ ਹਰਿ ਹਰਿ ਨਾਮੁ ਧਿਆਇ॥

ਇਸੀ ਪ੍ਰਕਾਰ ਅਗੇ ਭੀ ਸਦ ਸਦਾ ਗੁਰੂ ਹੋਂਦੇ ਜਾਨਗੇ ਜੈਸੇ ਬਚਨ ਹੈ॥

ਜੁਗ ਜੁਗ ਪੀਹੜੀ ਚਲੈ ਸਤਿ ਗੁਰੂ ਕੀ॥

ਤਾਤ ਪਰਜ ਏਹ ਕਿ ਜਿਤਨੇ ਪ੍ਰਮਾਰਥੀ ਲੋਕ ਹੋਇ ਹੈਨ ਅਥਵਾ ਹੁਣ ਹੈਨ ਅਥਵਾ ਅਗੇ ਨੂੰ ਹੋਨਗੇ ਬਿਨਾ ਗੁਰੂ ਧਾਰਨ ਦੇ ਕਿਸੀ ਦਾ ਭੀ ਪਾਰ ਉਤਾਰਾ ਨਹੀਂ। ਸਭਨਾਂ ਵੇਦਾਂ ਸ਼ਾਸਤ੍ਰਾਂ ਸਿੰਮ੍ਰਿਤੀਆਂ ਆਦਿਕਾਂ ਵਿਚ ਭੀ ਏਹੁ ਫੈਸਲਾ ਹੈ। ਸੋਈ ਗੁਰੂ ਜੀ ਪੁਕਾਰ ਕਰਕੇ ਬਚਨ ਕਰਦੇ ਹੈਨ॥

ਮਤ ਕੋਈ ਭਰਮ ਭੁਲੈ ਸੰਸਾਰ।
ਗੁਰ ਬਿਨ ਕੋਇ ਨ ਉਤ੍ਰਸ ਪਾਰ॥

ਹੋਰ ਬਚਨ॥

ਜਿਨ ਦਰਸਨ ਸਤਿ ਗੁਰ ਸਤਿ ਪੁਰਖ ਨ ਪਾਇਆ ਤੇ ਭਾਗ ਹੀਣ ਜਮ ਮਾਰੇ। ਸੇ

ਕੂਕਰ ਸੂਕਰ ਗਰਭਧ ਪਵਹਿ ਗਰਭ ਜੋਨੀ
ਦਯ ਮਾਰੇ ਮਹਾ ਹਤਿਆਰੇ ॥

ਸੋ ਅਖੀਰ ਸਿਧਾਂਤ ਏਹ ਕਿ ਜਗਤ ਵਿਚ ਅਨੇਕ ਹੀ ਗੁਰੂ ਹੋਏ ਤੇ ਹੁਣ ਹੈਨ ਅਰ ਅਗੇ ਨੂੰ ਭੀ ਹੋਣਗੇ ਪਰ ਪਾਤਸ਼ਾਹ ਗੁਰੂ ਦੇਹ ਧਾਰੀ ਦਸੇ ਹੀ ਹੋਏ ਹੋਰ ਕੋਈ ਦੇਹ ਧਾਰੀ ਪਾਤਸ਼ਾਹ ਗੁਰੂ ਨਾ ਕਦੀ ਹੋਇਆ ਹੈ ਨਾ ਹੁਣ ਹੈ ਨਾ ਅਗੇ ਨੂੰ ਹੋਵੇਗਾ। ਸੋ ਪਾਤਸ਼ਾਹੀ ਦਾ ਦਰਜਹ ਕੇਵਲ ਹੁਣ ਗੁਰੂ ਗ੍ਰੰਥ ਸਾਹਿਬ ਪਰ ਹੀ ਹੈ ਇਸਤੋਂ ਟਲ ਕੇ ਹੋਰ ਕਿਸੀ ਪਰ ਨਹੀਂ ਜਾਇਗਾ। ਨਾ ਓਹ ਮਰੈ ਨ ਹੋਵੈ ਸੋਗ ॥

ਸੋ ਇਸ ਲਈ ਸ੍ਰਬਤ ਨੂੰ ਚਾਹੀਦਾ ਹੈ ਕਿ ਖਾਲਸੇ ਜੀ ਵਿਚੋਂ ਹੀ ਜਿਸ ਪਰ ਮੰਨ ਮੰਨੇ ਸਾਢੇ ਤਿਨ ਹਥ ਦੀ ਦੇਹ ਵਾਲੇ ਅਰਥਾਤ ਦੇਹ ਧਾਰੀ ਗੁਰੂ ਨੂੰ ਢੂੰਡ ਕੇ ਨਾਮ ਅਰਥਾਤ ਸਬਦ ਮੰਤ੍ਰ ਦਾ ਪ੍ਰਸਾਦ ਲੈਕੇ ਦਸ ਪਾਤਸ਼ਾਹੀ ਗੁਰੂ ਜੀ ਦੀ ਆਗਿਆ ਨੂੰ ਪਾਲਨ ਮਨੋਰਥਾਂ ਨੂੰ ਸਿਧ ਮਿਸ਼ਨ ਨੂੰ ਪੂਰਾ ਅਵਤਾਰ ਨੂੰ ਸੁਫਲਾ ਕਰੀਏ ॥ ਜਿਸਦੇ ਬਗੈਰ ਏਹ ਸਭ ਬਿਅਰਥ ਹੋਂਦੀਆਂ ਹੈਨ ਤੇ ਅਪਣਾ ਜਨਮ ਹੀ ਜੂਏ ਹਾਰਿਆ ਜਾਂਦਾ ਹੈ। ਸੋ ਓਹ ਗਲ ਨਹੀਂ ਕਰਨੀ ਚਾਹੀਦੀ ਜੀਕੁਰ ਕਿਸੀ ਮਹਾਪੁਰਖ ਮਹਾਤਮਾ ਦੇ ਪੇਟ ਵਿਚ ਦਰਦ ਪਇਆ ਤਾਂ ਉਨਾਂ ਨੇ ਚੇਲੇ ਅਪਣੇ ਨੂੰ ਕਹਿਆ ਕਿ ਸਾਡੇ ਢਿਡ ਪਰ ਪੈਰ ਦੀ ਏਡੀ ਧਰਕੇ ਦਬਾਇ ਜੋ ਮਤ ਦਰਦ ਦਾ ਅਰਾਮ ਹੋ ਜਾਇ। ਤਿਨ ਵੇਰ ਉਨਾਂ ਨੇ

ਬਚਨ ਕੀਤਾ ਪਰ ਉਸਨੇ ਏਹ ਗਲ ਨਾ ਮੰਨੀ ਕਹਿਆ ਕਿ ਮੈਂ ਅਪਣਾ ਪੈਰ ਆਪਦੀ ਪਵਿਤ੍ਰ ਦੇਹ ਪਰ ਧਰਕੇ ਬੇਅਦਬੀ ਨਹੀਂ ਕਰ ਸਕਦਾ। ਮੈਥੋਂ ਏਹ ਗਲ ਨਹੀਂ ਹੋ ਸਕਦੀ। ਤਦ ਮਹਾਤਮਾ ਗੁਰੂ ਨੇ ਬਚਨ ਕੀਤਾ ਕਿ ਹੇ ਭਕੂਏ ਸਾਡੇ ਬਚਨ ਨੂੰ ਫੇਰ ਫੇਰ ਕੇ ਅਪਣਾ ਪੈਰ ਸਾਡੀ ਜਬਾਨ ਉਤੇ ਤਾਂ ਰਖ ਰਹਿਆ ਹੈਂ ਤੇ ਪੇਟ ਪਰ ਨਹੀਂ ਰਖਦਾਏਂ ਜਿ ਬੇ ਅਦਬੀ ਹੋਂਦੀ ਹੈ। ਸੋ ਏਹ ਲੋਕ ਜੋ ਦੇਹ ਧਾਰੀ ਗੁਰੂ ਨੂੰ ਨਹੀਂ ਮੰਨਦੇ ਕੈਂਹਦੇ ਹੈਨ ਕਿ ਜੇ ਦੇਹਧਾਰੀ ਗੁਰੂ ਨੂੰ ਮੰਨੀਏ ਤਾਂ ਦਸਾਂ ਪਾਤਸ਼ਾਹੀਆਂ ਅਤੇ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਹੋਂਦੀ ਹੈ ਇਨਾਂ ਦੀ ਭੀ ਓਹੁ ਹੀ ਗਲ ਹੈ ਜੋ ਦਸ ਪਾਤਸ਼ਾਹੀ ਗੁਰੂ ਸਾਹਿਬ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਆਗਿਆ ਨਹੀਂ ਮੰਨਣੀ ਜੇ ਇਸਦੇ ਮੰਨਨ ਵਿਚ ਬੇਅਦਬੀ ਹੋਂਦੀ ਹੈ। ਵਾਹ ਧਨ ਸਿੱਖੀ ਹੈ॥ ਐਸੇ ਲੋਕ ਭੀ ਅਪਣੇ ਆਪ ਨੂੰ ਅਜ ਕਲ ਗੁਰੂ ਕੇ ਸਿਖ ਮੰਨਦੇ ਅਤੇ ਕਹਾਉਂਦੇ ਹੈਨ ਕਬਰ ਚੂਨੇ ਗਜ ਤੇ ਮੁਰਦਾ ਬੇਈਮਾਨ॥

## ਭੋਲਾ ਸਿੰਘ

ਏਹ ਲੋਕ ਅਪਣੇ ਆਪ ਨੂੰ ਸਿਖ ਭੀ ਤਾਂ ਨਹੀਂ ਮੰਨਦੇ ਕੈਂਹਦੇ ਹੈਨ ਕਿ ਸਿਖ ਸੈਹਜਧਾਰੀ ਹੈਨ ਅਸੀ ਕੇਸਾ ਧਾਰੀ ਸਿੰਘ ਹਾਂ॥

# ਬਿਬੇਕਾ ਸਿੰਘ

ਹਾਂ ਬੇਸ਼ਕ ਏਹ ਠੀਕ ਕੈਂਹਦੇ ਹੈਨ ਇਨਾਂ ਬੇਮੁਖਾਂ ਅਥਵਾ ਮਨਮੁਖਾਂ ਨੂੰ ਸਿਖ ਨਹੀਂ ਸਮਝਨਾ ਚਾਹੀਏ ਸਿਖ ਓਹ ਹੋਂਦਾ ਹੈ ਜੋ ਗੁਰੂ ਕੀ ਸਿਖਿਆ ਲਵੇ। ਸਿਖਿਯਾ ਲਈ ਜੋ ਹਿਦਾਇਤਾਂ ਹੈਨ ਗੁਰੂ ਗ੍ਰੰਥ ਸਾਹਿਬ ਜੀ ਪੁਕਾਰ ਪੁਕਾਰ ਡਾਇਰਿਕਸ਼ਨ ਅਰਥਾਤ ਹਿਦਾਇਤ ਕਰ ਰਹੇ ਹੈਨ। ਗੁਰੂ ਗ੍ਰੰਥ ਸਾਹਿਬਜੀ ਦੇਖੋ ਕਿਥੋਂ ਅਰੰਭਹੋਂਦਾ ਤੇ ਕਿਥੇ ਸਮਾਪਤ ਹੋਂਦਾ ਹੈ ਅਰਥਾਤ ੧ ਓ ਸਤਿਨਾਮੁ ਗੁਰਪ੍ਰਸਾਦਿ ਜਪੁ॥ ਇਥੋਂ ਉਪਜ ਕੇ ਤਰਸ ਪਇਆ ਮਹਿਰਮਤ ਹੋਈ ਸਤਿ ਗੁਰੂ ਸਾਜਨ ਮਿਲਿਆ। ਨਾਨਕ ਨਾਮ ਮਿਲੇ ਤਾਂ ਜੀਵਾਂ ਤਨ ਮਨ ਥੀਵੈ ਹਰਿਆ॥ ਇਸ ਵਿਚ ਲੀਨ ਹੋਂਦਾ ਹੈ॥ ਭਾਵ ਜਿਸਦਾ ਏਹ ਹੈ ਕਿ ੧ ਓ ਸਤਿਨਾਮੁ ਸਬਦ ਬ੍ਰਹਮ ਜਿਸਦੀ ਮਹਿਮਾ ਕਰਤਾ ਪੁਰਖ ਥੀਂ ਲੈ ਸੈਭੰ ਤਕ ਬਰਨੀ ਹੈ ਇਸਦਾ ਪ੍ਰਸਾਦਿ ਗੁਰੂ ਪਾਸੋਂ ਪ੍ਰਾਪਤ ਕਰਕੇ ਇਸਦਾ ਜਪੁ ਕਰ॥ * ਏਹ ਅਕਾਲ ਪੁਰਖ ਜੀ ਦਾ ਹੁਕਮ ਆਦਿ ਵਿਚ ਹੈ। ਅਤੇ ਅੰਤ ਵਿਚ ਏਹ ਹੈ ਕਿ ਅਕਾਲ ਪੁਰਖ ਜੀ ਨੂੰ ਤਰਸ ਪੈਣੇ ਕਰਕੇ ਉਸਦੀ ਮੇਹਰਬਾਨੀ ਹੋਵੇ ਤਾਂ ਸਤਿਗੁਰੂ

---

* ਇਸਦਾ ਨਿਰਨੈ ਗੁਰੂ ਢੰਡੋਰਾ ਅਰਥਾਤ ਟੀਕਾ ਜਪ ਨੀਸਾਣ ਵਿਚ ਦੇਖੋ ਜੋ ਗ੍ਰੰਥ ਕਰਤਾ ਨੇ ਰਚਿਆ ਹੈ॥

ਸਜਣ ਮਿਲਦੇ ਹੈਨ। ਤੇ ਸਤਿਗੁਰੂ ਸਜਣ ਪਾਸੋਂ ਨਾਮ ਦਾ ਪ੍ਰਸਾਦਿ ਮਿਲੇ ਤਾਂ ਹੀ ਤਨ ਮਨ ਹਰਿਆ ਥੀਂਦਾ ਹੈ॥ ਅਰਥਾਤ ਮੁਕਤਿ ਪਦਾਰਥ ਰੂਪੀ ਸਾਂਤਿ ਪ੍ਰਾਪਤਿ ਹੋਂਦੀ ਹੈ। ਸੋ ਜੋ ਇਸ ਉਪਕ੍ਰਮ ਸੰਹਾਰ ਦੇ ਬਚਨਾਂ ਵਿਚ ਤਾਤਪ੍ਰਜ ਹੈ ਓਹੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਭਿਯਾਸ ਅਰਥਾਤ ਸਾਰੀ ਬਾਣੀ ਦਾ ਸਿਧਾਂਤ ਹੈ। ਸੋ ਜੋ ਕੋਈ ਇਸ ਹਿਦਾਇਤ, (ਡਾਇਰਿਕਸ਼ਨ) ਪਰ ਨਹੀਂ ਚਲਦਾ ਅਰਥਾਤ ਗੁਰੂ ਕੀ ਸਿਖਿਯਾ ਲੈ ਕਰਕੇ ਉਸਦੀ ਕਮਾਈ ਨਹੀਂ ਕਰਦਾ ਸੋ ਬੇਸ਼ਕ ਸਿਖ ਨਹੀਂ ਹੈ। ਇਸਦਾ ਨਾਮ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿਖ ਦੇ ਉਲਟ ਸਾਕਤ ਹੈ। ਸਾਕਤ ਪੁਣੇ ਨੂੰ ਸੁਕੀ ਲਕੜੀ ਦਾ ਦ੍ਰਿਸ਼ਟਾਂਤ ਦਿਤਾ ਹੈ ਜੋ ਅਗਨੀ ਦੇ ਤਾਉ ਦਿਤੇ ਬਗੈਰ ਨਹੀਂ ਨਿਉਂਦੀ। ਅਰ ਸਿਖੀ ਨੂੰ ਵਾਲੋਂ ਨਿਕੀ ਕਹਿਆ ਹੈ। ਸੋ ਜੀਕੁਰ ਸੁਕੀ ਲਕੜੀ ਸਿਧੇ ਹਥੀਂ ਨਿਉਂਦੀ ਨਹੀਂ ਈਕੁਰ ਹੀ ਉਲਟ ਉਸਦੇ ਵਾਲ ਨਾਲੋਂ ਭੀ ਜੋ ਬਾਰੀਕ ਚੀਜ ਹੋਵੇ ਉਸ ਵਿਚ ਆਕੜ ਨਹੀਂ ਹੋਂਦੀ। ਸੋ ਸਾਕਤ ਸਬਦ ਦਾ ਅਰਥ ਪ੍ਰਮਾਦੀ ਭ੍ਰਸਟਿਆ ਹੋਇਆ ਧਰਮ ਤੋਂ ਡਿਗਾ ਹੋਇਆ ਪਤਤਿ ਤੇ ਰੱਦੀ ਕੀਤਾ ਹੋਇਆ ਹੈ। ਮਨਮੁਖ ਮਨਮਤੀਆ ਭੀ ਇਸੀ ਨੂੰ ਕਹਿਆ ਹੈ॥

ਸੋ ਸਿਖ ਓਹੀ ਬਣਦਾ ਹੈ ਅਥਵਾ ਤਦ ਹੀ ਬਣਦਾ ਹੈ ਜੋ ਦੇਹਧਾਰੀ ਗੁਰੂ ਦੀ ਕ੍ਰਿਪਾ ਦਾ ਪਾਤ੍ਰ ਬਣੇ ਤੇ ਜਦ ਗੁਰੂ ਕ੍ਰਿਪਾ ਕਰਕੇ ਰੀਤੀ ਅਨੁਸਾਰ ਰਸਨਾ ਦੁਵਾਰਾ ਸਬਦ

ਦਾ ਪ੍ਰਸਾਦਿ ਬਖਸ਼ਨ ਅਰਥਾਤ ਨਾਮ ਮੰਤ੍ਰ ਦੇਕੇ ਅਧਿਕਾਰੀ ਦੇ ਰਿਦੇ ਵਿਚ ਦ੍ਰਿਢ ਅਰਥਾਤ ਪੱਕਾ ਕਰਾ ਦੇਨ ਜੀਕੁਰ ਕਿੱਲਾ ਗਡਿਆ ਹੋਇਆ ਦ੍ਰਿਢ ਅਰਥਾਤ ਪੱਕਾ ਹੋ ਜਾਂਦਾ ਹੈ । ਭਾਈਜੀ ਦਾ ਬਚਨ ਹੈ ॥

ਗਿਯਾਰਹ ਗੇੜ ਗੁਰ ਸਿਖ ਸੁਣ
ਗੁਰਸਿਖ ਲੈ ਗੁਰ ਸਿਖ ਸਦਾਇਆ ॥

ਸੋ ਸਿਖ ਜੋ ਬਣਦਾ ਹੈ ਇਸ ਪ੍ਰਕਾਰ ਬਣਦਾ ਹੈ ਗੁਰਮੁਖ ਹੋਣਾ ਭੀ ਇਸੀ ਨੂੰ ਕਹਿੰਦੇ ਹੈਨ । ਕੇਵਲ ਕੜਾਹ ਪ੍ਰਸਾਦਿ ਦੇ ਗਫੇ ਲਗਾਣੇ ਦਾ ਨਾਮ ਸਿਖੀ ਨਹੀਂ ਕਿ ਗਫਾ ਵਟਕੇ ਮੂੰਹ ਵਿਚ ਘਤਿਆ ਹੋਠ ਬੰਦ ਕਰ ਲਏ ਤਾਂ ਘੜਪ ਅੰਦਰ। ਜੀਕੁਰ ਸਿਖੀ ਵਾਲੋਂ ਨਿਕੀ ਕਹੀਦੀ ਹੈ ਈਕੁਰ ਹੀ ਖੰਡਿਓਂ ਤਿਖੀ ਭੀ ਹੈ । ਖੰਡੇ ਦੀ ਧਾਰ ਪਰ ਚਲਨਾ ਅਉਖਾ ਹੈ ਕਿਉਂਜਿ ਅਹੰਕਾਰ ਦਾ ਤਿਆਗਣਾ ਜੁਵਾਨੀ ਦੀ ਮਰਗ ਸਹੇੜਨਾਂ ਹੈ । ਸੋ ਇਨਾਂ ਵਿਚਾਰਿਆਂ ਦੀ ਬਲਾਇ ਜਾਣੇ ਜੋ ਸਿੱਖੀ ਕੀ ਹੋਂਦੀ ਹੈ। ਦੇਖੋ ਸਿੱਖਾਂ ਦੇ ਲਖਣਾਂ ਦੀ ਪ੍ਰਾਪਤੀ ਅਤੇ ਦ੍ਰਿਢਤਾ ਲਈ ਰੋਜ ਅਰਦਾਸੇ ਹੋਂਦੇ ਹੈਨ ਸਿੱਖਾਂ ਦਾ ਮਨ ਨੀਵਾਂ ਮਤਿ ਉਚੀ । ਸੋ ਭਾਈ ਭੋਲਾ ਸਿੰਘ ਜੀ ਇਨਾਂ ਨਿਗੁਰਿਆਂ ਨੂੰ ਸਿੱਖੀ ਕਿਥੋਂ । ਗੁਰੂ ਕੀ ਸਿੱਖੀ ਵਡਿਆਂ ਭਾਗਾਂ ਵਾਲਿਆਂ ਨੂੰ ਜਿਨਾਂ ਨੇ ਪਿਛਲੇ ਜਨਮ ਜਨਮਾਂਤ੍ਰਾਂ ਵਿਚ ਅਨੇਕ ਜਪਾਂ ਤਪਾਂ ਦੀਆਂ ਸਾਧਨਾਂ ਸਾਧੀਆਂ ਹੋਨ ਉਨਾਂ ਦੇ ਅਨੇਕ ਪੁੰਨਾਂ ਦੇ ਫਲ ਵਿਚ ਗੁਰੂ

ਕੀ ਸਿੱਖੀ ਪ੍ਰਾਪਤ ਹੋਂਦੀ ਹੈ । ਭਾਈ ਜੀ ਦਾ ਕਥਨ ਹੈ ॥

ਵਾਲਹੁ ਨਿਕੀ ਆਖੀਐ ਖੰਡੇ ਧਾਰੋਂ ਸੁਣੀਐ ਤਿਖੀ। ਆਖਣ ਆਖ ਨ ਸਕੀਐ ਲੇਖ ਅਲੇਖ ਨ ਜਾਈ ਲਿਖੀ । ਗੁਰਮੁਖ ਪੰਥ ਵਖਾਣੀਐ ਅਪੜ ਨ ਸਕੈ ਇਕਤ ਵਿਖੀ। ਸਿਲ ਅਲੂਣੀ ਚਟਣੀ ਤੁਲ ਨ ਲੱਖਅਮਿਉ ਰਸ ਇਖੀ। ਗੁਰਮੁਖ ਸੁਖ ਫਲ ਪਾਇਆ ਭਾਇ ਭਗਤਿ ਵਿਰਲੀ ਜੁ ਬਿਰਖੀ । ਸਤਿਗੁਰ ਤੁਠੈ ਪਾਈਐ ਸਾਧ ਸੰਗਤਿ ਗੁਰ ਮਤਿ ਗੁਰ ਸਿਖੀ। ਚਾਰ ਪਦਾਰਥ ਭਿਖਕ ਭਿਖੀ ॥

ਹੋਰ ਏਹ ਜੋ ਕਹਿੰਦੇ ਹੈਨ ਅਸੀਂ ਸਿਖ ਨਹੀਂ ਹਾਂ ਸਹਿਜ ਧਾਰੀ ਸਿਖ ਹੈਨ ਤੇ ਅਸੀ ਸਿੰਘ ਹਾਂ। ਇਸ ਪਰ ਏਹ ਬਿਚਾਰ ਹੈ ਕਿ ਏਹ ਲੋਕ ਤ੍ਰੱਕੀ ਕਰਨੋ ਰੈਹ ਮੁਕੇ ਹੈਨ । ਸਿੰਘਉਪੁਣੇ ਨੂੰ ਹੀ ਇਨਾਂ ਨੇ ਭਾਰੀ ਪੰਡ ਸਮਝ ਰਖਿਆ ਹੈ। ਸਿੱਖੀ ਇਨਾਂ ਤੋਂ ਚੁਕੀ ਹੀ ਨਹੀਂ ਜਾਂਦੀ। ਪਰ ਏਹ ਇਨਾਂ ਨੂੰ ਪਤਾ ਨਹੀਂ ਕਿ ਮੁਕਤੀ ਦੀ ਪ੍ਰਾਪਤੀ ਲਈ ਸਿੰਘਉਪੁਨਾ ੦ ਸ਼ੂੰਨ ਹੈ। ਅਰ ਗੁਰੂ ਕੀ ਸਿੱਖੀ ੧ ਅੰਕ। ਸੋ ਜੀਕੁਰ ਅੰਕ ਤੋਂ ਬਿਨਾਂ ਸ਼ੂੰਨ ਨਿਸਫਲ ਹੈ ਈਕੁਰ ਸਿੱਖੀ ਤੋਂ ਬਿਨਾਂ ਸਿੰਘਉਪੁਣਾ ਨਿਸਫਲ ਹੈ। ਤੇ ਜੀਕੁਰ ਖਾਲੀ ਟਿਪੀ ਨਾਲੋਂ ਅੰਕ ਲਾਭ ਕਾਰੀ ਹੈ। ਈਕੁਰ ਹੀ

ਨਿਰੇ ਸੁਕੇ ਸਿੰਘਊਪੁਣੇ ਨਾਲੋਂ ਸਿੱਖੀ ਭਲੀ ਹੈ ਭਾਵੇਂ ਸਹਿਜ ਧਾਰੀ ਨੂੰ ਪ੍ਰਾਪਤ ਹੋਈ ਹੋਵੇ। ਸਹਿਜ ਧਾਰੀ ਸਿੱਖਾਂ ਨੂੰ ਤੇ ਕੇਸਾ ਧਾਰੀ ਸਿੰਘਾਂ ਦਹੁਆਂ ਨੂੰ ਹੀ ਤ੍ਰੱਕੀ ਕਰਨੀ ਪ੍ਰਵਾਨ ਹੈ।੧ ਏਕੜੇ ਰੂਪ ਸਿੱਖੀ ਵਾਲਾ ਸਹਿਜ ਧਾਰੀ ਸਿੱਖ ਤ੍ਰੱਕੀ ਕਰਕੇ ਜੇਕਰ ਸ਼ੁੰਨ ੦ ਰੂਪ ਸਿੰਘਊਪੁਣੇ ਨੂੰ ਭੀ ਪ੍ਰਾਪਤ ਕਰ ਲਏ ਤਾਂ ੧੦ ਹੋ ਜਾਨ। ਤੇ ਜੇਕਰ ੦ ਸ਼ੁੰਨ ਰੂਪ ਸਿੰਘਊਪੁਣੇ ਵਾਲਾ ੧ ਏਕੜੇ ਰੂਪ ਸਿੱਖੀ ਨੂੰ ਧਾਰਨ ਕਰ ਲਏ ਤਾਂ ਭੀ ਸ਼ੁੰਨ ਦਾ ਮੁਲ ਪੈਕੇ ਏਕੜੇ ਦਾ ਦਹਾਕਾ ੧੦ ਬਣ ਜਾਂਦਾ ਹੈ। ਸੋ ਇਸ ਵਿਚ ਆਪ ਸਮਝ ਸਕਦੇ ਹੋ ਕਿ ਖਾਲੀ ਸਿੱਖੀ ਦਾ ਕੀ ਮੁਲ ਹੈ ਅਤੇ ਖਾਲੀ ਸਿੰਘਊਪੁਣੇ ਦਾ ਕੀ ਮੁਲ ਹੈ ਅਰ ਸਿੱਖੀ ਤੇ ਸਿੰਘਊਪੁਣੇ ਦਹੁਆਂ ਦੀ ਪ੍ਰਾਪਤੀ ਦਾ ਕੀ ਮੁਲ ਹੈ ਅਥਵਾ ਇਕ ਹੋਰ ਦ੍ਰਿਸਟਾਂਤ ਭੀ ਸਮਝ ਲਵੋ। ਵੇਦਾਂ ਸ਼ਾਸਤ੍ਰਾਂ ਪੁਰਾਣਾਂ ਸਭਨਾਂ ਵਿਚ ਗਯਾਨ ਦੀ ਵਡੀ ਹੀ ਮਹਿਮਾ ਹੈ। ਗਿਆਨ ਤੋਂ ਬਿਨਾਂ ਸ਼ਾਸਤ੍ਰਕਾਰਾਂ ਨੇ ਲਿੰਗ ਭੰਗ ਮੋਖ ਦੀ ਪ੍ਰਾਪਤੀ ਹੀ ਨਹੀਂ ਮੰਨੀ। ਸਭਨਾਂ ਸਾਧਨਾਂ ਦਾ ਫਲ ਗਿਆਨ ਹੈ। ਪਰ ਕੇਵਲ ਸ਼ੁਸ਼ਕ ਗਿਯਾਨ ਨਿਸਫਲ ਹੈ ਮੁਕਤੀ ਦੇਣ ਨੂੰ ਸਾਮ੍ਰਥ ਨਹੀਂ। ਭਗਤੀ ਸਹਿਤ ਗਿਯਾਨ ਹੋਵੇ ਤਾਂ ਲਾਭਕਾਰੀ ਹੈ। ਰਿਦੇ ਵਿਚ ਗਿਯਾਨ ਹੋਵੇ ਮੁਖਿ ਭਗਤੀ ਹੋਵੇ ਤਦ ਹੀ ਲਾਭ ਹੈ। ਇਸੀ ਪ੍ਰਕਾਰ ਸ਼ੁਸ਼ਕ ਗਿਯਾਨ ਦੀ ਨਿਆਈਂ ਸਿੰਘਊਪੁਣਾ ਹੈ। ਅਤੇ ਭਗਤੀ ਸਿੱਖੀ ਹੈ। ਜੇਕਰ ਸਿੰਘਊਪੁਣਾ ਸਿੱਖੀ ਨਾਲ ਮਿਲਿਆ ਹੈ ਤਦ ਸਫਲ ਹੈ। ਰਿਦੇ ਤੇ ਮੁਖ ਵਿਚ

ਸਿੱਖੀ ਦਾ ਨਿਵਾਸ ਹੋਵੇ ਤੇ ਬਾਣਾ ਸ਼ੇਰ ਦਾ ਅਰਥਾਤ ਸਰੂਪ ਕਰਕੇ ਸਿੰਘਊਪੁਣਾ ਹੋਵੇ। ਏਹੁ ਤੱਤ ਖਾਲਸੇ ਦੀ ਰੀਤੀ ਹੈ

## ਭੋਲਾ ਸਿੰਘ

ਆਪਨੇ ਏਹ ਸਾਬਤ ਕੀਤਾ ਹੈ ਕਿ ਦੇਹ ਧਾਰੀ ਗੁਰੂ ਦੇ ਪਾਸੋਂ ਗੁਰਮੰਤ੍ਰ (ਸਬਦ) ਪ੍ਰਾਪਤ ਹੋਣੇ ਕਰਕੇ ਸਿੱਖ ਬਣਦਾ ਹੈ ਪਰ ਦੇਖਿਆ ਜਾਂਦਾ ਹੈ ਕਿ ਅਨੇਕ ਸਹਿਜ ਧਾਰੀ ਤੇ ਕੇਸਾਧਾਰੀ ਲੋਕ ਇਸ ਗਲੋਂ ਛੂਛੇ ਪਏ ਹੈਨ ਪਰ ਓਹ ਭੀ ਅਪਣੇ ਆਪਨੂੰ ਸਿੱਖ ਕਹਾਉਂਦੇ ਤੇ ਹੋਰ ਲੋਕ ਭੀ ਉਨ੍ਹਾਂ ਨੂੰ ਸਿੱਖ ਕੈਂਹਦੇ ਹੈਨ। ਇਸਦਾ ਕੀ ਵਿਚਾਰ ਹੈ ॥

## ਬਿਬੇਕਾ ਸਿੰਘ

ਜੀਕੁਰ ਕੰਗਾਲਾਂ ਨਿਰਧਨਾਂ ਦਾ ਨਾਮ ਧਨਪਤਿ ਅਤੇ ਦੌਲਤ ਸਿੰਘ ਹੋਵੇ ਈਕੁਰ ਹੀ ਏਹ ਭੀ ਸਿੱਖ ਹੈਨ ॥

## ਭੋਲਾ ਸਿੰਘ

ਆਪਨੇ ਏਹ ਸਿਧ ਕੀਤਾ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਜੋ ਮਹਿਮਾ ਤੇ ਉਪਕਾਰ ਗੁਰਾਂ ਦੇ ਬਰਨਿਨ ਹੋਏ ਹੈਨ ਉਹ ਦੇਹਧਾਰੀ ਗੁਰੁ ਦੇ ਹੀ ਹੈਨ ਜੇੜ੍ਹਾ ਨਾਮ ਮੰਤ੍ਰ ਦਾ ਦਾਤਾ ਹੈ। ਪਰ ਏਹਲੋਕ ਕਹਿੰਦੇ ਹੈਨ ਕਿ ਪਹਿਲੀ ਪਾਤਸ਼ਾਹੀ ਦੀ ਬਾਣੀ ਵਿਚ ਜੋ ਗੁਰੁ ਦੀ ਮਹਿਮਾ ਬਰਨਿਨ ਹੈ ਸੋ.ਮਹਾਰਾਜ ਜੀ ਨੇ ਅਪਣੇ ਗੁਰੂ ਅਕਾਲਪੁਰਖ ਜੀ ਦੀ ਕੀਤੀ ਹੈ। ਇਸੀ

ਪ੍ਰਕਾਰ ਦੂਜੀ ਪਾਤਸ਼ਾਹੀ ਨੇ ਅਪਣੇ ਸਤਿਗੁਰਾਂ ਪਹਿਲੀ ਪਾਤ ਸ਼ਾਹੀਦੀ। ਤੇ ਤੀਜੀ ਪਾਤਸ਼ਾਹੀ ਨੇ ਦੂਜੀ ਪਾਤਸ਼ਾਹੀ ਦੀ ਅਰ ਚੌਥੀ ਨੇ ਤੀਜੇ ਮਹਲੇ ਦੀ ਪੰਜਵੇਂ ਮਹਲੇ ਨੇ ਚੌਥੇ ਮਹਲੇ ਦੀ ਉਪਮਾਂ ਤੇ ਉਪਕਾਰਾਂ ਦਾ ਬਰਨਿਨ ਕੀਤਾ ਹੈ। ਹੋਰ ਕਿਸੀ ਦੇਹਧਾਰੀ ਗੁਰੂ ਦੀ ਮਹਿਮਾ ਨਹੀਂ ਹੈ॥

## ਬਿਬੇਕਾ ਸਿੰਘ

ਇਸ ਵਿਚ ਇਤਨਾ ਉਨਾਂ ਦਾ ਕਥਨ ਠੀਕ ਹੈ ਕਿ ਗੁਰੂ ਸਾਹਿਬਾਂ ਨੇ ਅਪਣੀ ਅਪਣੀ ਬਾਣੀ ਵਿਚ ਅਪਣੇ ਅਪਣੇ ਸਤਿਗੁਰਾਂ ਦੀ ਮਹਿਮਾਂ ਤੇ ਉਪਕਾਰ ਬਰਨਿਨ ਕੀਤੇ ਹੈਨ। ਪਰ ਏਹ ਉਸ ਬਾਣੀ ਵਿਚ ਜਿਸ ਬਾਣੀ ਵਿਚ ਉਪਦੇਸ ਦੇ ਉਤ੍ਰ ਕਾਲ ਵਿਚ ਅਰਥਾਤ ਉਪਦੇਸ ਦੇ ਪਿਛੋਂ ਅਪਣੀ ਦਸਾ ਬਰਨਨ ਕੀਤੀ ਹੈ। ਭਾਵ ਏਹ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸਾਡੇ ਸਿੱਖਾਂ ਦੇ ਉਪਦੇਸ ਹਿਤ ਬਧੀ ਗਈ ਹੈ। ਜਿਤਨੀ ਬਾਣੀ ਹੈ ਸਾਨੂੰ ਹਿਦਾਇਤ (ਡਾਇਰਿਕਸ਼ਨ) ਕੀਤੀ ਗਈ ਹੈ। ਮਹਾਂਰਾਜ ਜੀ ਨੇ ਪਹਿਲੇ ਉਪਦੇਸ ਵਿਚ ਸੰਤਜਨ ਮਹਾਤਮਾ ਗੁਰੂ ਜੋ ਦੇਹ ਧਾਰੀ ਹੋਂਦੇ ਹੈਨ ਉਨਾਂ ਦਾ ਉਪਕਾਰ ਤੇ ਮਹਿਮਾਂ ਦਿਖਾਈ ਹੈ ਅਰ ਉਪਦੇਸ ਕੀਤਾ ਹੈ ਕਿ ਸਾਰੇ ਪਾਸੇ ਤਿਆਗਕੇ ਉਨਾਂ ਦੀ ਸਰਣੀ,ਜਾਕਰ ਨਾਮ ਸਬਦ ਗੁਰਮੰਤ੍ਰ ਦਾ ਪ੍ਰਸਾਦਿ ਪ੍ਰਾਪਤ ਕਰਕੇ ਸ੍ਵਾਸ ੨ ਅਭਿਯਾਸ ਕਰੋ। ਜੋਕੁਛ ਪ੍ਰਾਪਤ ਹੋਣਾ ਹੈ

ਕੇਵਲ ਤੁਹਾਨੂੰ ਅਪਣੇ ਸਤਿਗੁਰੂ ਪਾਸੋਂ ਹੀ ਪ੍ਰਾਪਤ ਹੋਣਾ ਹੈ। ਫਿਰ ਅਪਣੀ ਦਸ਼ਾ ਭੀ ਦਸੀ ਹੈ ਕਿ ਸਾਨੂੰ ਭੀ ਜੋਕੁਛ ਪ੍ਰਾਪਤ ਹੋਇਆ ਹੈ ਸੋ ਸਭ ਕੁਛ ਅਪਣੇ ਸਤਿਗੁਰਾਂ ਪਾਸੋਂ ਹੀ ਪ੍ਰਾਪਤ ਹੋਇਆ ਹੈ। ਅਮਕਾ ਅਮਕਾ ਉਪਕਾਰ ਸਾਡੇ ਪਰ ਸਤਿਗੁਰਾਂ ਨੇ ਕੀਤਾ ਹੈ। ਸੋ ਤੁਸੀ ਭੀ ਅਪਣੇ ਅਪਣੇ ਸਤਿਗੁਰਾਂ ਪਾਸੋਂ ਲਾਭ ਪ੍ਰਾਪਤਿ ਕਰੋ ॥

ਬਚਨ ਹੈ-

ਪ੍ਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਂਝੀ
ਸਗਲ ਜਹਾਨੈ ॥

ਸੋ ਅਸਾਂ ਸਿੱਖਾਂ ਨੂੰ ਏਹ ਕਰਨਾ ਜੋਗ ਹੈ ਕਿ ਦਸ ਪਾਤਸ਼ਾਹੀ ਗੁਰੂ ਜੀ ਮਹਾਰਾਜ ਨੇ ਅਪਣੀ ਅਪਣੀ ਬਾਣੀ ਵਿਚ ਅਪਣੇ ਅਪਣੇ ਸਤਿਗੁਰਾਂ ਪਰ ਸ੍ਰਧਾ ਭਰੋਸਾ ਭਾਵਨਾ ਤੇ ਸਤਿਗੁਰਾਂ ਦੇ ਉਪਕਾਰ ਮੰਨਨੇ ਪ੍ਰਗਟ ਕਰਕੇ ਨਮੂਨੇ ਦਿਖਾਏ ਹੈਨ ਅਥਵਾ ਚਿਟਾਖਰ ਪਾ ਦਿਤੇ ਹੈਨ ਸੋ ਅਸੀ ਭੀ ਖਾਲਸੇ ਜੀ ਵਿਚੋਂ ਹੀ ਢੂੰਡ ਲੋੜ ਕੇ ਅਪਣੇ ਅਪਣੇ ਸਤਿਗੁਰਾਂ ਪਰ ਸ੍ਰਧਾ ਭਰੋਸਾ ਭਾਵਨਾ ਰਖਕੇ ਲਾਭ ਲਵੀਏ ਤੇ ਉਪਕਾਰ ਮੰਨੀਏ। ਅਰਥਾਤ ਨਮੂਨਿਆਂ ਦੀ ਪੈਰਵੀ ਕਰੀਏ। ਤੇ ਚਿਟਾਖਰਾਂ ਅਰਥਾਤ ਪੂਰਨਿਆਂ ਨੂੰ ਪੂਰੀਏ। ਜਿਤਨੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੈ ਸਾਰੀ ਦੀ ਸਾਰੀ ਸਾਡੇ ਧਾਰਨ ਕਰਨੀ ਜੋਗ ਹੈ ਸੋ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਧਾਰਨ ਕਰਨਾ ਏਹੁ ਹੈ ਕਿ ਦੇਹਧਾਰੀ

ਸੰਤ ਜਨ ਮਹਾਤਮਾ ਪੁਰਸ ਸਤਿਗੁਰੂ ਨੂੰ ਲੋੜ ਲਭ ਕੇ ਸੇਵਾ ਕਰ ਰਿਝਾਇ ਕੇ ਨਾਮ ਸਬਦ ਦਾਨ ਪ੍ਰਾਪਤ ਕਰੀਏ ਤੇ ਸ੍ਵਾਸ ਸ੍ਵਾਸ ਸਬਦ ਦਾ ਅਭਿਯਾਸ ਕਰੀਏ। ਤੇ ਜੇਕਰ ਏਹ ਮੰਨੀਏ ਕਿ ਗੁਰਾਂ ਨੇ ਕੇਵਲ ਅਪਣੇ ਅਪਣੇ ਸਤਿਗੁਰਾਂ ਦੇ ਉਪਕਾਰ ਤੇ ਮਹਿਮਾ ਕਹੀ ਹੈ ਸਾਡੇ ਲਈ ਓਹ ਬਾਣੀ ਨਹੀਂ ਤਾਂ ਫਿਰ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੇਅਰਥ ਹੋਈ ਜੋ ਐਸਾ ਸਮਝਨਾ ਮੂਰਖਪੁਣਾ ਹੈ॥

## ਭੋਲਾ ਸਿੰਘ

ਏਹ ਲੋਕ ਕੈਂਹਦੇ ਹੈਨ ਕਿ ਅੰਮ੍ਰਿਤ ਜੋ ਛਕ ਲਇਆ ਤੇ ਨਾਲ ਹੀ ਮੰਤ੍ਰ ਦਾ ਭੀ ਉਪਦੇਸ ਹੋ ਜਾਂਦਾ ਹੈ ਹੋਰ ਵਖਰੇ ਗੁਰੂ ਧਾਰਨ ਦੀ ਕੀ ਲੋੜ ਬਾਕੀ ਰੈਹ ਗਈ ?

## ਬਿਬੇਕਾ ਸਿੰਘ

ਪਹਿਲਾਂ ਤਾਂ ਇਸੀ ਗਲ ਵਿਚ ਚੋੜ ਹੈ ਕਿ ਅੰਮ੍ਰਿਤ ਛਕਾਉਣ ਵਾਲੇ ਮਹਾਤਮਾ ਨੂੰ ਭੀ ਗੁਰੂ ਨਹੀਂ ਮੰਨਦੇ। ਬਰਾਬ੍ਰ ਦਾ ਭਾਈ ਮੰਨਦੇ ਹੈਨ । ਜੀਕੁਰ ਕੋਈ ਪਿਉ ਨੂੰ ਪਿਉ ਨਾ ਮੰਨੇ ਭ੍ਰਾ ਮੰਨੇ। ਅਰ ਕਹੇ ਕਿ ਜਿਸਦੇ ਬੀਰਜ ਕਰਕੇ ਮੇਰਾ ਜਨਮ ਹੋਇਆ ਹੈ ਓਹ ਮੇਰਾ ਭਰਾ ਹੈ। ਏਹ ਨਹੀਂ ਜਾਣਦੇ ਕਿ ਜੀਕੁਰ ਵਿਦਿਯਾ ਭੜਾਉਣ ਵਾਲਾ ਵਿਦਿਯਾ ਗੁਰੂ ਹੈ ਈਕੁਰ ਹੀ ਅੰਮ੍ਰਿਤ ਛਕਾਉਣ ਵਾਲਾ ਭੀ ਅੰਮ੍ਰਿਭ ਦਾਤਾ ਗੁਰੂ ਹੈ। ਇਸ ਅੰਮ੍ਰਿਤ ਦਾਤੇ ਗੁਰੂ ਨੂੰ ਭੀ

ਪਿਤਾ ਗੁਰੂ ਜਾਣਨਾ ਚਾਹੀਏ ॥

ਕਈ ਲੋਕ ਜੋ ਅੰਮ੍ਰਿਤ ਛਕਾਉਣਾ ਚਾਹੁੰਦੇ ਹੈਨ ਉਹ ਕਹਿਦੇਂਦੇ ਹੈਨ ਕਿ ਤੁਸੀਂ ਅੰਮ੍ਰਿਤ ਛਕਲਵੋ ਅਸੀਂ ਤੁਹਾਡੇ ਗੁਰੂ ਨਹੀਂ ਬਣ ਜਾਵਾਂਗੇ ਅੰਮ੍ਰਿਤ ਛਕਾਉਣ ਵਾਲਾ ਗੁਰੂ ਨਹੀਂ ਬਣ ਜਾਂਦਾ ਗੁਰ ਭਾਈ ਹੋਂਦਾ ਹੈ। ਸੋ ਏਹ ਸਰਾਸਰ ਧੋਖਾ ਦੇਂਦੇ ਹੈਨ ਉਨਾਂ ਪਰ ਲੋਕਾਂ ਦੀ ਭਾਵਨਾ ਨਹੀਂ ਹੋਂਦੀ ਪਰ ਓਹ ਇਨਾਂ ਧੋਖਿਆਂ ਵਿਚ ਲਿਆਕੇ ਚਾਹੁੰਦੇ ਹੈਨ ਕਿ ਸਾਡੇ ਹਥੋਂ ਕਿਸੀ ਤਰਾਂ ਅੰਮ੍ਰਿਤ ਛਕ ਲੈਨ। ਜਦ ਅੰਮ੍ਰਿਤ ਛਕ ਲੈਨਗੇ ਤਾਂ ਸਾਡੇ ਚਾਟੜੇ ਬਣ ਜਾਨਗੇ। ਸੋ ਇਸ ਵਿਚ ਏਹ ਜਾਣਨਾ ਚਾਹੀਦਾ ਹੈ ਕਿ ਜਿਸ ਅੰਮ੍ਰਿਤ ਛਕਾਉਣੇ ਵਾਲੇ ਪਰ ਗੁਰਦੇਵ ਮੰਨਨ ਦੀ ਭਾਉਨਾ ਨਾ ਹੋਵੇ ਤਾਂ ਉਹ ਛਕਿਆ ਹੋਇਆ ਅੰਮ੍ਰਿਤ ਨਹੀਂ ਹੈ ਸ਼ਰਬਤ ਹੈ। ਅੰਮ੍ਰਿਤ ਤਦ ਹੀ ਹੈ ਜਾਂ ਛਕਾਉਣੇ ਵਾਲੇ ਨੂੰ ਗੁਰਦੇਵ ਜਾਣੀਏ ਬਲਕੇ ਏਹ ਭਾਵਨਾ ਹੋਵੇ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸ ਸਰੂਪ ਵਿਚ ਹੋਕੇ ਅੰਮ੍ਰਿਤ ਛਕਾਉਂਦੇ ਹੈਨ ਤੇ ਅਸੀਂ ਜੋ ਅੰਮ੍ਰਿਤ ਛਕਦੇ ਹਾਂ ਅਥਵਾ ਛਕਿਆ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਹਥੋਂ ਛਕਦੇ ਹਾਂ ਅਥਵਾ ਛਕਿਆ ਹੈ। ਦਸਮ ਗੁਰੂ ਦੇ ਤੇ ਅੰਮ੍ਰਿਤ ਛਕਾਉਣ ਵਾਲੇ ਗੁਰਦੇਵ ਸਿੰਘ ਦੇ ਵਿਚ ਦੂਵੈਤ ਭਾਵਨਾ ਉਠ ਜਾਣੀ ਚਾਹੀਦੀ ਹੈ ਤਾਣੇ ਪੇਟੇ ਇਕੋ ਸੂਤ ਜਾਣਨਾ ਚਾਹੀਦਾ ਹੈ ॥

ਸੋ ਏਹ ਭਾਵਨਾ ਰਖਕੇ ਭੀ ਜੋ ਗੁਰੂ ਧਾਰਨ ਦੀ

ਲੋੜ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਗਟ ਕੀਤੀ ਗਈ ਹੈ ਅੰਮ੍ਰਿਤ ਦੁਵਾਰਾ ਪੂਰੀ ਨਹੀਂ ਹੋਂਦੀ। ਕਿਉਂ ਜੋ ਅੰਮ੍ਰਿਤ ਛਕਣਾ ਹੋਰ ਗਲ ਹੈ ਤੇ ਨਾਮ ਕਰਕੇ ਦੀਖਤ ਹੋਣਾ ਹੋਰ ਗਲ ਹੈ ਜੋ ਕੋਈ ਜਿਸ ਗਲ ਦੀ ਚਾਹ ਕਰੇ ਉਸਨੂੰ ਉਹੀ ਪਦਾਰਥ ਪ੍ਰਾਪਤ ਹੋਂਦਾ ਹੈ। ਸੋ ਖਾਲਸਾ ਦੋ ਸਰੂਪ ਵਿਚ ਹੈ। ਇਕ ਭਗਤ ਸਰੂਪ ਵਿਚ ਦੂਜੇ ਸੂਰਬੀਰਾਂ ਦੇ ਸਰੂਪ ਵਿਚ। ਸੋ ਅੰਮ੍ਰਿਤ ਸੂਰ ਬੀਰਤਾ ਦੀ ਪ੍ਰਾਪਤੀ ਦਾ ਸੰਸਕਾਰ ਹੈ। ਤੇ ਨਾਮ ਸ਼ਬਦ ਕਰਕੇ ਦੀਖਿਤ ਹੋਣਾ ਏਹ ਭਗਤੀ ਪ੍ਰਾਪਤੀ ਦਾ ਸੰਸਕਾਰ ਹੈ॥

ਹੋਰ ਏਹ ਜੋ ਕਹਿੰਦੇ ਹੈਨ ਕਿ ਅੰਮ੍ਰਿਤ ਦੇ ਨਾਲ ਹੀ ਨਾਮ ਦੀ ਦੀਖਿਯਾ ਹੋ ਜਾਂਦੀ ਹੈ ਗੁਰਮੰਤ੍ਰ ਪੜ੍ਹਾਇਆ ਜਾਂਦਾ ਹੈ। ਸੋ ਇਸਦਾ ਵਿਚਾਰ ਏਹ ਹੈ ਕਿ "ਵਾਹਿ ਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀਕੀ ਫਤੇ" ਦੇ ਜੋ ਸੰਸਕਾਰ ਪਾਏ ਜਾਂਦੇ ਹੈਨ ਏਹ ਜੈਕਾਰ ਸਬਦ ਸੂਰਬੀਰਤਾ ਦੇ ਸੰਸਕਾਰ ਦਾ ਹੈ। ਅਤੇ ਮੂਲ ਮੰਤ੍ਰ ਦੀ ਜੋ ਪਉੜੀ ਪੜ੍ਹਾਈ ਜਾਂਦੀ ਹੈ ਏਹ ਅੰਮ੍ਰਿਤ ਨੂੰ ਸੁਫਲ ਕਰਨ ਲਈ ਹੈ ਕਿਉਂਕਿ ਏਹ ਨੇਮ ਦੀ ਗਲ ਹੈ ਕਿ ਜੋ ਕੋਈ ਕ੍ਰਿਤ ਕੀਤੀ ਜਾਏ ਓਹ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਨਿਸਫਲ ਹੋਂਦੀ ਹੈ। ਸੋ ਜੀਕੁਰ ਅੰਮ੍ਰਿਤ ਛਕਾਉਣ ਦੇ ਪਹਿਲਾਂ ਏਹ ਪਉੜੀ ਪੜ੍ਹਾਈ ਜਾਂਦੀ ਹੈ ਈਕੁਰ ਨਾਮ ਸਬਦ ਦੀ ਦੀਖਿਯਾ ਵੇਲੇ ਭੀ ਪਹਿਲਾਂ ਏਹ ਪਉੜੀ ਪੜ੍ਹਾਈ ਜਾਂਦੀ ਹੈ। ਏਹ ਪਉੜੀ ਮੂਲਮੰਤ੍ਰ ਦੀ ਹੈ ਇਸਦੇ

੩੯ ਅਖਰ ਹੈਨ। ਤੇ ਇਸਦੇ ਨਾਲੋਂ ਹੀ ਪੰਜ ਅਖਰ ਦਾ ਮੰਤ੍ਰ ਅਰਥਾਤ ਸਬਦ ( ਲਫ਼ਜ਼ ਵਰਡ ) ਦੀ ਦੀਖਿਆ ਹੋਣ ਦਾ ਸੰਸਕਾਰ ਹੀ ਜੁਦਾ ਹੈ। ਜਿਸਨੂੰ ਗੁਰਮੁਖ ਲੋਕ ਜਾਣਦੇ ਹੈਨ ਅਰ ਇਸਦਾ ਨਿਰਨੈ ਜਪ ਨੀਸਾਣ ਦੇ ਟੀਕੇ ਵਿਚ ਭਲੀ ਪ੍ਰਕਾਰ ਬਰਨਿਨ ਹੋਇਆ ਹੈ। ਜਿਸ ਪਦਾਰਥ ਦਾ ਨਾਮ ਅਰਬੀ ਵਿਚ ਸੁਲਤਾਨੁਲ ਇਜ਼ਕਾਰ ਫ਼ਾਰਸੀ ਵਿਚ ਇਸਮਿ ਆਜ਼ਮ ਸੰਸਕ੍ਰਿਤ ਵਿਚ ਮਹਾਵਾਕ ਕਹਿਆ ਜਾਂਦਾ ਹੈ ਉਸੀ ਨੂੰ ਗੁਰਮੁਖੀ ਵਿਚ ਗੁਰਮੰਤ੍ਰ ਤੇ ਗੁਰ ਸਬਦ ਕਹਿਆ ਹੈ। ਇਸਦਾ ਜਾਪ ਅਜਪਾ ਹੋਂਦਾ ਹੈ। ਸੋ ਏਹ ਗੁਰਮੰਤ੍ਰ ਅਰਥਾਤ ਗੁਰ ਸਬਦ ਮਹਾਵਾਕ ਦੇਹ ਧਾਰੀ ਗੁਰੂ ਪਾਸੋਂ ਏਕਾਂਤ ਵਿਚ ਪ੍ਰਾਪਤ ਹੋਂਦਾ ਹੈ ਸਤਿਗੁਰੂ ਸਿਖ ਦੇ ਕੰਨ ਵਿਚ ਗਿਆਰਾਂ ਵੇਰ ਉਚਾਰ ਕਰਕੇ ਰਿਦੇ ਵਿਚ ਦ੍ਰਿੜ ਕਰਾ ਦੇਂਦੇ ਹੈਨ। ਤਦ ਜਗਜਾਸੂ ਸਿੱਖ ਇਸ ਮੰਤ੍ਰ ਨੂੰ ਅੰਨ੍ਹੇ ਵਾਲਾ ਦ੍ਰਿਢ ਜੱਫਾ ਪਾ ਲੈਂਦਾ ਹੈ ਛਡਦਾ ਨਹੀਂ। ਇਸ ਗੁਰਮੰਤ੍ਰ ਦੇਨ ਲੈਨ ਦੀ ਜੋ ਸਾਇਨਸ ਹੈ ਫ਼ੋਨੋ ਗ੍ਰਾਫ਼ੀ ਦਾਂ ਆਲਾ ਹੈ। ਹੂ ਬਹੂ ਫ਼ੋਨੋ ਗ੍ਰਾਫ਼ੀ ਦੀ ਵਿਦਯਾ ਗੁਰ ਮੰਤ੍ਰ ਦੇਨ ਲੈਨ ਦੀ ਵਿਦਿਆ ਦਾ ਹੀ ਨਮੂਨਾ ਹੈ। ਜੀਕੁਰ ਫ਼ੋਨੋ ਗ੍ਰਾਫ਼ੀ ਦੇ ਸੰਦੂਕ ਵਿਚ ਪੀਕ ਰਖਕੇ ਉਸ ਵਿਦਿਯਾ ਦੇ ਜਾਣਨ ਵਾਲਾ ਮੂੰਹ ਰਖਕੇ ਕੋਈ ਸਬਦ ਉਚਾਰਨ ਕਰਦਾ ਅਥਵਾ ਕੋਈ ਗਾਉਣ ਗਾਂਦਾ ਅਥਵਾ ਗਲ ਕਰਦਾ ਹੈ ਤਾਂ ਉਸ੍ਰ ਸੰਦੂਕ ਦੇ ਵਿਚ ਇਕ ਮਸਾਲੇਦਾਰ ਨਲਕਾ ਲਗਾ ਹੋਂਦਾ ਹੈ ਉਸ

ਨਲਕੇ ਪਰ ਉਸਦਾ ਪੀਕ ਦੁਵਾਰਾ ਉਚਾਰਣ ਕੀਤਾ ਹੋਇਆ ਹੂ ਬਹੂ ਓਹੀ ਆਵਾਜ ਕੁਛ ਬਾਰੀਕ ਨਿਸ਼ਾਨਾਂ ਵਿਚ ਖੋਦਿਆ ਜਾਂਦਾ ਹੈ। ਸੋ ਉਸ ਨਲਕੇ ਨੂੰ ਸੰਭਾਲ ਕੇ ਰਖ ਛਡਦੇ ਹੈਨ। ਜਦ ਕਦੀ ਲੋੜ ਹੋਂਦੀ ਹੈ ਤਾਂ ਉਸੀ ਖੁਦੇ ਹੋਏ ਨਲਕੇ ਨੂੰ ਸੰਦੂਕ ਵਿਚ ਲਗਾ ਕੇ ਕਲਾ ਫੇਰਦੇ ਹੈਨ ਤਾਂ ਜਿਤਨੇ ਛੇਦ ਉਸ ਸੰਦੂਕ ਦੀ ਨਾਲੀ ਵਿਚ ਹੋਂਦੇ ਹੈਨ ਸਭਨਾਂ ਵਿਚੋਂ ਵਖੋ ਵਖਰੀ ਓਹੀ ਆਵਾਜ ਹੂ ਬਹੂ ਨਿਕਲਦੀ ਹੈ ॥ ਇਸੀ ਪ੍ਰਕਾਰ ਫ਼ੋਨੋ ਗ੍ਰਾਫ਼ੀ ਦੇ ਸੰਦੂਕ ਵਤ ਜਗਯਾਸੂ ਦੀ ਦੇਹ ਹੈ। ਪੀਕ ਵਤ ਜਗਯਾਸੂ ਦੇ ਕੰਨ ਹੈਨ। ਮਸਾਲੇਦਾਰ ਨਲਕੇ ਵਤ ਜਗਯਾਸੂ ਦਾ ਰਿਦਾ ਹੈ। ਸੰਦੂਕ ਦੀ ਨਲਕੀ ਦੇ ਛੇਦਾਂ ਵਤ ਮੁਖ ਨਾਸਕਾ ਤੇ ਰੋਮਾਂ ਦੇ ਮਸਾਮ ਹੈਨ। ਕਲਾ ਦਾ ਫੇਰਨਾ ਅਭਯਾਸ ਦਾ ਕਰਨਾ ਹੈ। ਜਦ ਸਤਿਗੁਰੂ ਏਕਾਂਤ ਵਿਖੇ ਸਥਿਤ ਹੋਕੇ ਜਗਯਾਸੂ ਦੇ ਕੰਨ ਵਿਚ ਗੁਰਮੰਤ੍ਰ ਦਾ ਪ੍ਰਵੇਸ ਕਰਦੇ ਹੈਨ ਤਾਂ ਉਹ ਜਗਯਾਸੂ ਦੇ ਰਿਦੇ ਪਰ ਖੋਦਿਆ ਜਾਂਦਾ ਹੈ। ਸੋ ਜਦ ਜਦ ਜਗਯਾਸੂ ਸਿੱਖ ਸ੍ਵਾਸਾਂ ਨਾਲ ਅਭਿਯਾਸ ਕਰਦਾ ਹੈ ਤਦ ਓਹੀ ਸਬਦ ਰੋਮ ਰੋਮ ਦੁਵਾਰਾ ਉਚਾਰਨ ਹੋਂਦਾ ਹੈ। ਇਸ ਪ੍ਰਕਾਰ ਇਕ ਵੇਰ ਨਾਮ ਜਪਣੇ ਕਰਕੇ ਜਿਤਨੇ ਕਰੋੜ ਰੋਮਾਂ ਦੇ ਮਸਾਮ ਹੈਨ ਇਤਨੇ ਹੀ ਨਾਮ ਉਚਾਰਣ ਹੋਕੇ ਲੇਖੇ ਪੈਂਦੇ ਹੈਨ॥ ਇਸੀ ਪਰ ਬ੍ਰਚਨ ਹੈਨ॥

ਇਕਦੂ ਜੀਭਉ ਲਖ ਹੋਹਿ ਲਖ ਹੋਵੈ ਲਖ

ਵੀਸ ॥ ਲਖ ਲਖ ਗੇੜਾ ਆਖੀਐ ਏਕ
ਨਾਮ ਜਗਦੀਸ॥ ਏਤੁਰਾਹਿ ਪਤ ਪਉੜੀਆਂ
ਚੜੀਐ ਹੋਇ ਇਕੀਸ ॥
ਹੋਰ–
ਹਰਿ ਗੁਨ ਗਾਵਹੁ ਜਗਦੀਸ । ਏਕਾ ਜੀਹ
ਕੀਚੇ ਲਖਬੀਸ । ਜਪਿ ਹਰਿ ਹਰਿ ਸਬਦਿ
ਜਪੀਸ ॥ ਹਰਿ ਹੋ ਹੋ ਕਿਰਪੀਸ ॥

## ਭੋਲਾ ਸਿੰਘ

ਆਪ ਕੈਂਹਦੇ ਹੋ ਕਿ ਸਤਿਗੁਰੂ ਕੰਨ ਵਿਚ ਗੁਰਮੰਤ੍ਰ ਦੇਂਦੇ ਹੈਨ ਤੇ ਮੈਂ ਸੁਣਿਆ ਹੈ ਕਿ ਕੰਨ ਵਿਚ ਗੁਰਮੰਤ੍ਰ ਦੇਨ ਨੂੰ ਅਜ ਕਲ ਦੇ ਨੌਜੁਵਾਨ ਖਾਲਸੇ ਕੰਨਫੂਸੀ ਕੈਂਹਦੇ ਹੈਨ । ਤੇ ਆਪਣੀਆਂ ਰਚੀਆਂ ਹੋਈਆਂ ਪੁਸਤਕਾਂ ਵਿਚ ਭੀ ਲਿਖਿਆ ਹੈਨੇ ਕਿ ਐਸੀਆਂ ਕੰਨ ਫੂਸੀਆਂ ਦੀ ਖਾਲਸਾ ਵਿਚ ਰਸਮ ਹੀ ਨਹੀਂ ॥

## ਬਿਬੇਕਾ ਸਿੰਘ

ਭਾਈ ਭੋਲਾ ਸਿੰਘ ਜੀ ਸੋਚ ਕੇ ਮੂਹੋਂ ਗਲ ਕਢਿਆ ਕਰੋ । ਕਹਾਉਤ ਹੈ ਅਜਾਣਾ ਗਲ ਕਰੇ ਸਿਆਣਾ ਕਿਆਸ ਕਰੇ । ਸੋ ਤੁਸਾਂ ਐਵੇਂ ਕਿਸੀ ਮੂਰਖ ਕੋਲੋਂ ਏਹ ਗਲ ਸੁਣੀ ਹੋਣੀ ਹੈ । ਐਵੇਂ ਕਿਸੀ ਖਾਲਸੇ ਦੇ ਦੁਸ਼ਮਨ• ਨੇ ਤੁਹਾਨੂੰ ਏਹ ਗਲ ਸੁਣਾਇ ਦਿਤੀ ਹੋਣੀ ਹੈ । ਤੁਹਾਨੂੰ ਇਸ ਪਰ ਏਹ

ਕਿਆਸ ਕਰਨਾ ਚਾਹੀਦਾ ਸੀ ਕਿ ਐਸਾ ਕੌਣ ਦੁਸ਼ਟ ਸਿਖ ਹੈ ਜੋ ਗੁਰਮੰਤ੍ਰ ਨੂੰ ਕੰਨਫੂਸੀ ਕਹੇ ਅਥਵਾ ਲਿਖੇ। ਕਿਉਂਜਿ ਐਸਾ ਦੁਸ਼ਟ ਇਸ ਗਲ ਦੇ ਜੋਗ ਹੋ ਸਕਦਾ ਹੈ ਕਿ ਜਿਸ ਮੂੰਹ ਤੋਂ ਗੁਰਮੰਤ੍ਰ ਨੂੰ ਫੂਸੀ ਉਚਰਦਾ ਹੈ ਉਸਦੀ ਜੀਭ ਕਟਕੇ ਗੰਦਗੀ ਦੇ ਢੇਰ ਵਿਚ ਲਿਟਾਕੇ ਤੇ ਉਸ ਮੂੰਹ ਵਿਚ ਵਿਸਟਾ ਗੰਦਗੀ ਭਰਕੇ ਮੋਚੀ ਕੋਲੋਂ ਸਿਲਾਕਰ ਨਕ ਭੀ ਉਸਦਾ ਬੰਦ ਕਰਕੇ ਤਾਂ ਗੰਦਗੀ ਨਾਲ ਲਿਬੜੇ ਹੋਏ ਛਿਤ੍ਰਾਂ ਨਾਲ ਪੌਲ ਪ੍ਰਸਾਦਾ ਕਰਨ ਦੇ ਲਾਇਕ ਹੈ। ਐਸੀ ਬ੍ਰਧ ਦੇਨ ਦੇ ਲਾਇਕ ਹੈ ਕਿ ਜੋ ਸਵਾਸ ਓਸਦਾ ਮੂੰਹ ਦੁਵਾਰਾ ਨਿਕਲੇ ਸਚ ਮੁਚ ਦੀ ਫੂਸੀ ਹੋਵੇ। ਕਿਉਂਜਿ ਫੂਸੀ ਉਸੀ ਹਵਾ ਦਾ ਨਾਉਂ ਹੈ ਜੋ ਗੰਦਗੀ ਵਿਚੋਂ ਹੋਕੇ ਨਿਕਲੇ। ਗੁਰਮੰਤ੍ਰ ਹੀ ਤਾਂ ਇਸਟ ਹੋਇਆ ਕੇਵਲ ਸਿਖਾਂ ਦਾ ਹੀ ਇਸਟ ਨਹੀਂ ਸਭ ਭਾਰਤ ਖੰਡ ਦੇ ਮਤ ਮਤਾਂਤ੍ਰਾਂ ਦਾ ਹੀ ਇਸਟ ਹੈ। ਮੁਰਸ਼ਦ ਦੀ ਕਲਾਮ, ਮਹੰਮਦੀਆਂ ਦਾ ਭੀ ਇਸਟ ਹੈ। ਤੇ ਖਾਸ ਕਰਕੇ ਗੁਰਮੰਤ੍ਰ ਹੀ ਸਿੱਖੀ ਧਰਮਦਾ ਰੂਹ ਅਰਥਾਤ ਜੀਵਨ ਹੈ ਕੋਈ ਕੈਸਾ ਭੀ ਦੁਸਟ ਪਾਪੀ ਹੋਵੇ ਗੁਰਮੰਤ੍ਰ ਦੀ ਇਤਨੀ ਤੌਹੀਨ ਨਹੀਂ ਕਰ ਸਕਦਾ। ਗੁਰਮੰਤ੍ਰ ਦੀ ਤੌਹੀਨ ਕਰ ਦਿਤੀ ਤਾਂ ਹੋਰ ਬਾਕੀ ਕੀ ਰਹਿਆ॥

## ਭੋਲਾ ਸਿੰਘ

ਕਿਧਰੇ ਗੁਰੂ ਗ੍ਰੰਥ ਸਾਹਿਬ ਵਿਚ ਭੀ ਕੰਨ ਵਿਚ

ਗੁਰਮੰਤ੍ਰ ਦੇਨ ਲੈਨ ਦਾ ਪਤਾ ਮਿਲਦਾ ਹੈ ?

## ਬਿਬੇਕਾ ਸਿੰਘ

ਪਹਿਲੇ ਇਸ ਗਲ ਨੂੰ ਜਾਣਨਾ ਚਾਹੀਦਾ ਹੈ ਕਿ ਗੁਰਮੰਤ੍ਰ ਦੇਨ ਦੀ ਥਾਂ ਮੂੰਹ ਨਹੀਂ ਅਖਾਂ ਨਹੀਂ ਨਕ ਨਹੀਂ ਕੰਨ ਹੀ ਕੰਨ ਹੈਨ। ਗੁਰਮੰਤ੍ਰ ਸਬਦ ਹੈ। ਸੋ ਸਬਦ ਨੂੰ ਮੂੰਹ ਨਹੀਂ ਵਿਸ਼ੇ ਕਰਦਾ ਅਖਾਂ ਅਥਵਾ ਨਾਸਕਾਂ ਨਹੀਂ ਵਿਸ਼ੇ ਕਰਦੀਆਂ ਅਰਥਾਤ ਮੂੰਹ ਦਾ ਕੰਮ ਹੈ ਖਾਣਾ ਬੋਲਨਾ ਅੱਖਾਂ ਦਾ ਕੰਮ ਹੈ ਦੇਖਣਾ ਨਾਸਕਾਂ ਦਾ ਕੰਮ ਹੈ ਸੁੰਘਣਾ ਇਸੀ ਪ੍ਰਕਾਰ ਸਬਦ ਨੂੰ ਕੰਨ ਹੀ ਵਿਸ਼ੇ ਕਰਦੇ ਹੈਨ ਸੋ ਕੰਨ ਵਿਚ ਹੀ ਦਿਤਾ ਜਾਂਦਾ ਹੈ। ਅਸੀਂ ਨਹੀਂ ਸਮਝਦੇ ਕਿ ਕੰਨਾਂ ਦੁਵਾਰਾ ਗੁਰਮੰਤ੍ਰ ਦਾ ਸੁਨਣਾ ਸੁਣਾਉਣਾ ਉਨਾਂ ਨੇ ਕਿਉਂ ਪਾਪ ਸਮਝਿਆ ਹੈ। ਖੋਟੇ ਭਾਗਾਂ ਦੇ ਏਹੁ ਲੱਛਣ ਹੈਨ ਕਿ ਗੁਣ ਨੂੰ ਭੀ ਅਉਗੁਣ ਸਮਝਨੇ ਲਗ ਜਾਣਾ॥ ਇਸੀ ਵਾਸਤੇ ਕਹਿਆ ਹੈ ਨਾ॥

ਕਰਮ ਹੀਣ ਜਾਂ ਜੰਞੀ ਜਾਇ।
ਰੁਸ ਬਹੇ ਯਾ ਮੱਖੀ ਖਾਇ॥

ਭਲਾ ਜੇ ਤੁਸਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਮਾਣ ਜੋ ਕੰਨ ਵਿਚ ਗੁਰਮੰਤ੍ਰ ਦੀ ਦੀਖਿਆ ਦੇਨ ਦਾ ਪੁਛਿਆ ਹੈ ਸੋ ਭੀ ਸੁਣ ਲਵੋ॥

ਯਥਾ ਆਦਿ ਗੁਰੂ ਗ੍ਰੰਥ ਸਾਹਿਬ ਦੇ ਬਚਨ ॥

ਮਨਹਿ ਪ੍ਰਗਾਸ ਭਇਓ ਭ੍ਰਮ ਨਾਸਿਓ
ਮੰਤ੍ਰ ਦੀਓ ਗੁਰ ਕਾਨ ॥

ਹੋਰ–

ਹਰਿ ਊਤਮ ਰਿਦ ਅੰਤ੍ਰ ਭਾਇਓ
ਗੁਰਮੰਤ੍ਰ ਦੀਓ ਹਰਿ ਕਾਨ ॥

ਹੋਰ ਗੁਰੂ ਦੀ ਸੇਵਾ ਕਰ ਅਤੇ ਭਾਣਾ ਮੰਨ ਪ੍ਰਸੰਨ ਕਰਕੇ ਕੰਨ ਵਿਚ ਗੁਰਮੰਤ੍ਰ ਦੀ ਦੀਖਿਆ (ਉਪਦੇਸ਼) ਪ੍ਰਾਪਤ ਕਰਕੇ ਰੰਗ ਚੜ੍ਹਨ ਪਰ ਏਹ ਬਚਨ ਹੈ ਜੋ ਇਸ ਗੁਰ ਦੀਖਿਆ ਦੀ ਰਸਮ ਨੂੰ ਗੁਰਮੁਖਾਂ ਦੀ ਨਿਰਾਲੀ ਚਾਲ ਕਥਨ ਕੀਤੀ ਹੈ ਜਿਸ ਦੇ ਸੁਣਨੇ ਕਰਕੇ ਸਿਖ ਦਾ ਮਨ ਭਿਜਦਾ ਹੈ ਬਿਨਾਂ ਇਸਦੇ ਪੱਥਰ ਦੀ ਨਿਆਈਂ ਕੋਰੇ ਦਾ ਕੋਰਾ ਰਹਿੰਦਾ ਹੈ ॥ ਯਥਾ ਬਚਨ ॥

ਪਉੜੀ

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ
ਕਾ ਮਨੁ ਮੰਨੇ। ਜਾਂ ਸਤਿ ਗੁਰ ਕਾ ਮਨੁ
ਮੰਨਿਆ ਤਾਂ ਪਾਪ ਕਸੰਮਲ ਭੰਨੇ। ਉਪਦੇਸ
ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ
। ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ
ਚੜੀ ਚਵਗਣ ਵੰਨੇ। ਏਹ ਚਾਲ ਨਿਰਾਲੀ
ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ।

ਤਥਾ ਭਾਈ ਗੁਰਦਾਸ ਜੀ ਦਾ ਇਸ ਕੰਨ ਵਿਚ ਗੁਰਮੰਤ੍ਰ ਦੇਨ ਦੀ ਰੀਤੀ ਪਰ ਏਹ ਬਚਨ ਹੈ ॥

## ਕਬਿੱਤ ॥

ਸੁਪਨ ਚਰਿੱਤ੍ਰ ਚਿੱਤ੍ਰ ਜੋਈ ਦੇਖੈ ਸੋਈ ਜਾਣੈ ਦੂਸਰੋ ਨ ਦੇਖੈ ਪਾਵੈ ਕਹੋ ਕੈਸੇ ਜਾਨੀਐ। ਨਾਲ ਬਿਖੈ ਬਾਤ ਕੀਏ ਸੁਨੀਅਤ ਕਾਨ ਦੀਏ ਬਕਤਾ ਅਉ ਸ੍ਰੋਤਾ ਬਿਨ ਕਾਪੈ ਉਨ ਮਾਨੀਐ । ਪਘੁਲਾ ਕੇ ਮੂਲ ਬਿਖੈ ਜੈਸੇ ਜਲ ਪਾਨ ਕੀਜੈ ਲੀਜੀਐ ਜਤਨ ਕਰਿ ਪੀਏ ਮਨ ਮਾਨੀਐ। ਗੁਰ ਸਿੱਖ ਸੰਧ ਮਿਲੇ ਗਹੁਜ ਕਥਾ ਬਿਨੋਦ ਗਿਆਨ ਧਿਆਨ ਪ੍ਰੇਮ ਰਸ ਬਿਸਮ ਬਿਧਾਨੀਐ ॥ ੩੦੫ ॥

ਭਲਾ ਭਾਈ ਭੋਲਾ ਸਿੰਘ ਜੀ ਕੰਨ ਵਿਚ ਗੁਰ ਮੰਤ੍ਰ ਲੈਨ ਦੇਨ ਬਾਬਤ ਇਨਾਂ ਨੂੰ ਕਿਉਂ ਭਰਕ ਫੁਰਦੀ ਹੈ। ਗੁਰਮੰਤ੍ਰ ਕੋਈ ਬਿੱਛੂ ਨਹੀਂ ਸਰਪ ਨਹੀਂ ਧੰਬੂੜੀ ਨਹੀਂ ਜੋ ਗੁਰੂ ਉਨਾਂ ਦੇ ਕੰਨਾਂ ਨੂੰ ਡੰਗ ਲਵਾ ਦੇਣਗੇ ਤਾਂ ਜ਼ੋਹਰ ਚੜ੍ਹ ਜਾਏਗੀ। ਅਥਵਾ ਗੁਰ ਮੰਤ੍ਰ ਕੰਨ ਖਜੂਰਾ ਨਹੀਂ ਕਿ ਕੰਨ ਵਿਚ ਵਾੜ ਦੇਨਗੇ । ਤਾਂ ਓਹ ਸਿਰ ਪਟਕ ਪਟਕ ਕੇ ਮਰ ਜਾਣਗੇ। ਪ੍ਰਮੇਸ਼ਰ ਜੀ ਦਾ ਨਾਮ ਸੁਣਦਿਆਂ ਉਨਾਂ ਨੂੰ ਕੀ ਫੁਰਕੀ ਪੈਂਦੀ ਹੈ॥

## ਭੋਲਾ ਸਿੰਘ

ਮੇਰੀ ਸਮਝ ਵਿਚ ਏਹ ਆਂਵਦਾ ਹੈ ਕਿ ਦੇਹ ਧਾਰੀ ਗੁਰੂ ਦੀ ਸਰਣ ਹੋਣਾ ਉਨਾਂ ਨੂੰ ਨਹੀਂ ਸੁਖਾਉਂਦਾ। ਜੇ ਕਰ ਕੰਨ ਵਿਚ ਮੰਤ੍ਰ ਲੈਨ ਦੀ ਰੀਤੀ ਨੂੰ ਮੰਨ ਲੈਨ ਤਾਂ ਦੇਹ ਧਾਰੀ ਗੁਰੂ ਦੀ ਲੋੜ ਭੀ ਮੰਨਨੀ ਪੈਂਦੀਨੇ॥

## ਬਿਬੇਕਾ ਸਿੰਘ

ਭਾਗਹੀਨ ਲੋਕ ਭਾਂਵੇਂ ਕੁਛ ਸਮਝ ਲੈਨ ਪਰ ਅਸੀ ਗੁਰੂਕੇ ਸਿੱਖਾਂ ਮਮੋਖੀ ਪ੍ਰੇਮੀਆਂ ਖੋਜੀਆਂ ਨੂੰ ਬਾਹਵਾਂ ਉਚੀਆਂ ਕਰਕੇ ਢੋਲਕ ਗਲ ਵਿਚ ਪਾਕੇ ਡੰਕੇ ਦੀ ਚੋਟ ਦਸ ਪਾਤਸ਼ਾਹੀ ਗੁਰੂ ਜੀ ਦਾ ਆਸਾ ਤੇ ਮਿਸ਼ਨ ਦਾ ਸਬਜ਼ੈਕਟ ਅਰਥਾਤ ਦਸਾਂ ਪਾਤਸ਼ਾਹੀਆਂ ਦੇ ਅਵਤਾਰ ਹੋਕਰ ਪ੍ਰਗਟ ਹੋਨ ਦਾ ਮੁਖਿ ਮਨੋਰਥ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਰੇ ਉਪਦੇਸਾਂ ਦਾ ਸਾਰ ਤੱਤ ਨਿਚੋੜ ਆਮ ਕਰਕੇ ਸਾਰੇ ਸੰਸਾਰ ਦੇ ਵਾਸਤੇ ਤੇ ਖਾਸਕਰਕੇ ਗੁਰੂ ਘਰ ਦੇ ਸਿੱਖਾਂ ਖਾਲਸਿਆਂ ਵਾਸਤੇ ਢੰਡੋਰਾ ਦੇਂਦੇ ਹਾਂ ਕਿ

**ਦੇਹ ਧਾਰੀ ਗੁਰੂ ਦੇ ਚਰਨ ਹੀ ਸੰਸਾਰ ਸਮੁਦ੍ਰ ਤੋਂ ਪਾਰ ਹੋਨ ਲਈ ਵਸੀਲਾ ਹੈ॥**

ਦੇਹ ਧਾਰੀ ਗੁਰੂ ਦੇ ਚਰਨਾਂ ਦਾ ਆਸਰਾ ਲੈਕੇ ਸੰਸਾਰ ਸਮੁਦ੍ਰ ਤੋਂ ਪਾਰ ਹੋਣਾ ਹੋਂਦਾ ਹੈ। ਇਸਤੋਂ ਬਿਨਾ ਹੋਰ

ਕੋਈ ਕਲਿਯਾਨ ਦਾ ਉਪਾਉ ਨਹੀਂ । ਸੋ ਸ੍ਰਥਤ ਨੂੰ ਚਾਹੀਏ ਕਿ ਗੁਰੂ ਦੀ ਢੂੰਡ ਕਰਕੇ ਖਾਲਸਾ ਪੰਥ ਵਿਚੋਂ ਹੀ ਜਿਸ ਪਰ ਕਿਸੀ ਦੀ ਭਾਵਨਾ ਹੋ ਆਵੇ ਉਸੀ ਵਿਚ ਗੁਰੂ ਧਾਰਨ ਕਰਕੇ ਤਨ ਮਨ ਧੰਨ ਥੀਂ ਸੇਵਾ ਕਰਕੇ ਰਿਝਾਏ ਅਰ ਉਸਦੇ ਮੁਖ ਦੁਵਾਰਾ ਨਾਮ ਸਬਦ ਨੂੰ ਪ੍ਰਾਪਤ ਕਰਕੇ ਅਭਿ-ਯਾਸ ਕਰੇ। ਅਰ ਜਾਣੇ ਕਿ ਗੁਰੂ ਜੀ ਦੇ ਇਸ ਬਚਨ ਅਨੁਸਾਰ ਮੈਂ ਖੋਜ ਕੇ ਲਧਾ ਹੈ ॥ ਯਥਾ ਬਚਨ ॥

ਪੰਥ ਚਲਾਇਓ ਖਾਲਸਾ ਪ੍ਰਗਟ ਗੁਰੂ ਕੀ
ਦੇਹ॥ ਜੋ ਮੁਝਕੋ ਮਿਲਬੋ ਚਹੈ ਖੋਜ ਇਨਹੀ
ਸੇਂ ਲੇਹ ॥

ਸੋ ਇਸ ਦੇਹਧਾਰੀ ਪਰ ਪੂਰੀ ਪੂਰੀ ਏਹ ਭਾਵਨਾ ਰਖੇ ਕਿ ਦਸਪਾਤਸ਼ਾਹੀ ਗੁਰੂ ਜੀ ਇਸ ਸਰੂਪ ਵਿਚ ਹੋ ਕੇ ਮੇਰਾ ਕਾਰਜ ਕਰਦੇ ਹੈਨ ॥ ਏਹ ਦੇਹ ਧਾਰੀ ਭਾਂਵੇਂ ਬਿਵ-ਹਾਰਕ ਜਾਤ ਪਾਤ ਦਾ ਚਮਾਰ ਹੀ ਹੋਵੇ ਤਾਂ ਬਿਵਹਾਰ ਨਾਲ ਬਿਵਹਾਰ ਤੇ ਪ੍ਰਮਾਰਥ ਨਾਲ ਪ੍ਰਮਾਰਥ ਵਰਤੇ । ਸੋ ਤਾਤ ਪ੍ਰਜ ਏਹ ਕਿ ਭਾਂਵੇਂ ਲੱਖਾਂ ਕ੍ਰੋੜਾਂ ਜਤਨ ਪਇਆ ਕਰੇ ਪਰ ਦੇਹਧਾਰੀ ਗੁਰੂ ਤੋਂ ਬਿਨਾ ਹਰਗਿਜ ਹਰਗਿਜ ਹਰਗਿਜ ਛੁਟਕਾਰਾ ਨਹੀਂ ॥

ਅਜ ਕਲ ਖੋਜਕੇ ਡਿਠਾ ਹੈ ਕਿ ਗਿਆਨੀਆਂ ਦੇ ਪੁਤ੍ਰ ਗਿਆਨੀ ਕਹਾਇ ਅਥਵਾ ਕਿਸੀ ਇਮਤਹਾਨ ਦਾ ਪਾਸ ਕਰਕੇ ਗਿਆਨੀ ਦੀ ਉਪਾਧੀ ਪ੍ਰਾਪਤ ਕਰਲਈ ਅਰ ਇਸ

ਗਿਆਨ ਪੂਣੇ ਦੇ ਅਭਿਮਾਨ ਵਿਚ ਹੀ ਡੁਬ ਕੇ ਕਿਸੀ ਦੇਹ ਧਾਰੀ ਗੁਰੂ ਦੀ ਸਰਣ ਨਹੀਂ ਪਕੜੀ ਚਤ੍ਰਾਈ ਕਰਕੇ ਅਪਣੇ ਆਪ ਆਗੂ ਬਣ ਗਏ। ਸੋ ਏਹ ਨਿਗੁਰੇ ਆਪ ਭੀ ਮੋਹੇ ਗਏ ਅਰ ਅਪਣੇ ਸਾਥੀਆਂ ਨੂੰ ਭੀ ਮੁਹਾਇਆ। ਜਿਨਾਂ ਪਰ ਮਹਾਰਾਜ ਜੀ ਦਾ ਏਹ ਹੁਕਮ ਹੈ॥

ਮੁਠਾ ਆਪ ਮੁਹਾਇ ਸਾਥੈ॥
ਨਾਨਕ ਐਸਾ ਆਗੂ ਜਾਪੈ॥

ਸੋ ਐਸੇ ਖਿਤਾਬੀ ਅਥਵਾ ਬਿੰਦੀ ਗਿਆਨੀ ਅਥਵਾ ਕੇਵਲ ਅਖਰਾਂ ਪਦਾਂ ਨੂੰ ਭੰਨਣ ਤੋੜਨ ਵਾਲੇ ਗਿਆਨੀਆਂ ਨੂੰ ਗੁਰੂ ਜੀ ਮਹਾਰਾਜ ਏਹ ਬਚਨ ਕਰਦੇ ਹੈਨ॥

ਮਾਈ ਗੁਰ ਬਿਨ ਗਿਆਨ ਨ ਹੋਇ॥
ਪੂਛੋ ਬ੍ਰਹਮੇ ਨਾਰਦੈ ਬੇਦਬਿਆਸੈ ਕੋਇ॥

---

ਗਿਆਨੀ ਗੁਰ ਬਿਨ ਭਗਤਿ ਨ ਹੋਈ॥
ਕੋਰੈਰੰਗ ਕਦੇ ਨ ਚੜ੍ਹੈ ਜੇਲੋਚੈ ਸਭੁ ਕੋਈ॥

---

ਏਕੁ ਭਗਤਿ ਭਗਵਾਨ ਜਹਿ ਪ੍ਰਾਨੀ ਕੈ
ਨਾਹਿ ਮਨੁ॥ ਜੈਸੇ ਸੂਕਰ ਸੁਆਨ ਨਾਨਕ
ਮਾਨੋ ਤਾਹਿ ਤਨੁ॥

ਸੋ ਏਹ ਆਮ ਫੈਸਲਾ ਹੈ ਕਿ ਗੁਰੂ ਦੇ ਬਿਨਾਂ ਨਾ ਭਗਤੀ ਹੈ ਤੇ ਨਾ ਹੀ ਗਿਆਨ ਹੈ। ਸੈਂਕੜੇ ਬਚਨਾਂ ਦੀ ਇਸ

ਪਰ ਸਾਖ ਹੈ ॥ ਸੋ ਭਾਈ ਭੋਲਾ ਸਿੰਘ ਜੀ ਤੁਸੀ ਭੀ ਅਜ ਕਲ ਦੇ ਨੌ ਜੁਵਾਨ ਫੋਗ ਖਾਲਸਿਆਂ ਨੂੰ ਜੋ ਅਪਣੇ ਆਪ ਨੂੰ ਤੱਤ ਖਾਲਸਾ ਕਹਾਉਂਦੇ ਹੈਨ ਚੰਗੀ ਤਰਾਂ ਝੰਜੋੜ ਕੇ ਤੇ ਪੁਕਾਰ ਕੇ ਬੋਲੋ ਅਤੇ ਸਮਝਾਇ ਦੇਉ ਕਿ ਅਹੰਕਾਰ ਅਭਿਮਾਨ ਵਿਚ ਫਸਕੇ ਨਿਗੁਰੇ ਰਹਿਕੇ ਅਪਣਾ ਜਨਮ ਹੀ ਭ੍ਰਸ਼ਟ ਨਾ ਕਰੋ। ਕਿਸੀ ਦੇਹ ਧਾਰੀ ਨੂੰ ਗੁਰੂ ਧਾਰਨ ਕਰਕੇ ਗੁਰਮੁਖ ਬਣ ਜਨਮ ਸੁਫਲਾ ਕਰੋ। ਚਾਹੇ ਕਿਸੀ ਚਮਾਰ ਜਾਤੀ ਦੇ ਸਿੰਘ ਪਰ ਤੁਹਾਡਾ ਭਰੋਸਾ ਪੈਂਦਾ ਹੈ ਤਾਂ ਉਸੀਨੂੰ ਹੀ ਗੁਰੂ ਧਾਰੋ ਪਰ ਧਾਰੋ ਜਰੂਰ ਨਿਗੁਰੇ ਨਾ ਰਹੋ। ਤੁਹਾਡੇ ਪਰ ਗੁਰੂ ਗ੍ਰੰਥ ਸਾਹਿਬ ਜੀ ਦਾ ਏਹ ਹੁਕਮ ਆਇਦ ਹੋਂਦਾ ਹੈ ॥

ਜੋ ਸਤਿਗੁਰ ਸਰਣ ਸੰਗਤਿ ਨਹੀਂ ਆਏ
ਤਿਨ ਧ੍ਰਿਗ ਜੀਵੇ ਧ੍ਰਿਗ ਜੀਵਾਸ ॥

ਪਰ ਏਹ ਗਲ ਉਨਾਂ ਦੇ ਅਪਣੇ ਵਸ ਨਹੀਂ ਉਨਾਂ ਦੇ ਅਭਾਗਾਂ ਦੇ ਵਸ ਹੈ ਕਿਉਂਜਿ ਜਿਨਾਂਦੇ ਵਿਚ ਧੁਰੋਂ ਉਚਾ ਲੇਖ ਲਿਖਿਆ ਹੋਵੇ ਉਨਾਂ ਨੂੰ ਹੀ ਏਹ ਗਲ ਪ੍ਰਾਪਤ ਹੋਂਦੀ ਹੈ ਯਥਾ ਬਚਨ ॥

ਜਿਨ ਹਰਿਜਨ ਸਤਿਗੁਰ ਸੰਗਤਿ ਪਾਈ
ਤਿਨ ਧੁਰ ਮਸਤਕ ਲਿਖਿਆ ਲਿਖਾਸ ॥

ਹੋਰ ਭਾਈ ਭੋਲਾ ਸਿੰਘ ਜੀ ਏਹ ਭੀ ਅਪਣੀ ਵਲੋਂ ਉਨਾਂ ਨੂੰ ਸਮਝਾਇ ਦੇਉ ਕਿ ਇਸ ਭਰੋਸੇ ਨਹੀਂ ਰੁਹਿਣਾ ਕਿ ਦਸਾਂ ਪਾਤਸ਼ਾਹੀਆਂ ਨੂੰ ਅਤੇ ਗ੍ਰੰਥ ਸਾਹਿਬ ਨੂੰ ਦਿਲੋਂ ਗੁਰੂ

ਮੰਨ ਛਡਿਆ ਅਥਵਾ ਮੂਹੋਂ ਗੁਰੁ ਕਹਿ ਦਿਤਾ॥
ਮਸੀਹ ਦੇ ਈਸਾਈਆਂ ਦੀ ਤਰਾਂ ਤੁਸੀਂ ਭੀ ਗੁਰੂ ਕੇ ਸਿੱਖ ਹੋਗਏ। ਤਾਂ ਇਤਨੇ ਮਾਤ੍ਰ ਵਿਚ ਹੀ ਪਾਰ ਉਤਾਰਾ ਹੋ ਗਇਆ। ਈਸਾਈਆਂ ਦੇ ਪਾਦਰੀ ਲੋਕ ਜੀਕੁਰ ਉਪਦੇਸ਼ ਦੇਂਦੇ ਹੈਨ ਕਿ ਈਸਾ ਕੇ ਊਪਰ "ਈਮਾਨ ਲਾਨੇ ਕਰਕੇ ਹੀ ਨਜਾਤ ਹਾਸਲ ਹੋ ਜਾਤੀ ਹੈ ਹੋਰ ਕਰਤਬ ਕੁਛ ਨਹੀਂ" ਸੋ ਗੁਰੂਮਤ ਵਿਚ ਈਸਾਈਆਂ ਵਾਲੇ ਇਸ ਅਸੂਲ ਦੇ ਮਤਾਬਕ ਦਸ ਪਾਤਸ਼ਾਹੀ ਗੁਰੂ ਸਾਹਿਬ ਅਥਵਾ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨ ਕੇ ਬਸ ਕਰਦੇ ਨੀ ਧੋਖਾ ਖਾਣਾ ਹੈ। ਇਥੇ ਤਾਂ ਗੁਰੂ ਕੀ ਬਾਣੀ ਗੁਰੂਗ੍ਰੰਥ ਸਾਹਿਬ ਜੀ ਦੇ ਹੁਕਮਾਂ ਦੀ ਤਾਮੀਲ ਕਰਨੀ ਜਰੂਰੀ ਹੈ। ਸੋ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਾਂ ਦਾ ਤੱਤ ਸਿਧਾਂਤ ਏਹੁ ਹੈ ਕਿ ਮਹਾਤਮਾ ਗੁਰੂ ਨੂੰ ਧਾਰਨ ਕਰਕੇ ਸੇਵਾ ਕਰੋ ਰਿਝਾਓ ਉਹ ਪ੍ਰਸੰਨ ਹੋਕੇ ਨਾਮ ਦਾਨ ਬਖਸ਼ਣਗੇ ਤਾਂ ਉਸਦਾ ਅਭਿਯਾਸ ਕਰੋ ਸੋ ਓਹ ਨਾਮ ਮੰਤ੍ਰ ਕੈਸਾ ਦੇਨਗੇ ਜਿਸਦੇ ਅਭਿਯਾਸ ਵਿਚੋਂ ਹੀ ਭਗਤੀ ਜੋਗ ਵੈਰਾਗ ਅਤੇ ਗਿਆਨ ਦੀ ਪ੍ਰਾਪਤੀ ਹੋਕੇ ਪ੍ਰਮੇਸਰ ਨਾਲ ਈਕੁਰ ਮੇਲਾ ਹੋਜਾਂਦਾ ਹੈ ਜੀਕੁਰ ਨਦੀਆਂ ਸਮੁੰਦਰ ਨੂੰ ਪ੍ਰਾਪਤ ਹੋਂਦੀਆਂ ਹੈਨ। ਦੇਹ ਧਾਰੀ ਗੁਰੂ ਦੀ ਲੋੜ ਵਿਚ ਜੋ ਕੁਛ ਗੁਰੂ ਕੇ ਬਚਨਾਂ ਦੁਵਾਰਾ ਬਰਨਿਨ ਕਰ ਦਿਤਾ ਹੈ ਸੋ ਖੋਜੀਆਂ ਵਾਸਤੇ ਬਹੁਤੇਰਾ ਹੈ ਜੇ ਹੋਰ ਕੁਛ ਅਧਿਕ ਨਿਰਨੇ ਦੀ ਲੋੜ ਹੋਵੇ ਤਾਂ ਗ੍ਰੰਥ ਕਰਤਾ ਦੀ ਰਚੀ ਹੋਈ ਗੁਰ

ਦੀਖਿਯਾ ਨਾਮ ਦੀ ਪੁਸਤਕ ਵਿਚੋਂ ਦੇਖ ਲਵੋ ॥

## ਭੋਲਾ ਸਿੰਘ

ਆਪ ਨੇ ਜੋ ਕਥਨ ਕੀਤਾ ਹੈ ਸੋ ਠੀਕ ਹੈ ਪਰ ਅਜ ਕਲ ਦੇ ਨੌ ਜੁਵਾਨ ਖਾਲਸੇ ਇਸ ਗਲ ਨੂੰ ਨਹੀਂ ਮੰਨਦੇ ਕਾਰਣ ਏਹ ਕਿ ਏਹ ਲੋਕ ਖਾਲਸਾ ਅਖਬਾਰ ਦੇ ਮਗਰ ਹੈਨ ਇਨਾਂ ਨੂੰ ਅਪਣੀ ਤਾਂ ਕੋਈ ਸਮਝ ਨਹੀਂ ਜੋ ਗਲ ਖਾਲਸਾ ਅਖਬਾਰ ਵਿਚ ਮੰਨਨੀ ਲਿਖੀ ਹੋਵੇ ਸੋ ਮੰਨਦੇ ਹੈਨ ਤੇ ਜੋ ਨਾ ਮੰਨਨੀ ਲਿਖੀ ਹੋਵੇ ਉਸਨੂੰ ਨਹੀਂ ਮੰਨਦੇ ॥

## ਬਿਬੇਕਾ ਸਿੰਘ

ਅਸਲੀ ਪੁਛੋ ਤਾਂ ਏਹ ਸਾਰੇ ਲੋਕ ਇਕ ਧੋਖੇ ਵਿਚ ਆਏ ਹੋਏ ਹੈਨ ਨਹੀਂ ਤਾਂ ਗੁਰੂ ਦਾ ਹੋਣਾ ਤੇ ਗੁਰੂ ਦਾ ਉਪਦੇਸ ਕਰਨਾ ਤੇ ਉਸਨੂੰ ਸੁਨਣਾਂ ਮੰਨਦੇ ਹੈਨ । ਜੀਕੁਰ ਖਾਲਸਾ ਅਖਬਾਰ ਦਾ ਏਡੀਟਰ ਅਸਲ ਵਿਚ ਗੁਲਾਬ ਦਾਸੀਆ ਹੈ ਤੁਸੀ ਦੇਖਦੇ ਨਹੀਂ ਕਿ ਗੁਰੂ ਘਰ ਦੀਆਂ ਸੰਪ੍ਰਦਾਵਾਂ ਦੀਆਂ ਤਾਂ ਅਖਬਾਰ ਵਿਚ ਨਕਲਾਂ ਕਰਕੇ ਭੰਡੀ ਜਾਂਦਾ ਹੈ ਪਰ ਗੁਲਾਬ ਦਾਸੀਆਂ ਬਾਬਤ ਇਸ ਅਖਬਾਰ ਵਿਚ ਕਦੀ ਕੋਈ ਮਜਮੂਨ ਨਹੀਂ ਦੇਖਿਆ ਕਿ ਗੁਲਾਬ ਦਾਸੀਆਂ ਦਾ ਮਤ ਖਾਲਸਾ ਧਰਮ ਲਈ ਕੈਸਾ ਹੈ। ਸੋ ਇਸ ਗੁਲਾਬ ਦਾਸੀਆਂ ਦੇ ਫਿਰਕੇ ਵਿਚ ਭੀ ਦੇਹਧਾਰੀ ਗੁਰੂ ਨੂੰ ਮੰਨਿਆ ਹੈ ਖਾਲਸਾ ਅਖਬਾਰ ਦੇ ਏਡੀਟਰ ਦਾ

ਗੁਲਾਬਦਾਸੀਆ ਗੁਰੂ ਭੀ ਅਸਾਂ ਡਿਠਾ ਹੈ। *ਸੋ ਦਿਲੋਂ ਏਹ ਸਭ ਕੁਛ ਜਾਣਦਾ ਹੈ ਖਾਲਸਾ ਅਖਬਾਰ ਵਿਚ ਗੁਰ ਬਾਣੀ ਦੇ ਅਰਥ ਲਿਖੇ ਜਾਂਦੇ ਹੈਨ ਉਨਾਂ ਅਰਥਾਂ ਵਿਚ ਏਹ ਖੁਦ ਦੇਹਧਾਰੀ ਗੁਰੂ ਦੀ ਲੋੜ ਦਸਦਾ ਹੈ ਬਾਣੀ ਵਿਚ "ਗੁਰੂ" ਪਦ ਹੈ ਤੇ ਅਰਥ ਉਸਦਾ "ਉਪਦੇਸਟਾ ਮਹਾਤਮਾ ਪੁਰਸ਼" ਕਰਕੇ ਲਿਖਦਾ ਹੈ ਸੋ ਉਪਦੇਸਟਾ ਮਹਾਤਮਾ ਪੁਰਖ ਦੇਹ ਧਾਰੀ ਹੀ ਹੋਂਦਾ ਹੈ। ਸੋ ਦਿਲੋਂ ਸਭ ਕੁਛ ਜਾਣਦਾ ਹੈ ਪਰ ਈਰਖਾ ਬਖੀਲੀ ਜੋ ਉਸਦੇ ਰਿਦੇ ਵਿਚ ਭਰੀ ਹੈ ਉਸ ਕਰਕੇ ਅਪਣੇ ਅਖਬਾਰ ਦੇ ਪਾਠਕਾਂ ਨੂੰ ਅੰਧੇਰੇ ਵਿਚ ਸਿਟ ਰਹਿਆ ਹੈ। ਓਹ ਅਪਣੇ ਪਾਠਕਾਂ ਨੂੰ ਘੁਗੂ ਤੇ ਬੁਧੂ ਸਮਝਦਾ ਹੈ। ਤੇ ਓਸਦੇ ਪਾਠਕ ਖਾਲਸਾ ਅਖਬਾਰ ਦੇ ਲੇਖਾਂ ਨੂੰ ਨਹੀਂ ਸਮਝਦੇ। ਗੁਰੂ ਜੀ ਦੀ ਬਾਣੀ ਬੜੀ ਡਾਢੀ ਹੈ ਜੀਕੁਰ ਸਪ ਬਾਹਿਰ ਪਇਆ ਪਲਸੇਟੇ ਮਾਰੇ ਪਰ ਬਿਲ ਵਿਚ ਵੜਨ ਵੇਲੇ ਸਿਧਾ ਹੋਕੇ ਵੜੇਗਾ। ਈਕੁਰ ਹੀ ਗੁਰੂ ਕੀ ਬਾਣੀ ਭੀ ਅਪਣੇ ਅਰਥਾਂ ਵਿਚ ਫੜਕੇ ਸਿਧਾ ਕਰ ਲੈਂਦੀ ਹੈ। ਭਾਵੇਂ ਅਰਥਾਂ ਵਿਚ ਭੀ ਮਨਮਤੀਏ ਮਨਮਤ ਕਰਨ ਪਰ ਕਿਧਰੇ ਨਾ ਕਿਧਰੇ ਸਚ ਪ੍ਰਗਟ ਹੀ ਹੋ ਜਾਂਦਾ ਹੈ। ਦੇਖੋ ਖਾਲਸਾ ਅਖਬਾਰ ਜੋ ਸੰਨ ੧੯੦੦ ਦੀ ਪਿਛਲੀ ਸੇਹਮਾਹੀ ਵਿਚ

---

• *ਭਾਵੇਂ ਓਹ ਲਾਭ ਇਸ ਨੂੰ ਪ੍ਰਾਪਤ ਨਹੀਂ ਹੋਇਆ ਪਰ ਗੁਰੂ ਤਾਂ ਹੈ॥

ਛਪੇ ਹੈਨ ਉਨਾਂ ਵਿਚ ਗੁਰਬਾਣੀ ਦੇ ਅਰਥਾਂ ਵਿਚ "ਗੁਰ" ਪਦ ਦੇ ਅਰਥ ਦੇਹਧਾਰੀ ਉਪਦੇਸਟਾ ਮਹਾਤਮਾ ਪੁਰਸ ਦਸੇ ਹੈਨ ਅਥਵਾ ਕੁਛ ਹੋਰ ?

ਹੋਰ ਸਿੰਘ ਸਭੀਆਂ ਵਲ ਦੇਖੋ ਉਪਦੇਸਕ ਨੌਕਰ ਰਖੇ ਹੋਏ ਨੇ ਤੇ ਕੈਂਹਦੇ ਹੈਨ ਸਾਡੇ ਉਪਦੇਸਕ ਨੇ ਅਮਕੀ ਥਾਂ ਉਪਦੇਸ ਕੀਤਾ। ਤੇ ਉਪਦੇਸਕ ਭੀ ਕੈਂਹਦੇ ਹੈਨ ਅਸਾਂ ਅਮਕੀ ਥਾਂ ਉਪਦੇਸ ਕੀਤਾ। ਸੋ ਏਹ ਗਲ ਪ੍ਰਸਿਧ ਹੈ ਕਿ ਉਪਦੇਸ ਕਰਨਾ ਕੇਵਲ ਗੁਰੂ ਦਾ ਹੀ ਕੰਮ ਹੈ ਜੋ ਉਪਦੇਸ ਕਰੇ ਉਸਨੂੰ ਗੁਰੂ ਕਹਿਆ ਜਾਂਦਾ ਹੈ ਜੀਕੁਰ ਰਸੋਈ ਕਰਨ ਵਾਲਾ ਰਸੋਈਆ ਕਪੜੇ ਧੋਣ ਵਾਲਾ ਧੋਬੀ ਕਪੜੇ ਸੀਉਣ ਵਾਲਾ ਦਰਜੀ ਹੁਕਮ ਕਰਨ ਵਾਲਾ ਹਾਕਮ। ਸੋ ਈਕੁਰ ਹੀ ਉਪਦੇਸ ਕਰਨ ਵਾਲਾ ਗੁਰੂ ਹੋਂਦਾ ਹੈ। ਉਪਦੇਸਕ ਤੇ ਗੁਰੂ ਪਦਾਂ ਦਾ ਆਪਸ ਵਿੱਚ ਇਤਨਾ ਹੀ ਫਰਕ ਹੈ ਜੋ ਫਰਕ ਸਠਤੇ ਤਿੱਨਾਂ ਵੀਹਾਂ ਦੇ ਪਦਾਂ ਵਿਚ ਅਥਵਾ ਧੌਲੇ ਤੇ ਚਿਟੇ ਵਿਚ ਅਰਥਾਤ ਵਾਚਕ ਪਦ ਵਖੋ ਵਖਰੇ ਹੈਨ ਤੇ ਵਾਚ ਲੱਖ ਅਰਥ ਇਨਾਂ ਦਹੁਆਂ ਪਦਾਂ ਦਾ ਇਕੋ ਹੈ। ਗੁਰੂ ਕੈਹ ਲਇਆ ਅਥਵਾ ਉਪਦੇਸਕ ਕੈਹ ਲਇਆ ਤਾਤਪ੍ਰਜ ਇਕੋ ਹੈ। ਸੋ ਕਥਨ ਮਾਤ੍ਰ ਵਿਚ ਤਾਂ ਇਨਾਂ ਦੇ ਉਪਦੇਸਕ ਅਰਥਾਤ ਗੁਰੂ ਦੇਹ ਧਾਰੀ ਤਾਂ ਹੈਨ ਪਰ ਫਰਕ ਉਪਦੇਸ ਦਾ ਤੇ ਆਦਰ ਮਾਨ ਦਾ ਹੈ। ਲੋਕਾਂ ਵਿਚ ਭੀ ਤੇ ਪੰਥ ਵਿਚ ਭੀ ਉਪਦੇਸਕ ਅਰਥਾਤ ਗੁਰੂ ਨੂੰ ਅਪਣੇ ਸਿਰ

ਦਾ ਸਾਹਿਬ ਮੰਨਨ ਦੀ ਰੀਤੀ ਹੈ। ਤੇ ਜੋ ਕੁਛ ਦਿਤਾ ਜਾਂਦਾ ਹੈ ਨਜਰ ਭੇਟ ਦਿਤੀ ਜਾਂਦੀ ਹੈ। ਤੇ ਇਨਾਂ ਨੇ ਉਪਦੇਸਕ ਨੌਕਰ ਰਖੇ ਹੈਨ ਤਲਬਾਂ ਪਾਉਂਦੇ ਹੈਨ। ਓਹ ਗੁਰੂ ਮਤ ਦਾ ਉਪਦੇਸ ਸੁਣਾਉਂਦੇ ਤੇ ਇਨਾਂ ਦੇ ਗੁਰੂ ਕਹੋ ਉਪਦੇਸਕ ਕਹੋ ਲੋਕਾਂ ਦੀਆਂ ਨਿੰਦਿਆ ਸੁਣਾਉਂਦੇ ਹੈਨ॥

ਸੋ ਜੀਕੁਰ ਇਨਾਂ ਨੇ ਹੋਰਨਾਂ ਬਹੁਤੀਆਂ ਗਲਾਂ ਵਿਚ ਬਿਨਾ ਬਿਚਾਰੇ ਆਰਯਾ ਸਮਾਜੀਆਂ ਦੀ ਕਾਪੀ ਕਰਕੇ ਪੰਥ ਵਿਚ ਭਰਥੂ ਪਾਇਆ ਹੈ ਈਕੁਰ ਹੀ ਏਹ ਉਪਦੇਸਕ ਨਾਮ ਭੀ ਇਨਾਂ ਨੇ ਆਰਯਾਸਮਾਜੀਆਂ ਦੀ ਨਕਲ ਵਿਚ ਹਾਸਲ ਕੀਤਾ ਹੈ ਉਸੀਤਰਾਂ ਇਸਦਾ ਅਸਲ ਵਿਚਾਰਨ ਦੀ ਸਮਝ ਭੀ ਇਨਾਂ ਨੂੰ ਨਹੀਂ ਪਈ। ਜੇਕਰ ਏਹ ਸੰਮਝਦੇ ਕਿ ਗੁਰੂ ਦਾ ਨਾਮ ਹੀ ਉਪਦੇਸਕ ਹੈ ਤਾਂ ਉਪਦੇਸਕ ਨਾਉਂ ਨਾ ਰਖਦੇ ਪ੍ਰਚਾਰਕ ਨਾਉਂ ਰਖਦੇ ਜਿਸਦਾ ਮਤਲਬ ਏਹ ਹੋਂਦਾ ਕਿ ਗੁਰਾਂ ਦੇ ਉਪਦੇਸਾਂ ਦਾ ਪ੍ਰਚਾਰ ਕਰਨ ਵਾਲੇ ਹੈਨ। ਪਰ ਖਾਉਣ ਘਰੋਂ ਤੇ ਅਕਲ ਕੌਣ ਦਸੇਨੇ। ਹੁਣ ਭੀ ਇਸ ਗਲ ਨੂੰ ਨਾ ਸੰਭਾਲਨ ਤਾਂ ਓਹ ਜਾਣਨ ਅਸਾਂ ਜਿਤਲਾ ਦਿਤਾ ਹੈ। ਸੋ ਜੇਹੜੇ ਇਤਨੀ ਮੋਟੀ ਗਲ ਨਹੀਂ ਸੰਮਝਦੇ ਹੋਰਨਾਂ ਬਾਰੀਕੀਆਂ ਨੂੰ ਏਹ ਕੀ ਜਾਣ ਸਕਦੇ ਹੈਨ। ਅਪਣੇ ਧਰਮ ਦੇ ਵਿਰੋਧੀ ਮਤਾਂ ਵਾਲਿਆਂ ਦੀਆਂ ਗਲਾਂ ਦੀ ਕਾਪੀ ਬਿਨਾ ਸਮੁਝੇ ਸੋਚੇ ਮਖੀ ਦੀ ਮਖੀ ਮਾਰਨਾ ਇਨਾਂ ਦਾ ਕੰਮ ਹੈ।

———

## ਭੋਲਾ ਸਿੰਘ

ਦੇਹਧਾਰੀ ਗੁਰੂ ਦੇ ਮੁਖ ਤੋਂ ਬਿਧੀ ਪੂਰਬਕ ਸੁਣੇ ਬਿਨਾਂ ਜੋ ਨਾਮ ਜਪਿਆ ਜਾਏ ਓਹ ਨਾਮ ਫਲ ਦਾਇਕ ਨਹੀਂ ਹੋਂਦਾ। ਏਹ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਸਿਧ ਹੈ ਮੰਨਿਆ। ਪਰ ਇਸ ਪਰ ਕੋਈ ਹੋਰ ਵਿਵਹਾਰਕ ਪ੍ਰਮਾਣ ਭੀ ਹੈ ?

## ਬਿਬੇਕਾ ਸਿੰਘ

ਜੋ ਸਿੱਕਾ ਟਕਸਾਲ ਦਾ ਘੜਿਆ ਹੋਇਆ ਹੋਂਦਾ ਹੈ ਉਸੀ ਦਾ ਚਲਨ ਪ੍ਰਵਾਨ ਹੈ। ਤੇ ਜੋ ਟਕਸਾਲੋਂ ਬਾਹਿਰ ਘੜਿਆ ਜਾਏ ਉਸਦਾ ਚਲਨ ਪ੍ਰਵਾਨ ਨਹੀਂ ਹੋਂਦਾ ॥ ਭਾਈ ਜੀ ਦਾ ਬਚਨ ਹੈ ॥

ਟਕਸਾਲੋਂ ਬਾਹਿਰ ਘੜੇ ਖੋਟੈ ਹਾਰਾ ਜਨਮ ਵਿਗੋਵੈ ॥

ਸੋ ਸੰਪ੍ਰਦਾਈ ਸ੍ਰੋਤ੍ਰੀ ਨੇਸਟੀ ਦੇਹਧਾਰੀ ਗੁਰੂ ਪਾਸੋਂ ਸਬਦ ਮੰਤ੍ਰ ਪ੍ਰਾਪਤ ਹੋਣਾ ਏਹ ਟਕਸਾਲ ਦੇ ਵਿਚ ਘੜਿਆ ਹੋਇਆ ਸਿੱਕਾ ਹੈ। ਤੇ ਇਸਤੋਂ ਬਿਨਾਂ ਬਾਹਿਰ ਦੇ ਘੜੇ ਸਿੱਕੇ ਦੀ ਨਿਆਈਂ ਜਾਣਨਾ। ਸੋ ਇਸ ਲਈ ਟਕਸਾਲੀ ਨਾਮ (ਸਬਦ) ਦੀ ਪ੍ਰਾਪਤੀ ਦੀ ਲੋੜ ਹੈ ਜੈਸੇ ਸ੍ਰੀ ਗੁਰੂਗ੍ਰੰਥ ਸਾਹਿਬ ਜੀ ਦੀ ਏਹ ਆਗਿਆ ਹੈ ॥

ਮਨ ਜਾਪਹੁ ਰਾਮ ਗੋਪਾਲ ॥
ਹਰਿ ਰਤਨ ਜਵੇਹਰ ਲਾਲ ॥

ਹਰਿ ਗੁਰਮੁਖਿ ਘੜਿ ਟਕਸਾਲ।
ਹਰਿ ਹੋ ਹੋ ਕਿਰਪਾਲ॥

ਹੋਰ ਪ੍ਰਮਾਣ ਏਹ ਕਿ ਭਾਵੇਂ ਕੋਈ ਕਿਸੀ ਪ੍ਰਕਾਰ ਦਾ ਮੰਤ੍ਰ ਹੋਵੇ ਜਦ ਤਕ ਹੁੱਦੇ ਵਾਲੇ ਕੋਲੋਂ ਉਸਦਾ ਹੁਦਾ ਨਾ ਲਇਆ ਜਾਏ ਤਦ ਤਕ ਓਹ ਮੰਤ੍ਰ ਨਹੀਂ ਫੁਰਦਾ । ਸੋ ਏਹ ਜੋ ਸਬਦ ਗੁਰਮੰਤ੍ਰ ਹੈ ਮਨ ਰੂਪੀ ਸਰਪ ਨੂੰ ਵਸਕਰਕੇ ਹਉਮੈ ਰੂਪੀ ਮਨ ਦੀ ਵਿਸ ਝਾੜਨ ਵਾਲਾ ਕਾਮ ਕ੍ਰੋਧ ਆਦਿਕ ਆਸੁਰੀ ਸੰਪਤੀ ਦੀ ਭੂਤ ਮੰਡਲੀ ਦੇ ਸਾਏ ਨੂੰ ਕਢਣ ਵਾਲਾ ਹੈ ਕਿਸੀ ਹੁਦੇ ਵਾਲੇ ਮਹਾਤਮਾ ਪਾਸੋਂ ਇਸ ਦਾ ਹੁਦਾ ਲੈਣਾ ਹੋਂਦਾ ਹੈ। ਜਿਸ ਹੁਦੇ ਵਾਲੇ ਮਹਾਤਮਾ ਪਾਸੋਂ ਹੁਦਾ ਲਈਦਾ ਹੈ ਉਸਦਾ ਨਾਮ ਗੁਰੂ ਤੇ ਹੁਦਾ ਲੈਨ ਵਾਲੇ ਦਾ ਨਾਮ ਸਿੱਖ ਹੈ । ਇਸਦਾ ਹੁਦਾ ਦੋ ਪ੍ਰਕਾਰ ਦਾ ਹੈ। ਇਕ ਨਾਮ ਜਪਣ ਦਾ ਹੁਦਾ ਤੇ ਦੂਜਾ ਅਗੇ ਨਾਮ ਵੰਡਣ ਦਾ ਹੁਦਾ। ਸੋ ਜੋ ਕੋਈ ਆਪ ਹੁਦਾ ਲੈਂਦਾ ਹੈ ਓਹ ਸਿੱਖ ਹੋਂਦਾ ਹੈ। ਤੇ ਜਦ ਓਹੀ ਦੂਜੇ ਕਿਸੀ ਨੂੰ ਹੁਦਾ ਦੇਂਦਾ ਹੈ ਤਾਂ ਫਿਰ ਓਹੀ ਸਿਖ ਉਸਦਾ ਗੁਰੂ ਹੋ ਜਾਂਦਾ ਹੈ ਜਿਸਨੂੰ ਕਿ ਓਹ ਹੁਦਾ ਦੇਂਦਾ ਹੈ। ਯਥਾ ਗੁਰੂ ਗ੍ਰੰਥ ਸਾਹਿਬ ਜੀ ਦਾ ਬਚਨ॥

ਸਿਖ ਗੁਰੂ ਗੁਰੂ ਸਿਖ ਹੈ ਏਕੋ ਗੁਰ ਉਪਦੇਸ਼
ਚਲਾਏ । ਰਾਮ ਨਾਮ ਮੰਤ ਹਿਰਦੇ ਦੇਵੇ
ਨਾਨਕ ਮਿਲਨ ਸੁਭਾਏ॥

ਤਥਾ ਭਾਈ ਗੁਰਦਾਸ ਜੀ

ਗੁਰ ਚੇਲਾ ਚੇਲਾ ਗੁਰ ਹੋਈ ॥

ਅਜ ਕਲ ਇਕ ਏਹ ਭੀ ਬੇਮ੍ਰਿਜਾਦਗੀ ਦੀ ਕਸਰ ਹੋ ਰਹੀ ਹੈ ਕਿ ਕਈ ਮਹਾਤਮਾ ਨਾਮ ਜਪਣ ਦਾ ਹੁੱਦਾ ਤਾਂ ਅਪਣੇ ੨ ਸਤਿਗੁਰਾਂ ਪਾਸੋਂ ਪ੍ਰਾਪਤ ਕਰ ਲੈਂਦੇ ਹੈਨ ਪਰ ਅਗੇ ਦੂਜੇ ਨੂੰ ਨਾਮ ਦੇਨ ਦਾ ਹੁਦਾ ਨਹੀਂ ਲੈਂਦੇ । ਤੇ ਨਾਮ ਮੰਤ੍ਰ ਦੀ ਦਾਤ ਕਰੀ ਜਾਂਦੇ ਹੈਨ ਜਿਸਦਾ ਫਲ ਏਹ ਹੋਂਦਾ ਹੈ ਕਿ ਉਨਾਂ ਦੇ ਉਪਦੇਸ਼ ਦਾ ਪੂਰਾ ਅਸਰ ਨਹੀਂ ਹੋਂਦਾ ॥

ਸੋ ਤਾਤਪਰਜ ਏਹ ਕਿ ਜਿਸਨੇ ਪ੍ਰਮੇਸ਼ੁਰ ਜੀ ਦਾ ਨਾਮ ਜਪਣਾ ਹੋਵੇ ਓਹ ਅਵਸ਼ ਕਿਸੀ ਦੇਹਧਾਰੀ ਗੁਰੂ ਪਾਸੋਂ ਹੁਦਾ ਪ੍ਰਾਪਤ ਕਰ ਲਵੇ । ਤੇ ਜਿਸ ਨੇ ਆਪ ਨਾਮ ਜਪ ਕੇ ਅਗੇ ਦੂਜੇ ਨੂੰ ਨਾਮ ਦੀ ਦਾਤ ਕਰਨੀ ਹੋਵੇ ਅਰਥਾਤ ਦੂਜੇ ਨੂੰ ਨਾਮ ਮੰਤ੍ਰ ਦ੍ਰਿੜਾਉਣਾ ਹੋਵੇ ਓਹ ਦੂਜਾ ਹੁਦਾ ਭੀ ਅਰਥਾਤ ਆਗਿਆ ਲੈ ਲਏ । ਜਿਸ ਕਰਕੇ ਜਾਬਤਾ ਪੂਰਾ ਹੋ ਜਾਏ । ਬੇਜਾਬਤਗੀ ਨਾ ਰਹੇ ॥

ਇਸ ਪਰ ਇਕ ਪ੍ਰਸੰਗ ਸਾਡੇ ਨਾਲ ਭੀ ਹੋ ਬੀਤਿਆ ਹੈ । ਕਿ ਸਾਡਾ ਵਹੀਰ ਦਾ ਡੇਰਾ ਜਦ ਪਿੰਡਾਂ ਨਗਰਾਂ ਵਿਚ ਚਕ੍ਰ ਲਗਾਕੇ ਗੁਰੂ ਜੀ ਦੀ ਸੰਗਤ ਦੀ ਪੜਤਾਲ ਕਰਦਾ ਸੀ ਤਾਂ ਜੋ ਅੰਮ੍ਰਿਤ ਛਕਨ ਦੇ ਅਧਿਕਾਰੀ ਹੋਂਦੇ ਉਨਾਂ ਨੂੰ ਏਹ ਕਹਿਆ ਜਾਂਦਾ ਸੀ ਕਿ ਜਿਥੋਂ ਤੁਹਾਡੀ ਮਰਜੀ ਤ੍ਰੇ ਭਾਵਨਾ ਹੈ ਉਥੋਂ ਅੰਮ੍ਰਿਤ ਛਕੋ ਪਰ ਛਕੋ ਜਰੂਰ । ਤੇ ਜੋ ਨਾਮ ਮੰਤ੍ਰ

ਅਰਥਾਤ ਗੁਰ ਦੀਖਿਆ ਲੈਨ ਦਾ ਅਧਿਕਾਰੀ ਹੋਂਦਾ ਸੀ ਉਸਨੂੰ ਭੀ ਏਹੁ ਕਹਿਆ ਜਾਂਦਾ ਸੀ ਜਿਥੋਂ ਤੁਹਾਡੀ ਇਸਟ ਭਾਵਨਾ ਹੋਵੇ ਉਥੋਂ ਗੁਰਮੰਤ੍ਰ ਦੀ ਦੀਖਿਆ ਪ੍ਰਾਪਤ ਕਰਲਵੋ ਪਰ ਕਰੋ ਜਰੂਰ । ਸੋ ਇਕ ਪਿੰਡ ਦੇ ਵਿਚ ਦੋ ਤਿਨ ਸਿੰਘ ਸਾਡੇ ਹੀ ਮਗਰ ਪੈਗਏ ਕਿ ਤੁਸੀ ਹੀ ਬਖਸੋ । ਅਸਾਂ ਬਹੁਤੇਰਾ ਟਾਲਾ ਟੂਲਾ ਕੀਤਾ ਪਰ ਓਹ ਪ੍ਰੇਮੀ ਇਸ ਬਾਤ ਤੋਂ ਨਾਂ ਟਲੇ । ਉਨਾਂ ਨੂੰ ਅਧਿਕਾਰੀ ਜਾਣ ਕੇ ਏਹ ਬਿਚਾਰ ਹੋਈ ਕਿ ਇਨਾਂ ਨੂੰ ਦੀਖਤ ਕਰਨ ਦੇ ਵਿਚ ਕੋਈ ਕਿਸੀ ਪ੍ਰਕਾਰ ਦਾ ਹੋਰ ਨੁਕਸ ਨਹੀਂ ਪਰ ਇਕ ਨੁਕਸ ਏਹ ਹੈ ਕਿ ਸਾਨੂੰ ਦੀਖਿਤ ਕਰਨ ਦਾ ਅਖਤਿਆਰ ਅਰਥਾਤ ਹੁੱਦਾ ( ਆਗਿਆ ) ਪ੍ਰਾਪਤ ਨਹੀਂ ਹੋਈ । ਅਖੀਰ ਏਹ ਸਲਾਹ ਠੈਹਰੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਸਦੇ ਹੁਕਮ ਦੀ ਤਾਮੀਲ ਵਿਚ ਏਹ ਸਾਰੀ ਕਾਰ ਰਵਾਈ ਹੈ ਚਿਠੀਆਂ ਪਾਕੇ ਆਗਿਆ ਲੈ ਲੈਂਦੇ ਹਾਂ । ਤਾਂ ਦੋ ਚਿਠੀਆਂ ਇਸ ਪ੍ਰਕਾਰ ਦੀਆਂ ਲਿਖਕੇ ਮਹਾਰਾਜ ਜੀ ਦੇ ਹਜੂਰ ਪੇਸ਼ ਕੀਤੀਆਂ ਇਕ ਪਰ ਏਹ ਹੁਕਮ ਲਿਖਿਆ ਸੀ " ਤੁਹਾਨੂੰ ਆਗਿਆ ਹੈ ਬੇਸ਼ਕ ਅਗੇ ਸਿਖਾਂ ਨੂੰ ਨਾਮ ਦਾਨ ਬਖਸ਼ੋ ॥ " ਤੇ ਦੂਜੀ ਪਰ ਏਹ ਹੁਕਮ ਸੀ " ਅਪਣੇ ਸਤਿਗੁਰਾਂ ਪਾਸੋਂ ਆਗਿਆ ਲਵੋ । " ਸੋ ਏਹੁ ਪਿਛਲਾ ਹੀ ਹੁਕਮ ਨਿਕਲਿਆ । ਸੋ ਏਹ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਤੇ ਅਪਣੀ ਅਰਦਾਸ ਸਤਿਗੁਰਾਂ ਦੇ ਹਜੂਰ ਭੇਜ ਕਰ ਆਗਿਆ ਮੰਗਵਾਈ

ਅਰਥਾਤ ਹੁਦਾ ਪ੍ਰਾਪਤ ਕੀਤਾ ਤਾਂ ਉਨਾਂ ਸਿਖਾਂ ਨੂੰ ਚੌਥੇ ਪਿੰਡ ਦੇ ਮੁਕਾਮ ਪਰ ਜਾਕੇ ਦੀਖਤ ਕੀਤਾ। ਮਗਰੋਂ ਫਿਰ ਜਦ ਸਤਿਗੁਰਾਂ ਦੀ ਸਰਣ ਪ੍ਰਾਪਤ ਹੋਈ ਤਾਂ ਬਾਜ਼ਾਬਤਾ ਆਗਿਆ ਲੈਕੇ ਹੁਦੇ ਦੀ ਥਾਪੀ ਪ੍ਰਾਪਤ ਕੀਤੀ॥

## ਭੋਲਾ ਸਿੰਘ

ਏਹ ਪਿਛੇ ਜੋਕੁਛ ਦੇਹਧਾਰੀ ਗੁਰੂ ਦੀ ਲੋੜ ਆਪਨੇ ਦਸੀ ਹੈ ਸੋ ਦਸ ਪਾਤਸ਼ਾਹੀ ਗੁਰੂ ਜੀ ਦੇ ਹੁਕਮ ਅਤੇ ਆਸ਼ੇ ਅਰ ਮਨੋਰਥ ਅਰ ਅਕਾਲ ਪੁਰਖ ਜੀ ਦੀ ਨੇਤ ਅਰ ਰੀਤੀ ਪ੍ਰਗਟ ਕੀਤੀ ਹੈ ਸੋ ਸਮਝੀ ਸਭ ਠੀਕ ਹੈ। ਪਰ ਇਸ ਗਲ ਪਰ ਕੋਈ ਜੁਗਤੀ ਭੀ ਬਰਨਨ ਕਰੋ ਕਿ ਜਿਸ ਕਰਕੇ ਪ੍ਰਤੱਖ ਸਮਝ ਆ ਜਾਏ ਕਿ ਗੁਰੂ ਨਾ ਧਾਰਨ ਵਿਚ ਕੀ ਹਾਨੀ ਹੈ ਅਰ ਧਾਰਨ ਵਿਚ ਕੀ ਲਾਭ ਹੈ। ਕਿਉਂਜਿ ਅਜ ਕਲ ਦੇ ਸਮੇ ਵਿਚ ਕੇਵਲ ਹੁਕਮ ਮੰਨਨ ਪਰ ਸੰਤੋਖ ਨਹੀਂ ਹੋਂਦਾ ਜੁਗਤੀ ਨਾਲ ਹੋਵੇ ਤਾਂ ਸੰਤੋਖ ਪ੍ਰਾਪਤ ਹੋ ਸਕਦਾ ਹੈ?

## ਬਿਬੇਕਾ ਸਿੰਘ

ਇਕ ਤਾਂ ਏਹ ਗਲ ਹੈ ਕਿ ਕੋਈ ਵਿਵਹਾਰਕ ਵਿਦਿਯਾ ਭੀ ਬਿਨਾ ਉਸਤਾਦ ਮੁਰਸ਼ਦ ਗੁਰੂ ਦੇ ਦਸੇ ਦੇ ਨਹੀਂ ਆ ਸਕਦੀ। ਤੇ ਪ੍ਰਮੇਸਰ ਦੇ ਮਾਰਗ ਵਿਚ ਤਾਂ ਨੇਤ ਹੀ ਏਹੁ ਕਰਤਾਰ ਨੇ ਰਖੀ ਹੈ ਕਿ ਗੁਰੂ ਕੇ ਮੁਖ ਦੁਵਾਰਾ ਨਾਮ

ਮੰਤ੍ਰ ਪ੍ਰਾਪਤ ਹੋਏ ਬਿਨਾ ਸਭ ਭਜਨ ਬੰਦਗੀ ਪਾਠ ਕਰਮ ਧਰਮ ਕੀਤਾ ਕਰਾਇਆ ਸੁੰਨ ਹੀ ਸੁੰਨ ਅਰਥਾਤ ਸਿਫਰ ਹੀ ਸਿਫਰ ਹੈ। ਅਰਥਾਤ ਸਭ ਭਜਨ ਬੰਦਗੀ ਨਿਸਫਲ ਹੈ। ਸੋ ਗੁਰੂ ਮੁਖ ਦੁਵਾਰਾ ਸੁਣਨਾ ਹੀ ਅੰਕ ਹੈ॥

( ੨ ) ਦੂਜਾ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਮੇਸਰ ਜੀ ਦੇ ਅਨੇਕ ਨਾਮ ਪ੍ਰਗਟ ਹੈਨ ਸੋ ਉਨਾਂ ਨਾਮਾਂ ਵਿਚੋਂ ਕਿਸੀ ਇਕ ਨਾਮ ਪਰ ਬਿਨਾ ਗੁਰੂਮੁਖ ਦੁਵਾਰਾ ਸੁਣੇ ਦੇ ਭਰੋਸਾ ਹੀ ਨਹੀਂ ਹੋ ਸਕਦਾ। ਜਦ ਗੁਰੂ ਮੁਖ ਦੁਵਾਰਾ ਨਾਮ ਦ੍ਰਿਢ ਹੋ ਜਾਂਦਾ ਹੈ ਤਾਂ ਜਗਿਆਸੂ ਪ੍ਰੇਮੀ ਉਸ ਨਾਮ ਮੰਤ੍ਰ ਨੂੰ ਅਪਣਾ ਇਸਟ ਸਮਝ ਕੇ ਪਕਾ ਦ੍ਰਿਢ ਕਰ ਲੈਂਦਾ ਹੈ॥

( ੩ ) ਗੁਰੂ ਮੁਖ ਦ੍ਵਾਰਾ ਪ੍ਰਾਪਤ ਹੋਏ ਤੋਂ ਬਿਨਾਂ ਤਾਂ ਪਤਾ ਹੀ ਨਹੀਂ ਲਗ ਸਕਦਾ ਕਿ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦੇ ਘਰ ਦਾ ਅਰਥਾਤ ਸੰਪ੍ਰਦਾਇ ਦਾ ਮੰਤ੍ਰ ਕੇਹੜਾ ਹੈ॥

( ੪ ) ਆਪ ਸਮਝੋ ਕਿ ਲਕੜੀ ਵਿਚ ਅਗਨਿ ਵਿਆਪ ਰਹੀ ਹੈ ਪਰ ਹਜਾਰਾਂ ਲਖਾਂ ਮਣਕਤੀਆਂ ਲਕੜੀ ਦਾ ਟਾਲ ਲਗਾ ਹੋਂਦਾ ਹੈ ਤਾਂ ਲਕੜੀਆਂ ਦੀ ਅੰਦ੍ਰਲੀ ਅਪਣੀ ਅਗਨੀ ਨਾ ਪ੍ਰਗਟ ਹੋਂਦੀ ਹੈ ਤੇ ਨਾ ਹੀ ਸਾੜਨ ਨੂੰ ਸਾਮ੍ਰਥ ਹੋਂਦੀ ਹੈ। ਤੇ ਜਦ ਬਾਹਰ ਦੂਜੀ ਥਾਂ ਦੀ ਅਗਨੀ ਦਾ ਫਲ ਫੋਟਾ ਲਕੜੀਆਂ ਦੇ ਟਾਲ ਵਿਚ ਆ ਪਵੇ ਤਾਂ ਉਸ

ਦੇ ਪੈਣੇ ਨਾਲ ਲਕੜੀਆਂ ਦੀ ਅਪਣੀ ਅੰਦ੍ਰਲੀ ਗੁਝੀ ਅਗਨੀ ਭੜਕ ਪੈਂਦੀ ਹੈ ਤੇ ਓਹ ਲਕੜੀਆਂ ਸਾਰੀਆਂ ਅਗਨੀ ਰੂਪ ਹੋ ਜਾਂਦੀਆਂ ਹੈਨ ਤੇ ਫਿਰ ਸ੍ਵਾਹ ਹੋਕੇ ਅਪਣੇ ਅਸਲੀ ਕਾਰਣ ਪ੍ਰਿਥਵੀ ਨਾਲ ਮਿਲ ਜਾਂਦੀਆਂ ਹੈਨ ਜਿਸ ਤੋਂ ਉਤਪੰਨ ਹੋਈਆਂ ਸਨ ॥ ਇਸੀ ਪ੍ਰਕਾਰ ਦਹੀ ਦਾ ਦੱਕਾ ਜਮਾਉਣ ਲਈ ਬਾਹਰੋਂ ਜਾਗ ਦੀ ਲੋੜ ਹੈ। ਵਖਰੇ ਜਮਾਏ ਹੋਏ ਦਹੀ ਵਿਚੋਂ ਚੁਖਕ ਭਰ ਲੈਕੇ ਦੁਧ ਦੇ ਕੂੰਡੇ ਵਿਚ ਜਾਗ ਲਗਦੀ ਹੈ ਤਾਂ ਦੁਧ ਦੇ ਵਿਚ ਹੀ ਜੋ ਦਹੀ ਭਾਵ ਪਹਿਲੇ ਤੋਂ ਮਜੂਦ ਹੋਂਦਾ ਹੈ ਪ੍ਰਗਟ ਹੋਕੇ ਸਾਰਾ ਦੁਧ ਦਹੀ ਰੂਪ ਬਣ ਜਾਂਦਾ ਹੈ ॥

ਸੋ ਇਸੀ ਪ੍ਰਕਾਰ ਪ੍ਰਮੇਸਰ ਦਾ ਨਾਮ ਆਪ ਜਾਣਦੇ ਜਪਦੇ ਭੀ ਹੋਈਏ ਅਥਵਾ ਗਿਆਨ ਪੋਥੀਆਂ ਗ੍ਰੰਥਾਂ ਕਰਕੇ ਸਮਝਿਆ ਹੋਇਆ ਭੀ ਹੋਵੇ ਅਰਥਾਤ ਨਾਮ ਤੇ ਗਿਆਨ ਅਪਣੇ ਰਿਦੇ ਵਿਚ ਭੀ ਹੋਵੇ ਤਦ ਭੀ ਲਕੜੀਆਂ ਦੀ ਅਪਣੀ ਅੰਦਰ ਗੁਝੀ ਅਗ ਦੀ ਨਿਆਂਈਂ ਪ੍ਰਗਟ ਹੋਕੇ ਕਾਰਜ ਨਹੀਂ ਸਾਰਦਾ। ਪਰ ਜਦ ਬਾਹਿਰ ਦੀ ਅਗ ਦੇ ਫਲ ਫੋਟੇ ਅਥਵਾ ਦਹੀ ਦੀ ਚੁਖਕ ਭਰ ਜਾਗ ਵਤ ਬ੍ਰਹਮ ਸ੍ਰੋਤ੍ਰੀ ਤੇ ਬ੍ਰਹਮ ਨੇਸਠੀ ਮਹਾਤਮਾ ਗੁਰੂ ਪਾਸੋਂ ਬੀਜ ਮੰਤ੍ਰ ਅਰਥਾਤ ਗੁਰ ਨਾਮ ਅਥਵਾ ਗੁਰ ਗਿਆਨ ਅਰਥਾਤ ਗੁਰੂ ਤੋਂ ਪ੍ਰਾਪਤ ਹੋਇਆ ਨਾਮ ਅਥਵਾ ਉਸ ਨਾਮ ਤੋਂ ਪ੍ਰਾਪਤ ਹੋਇਆ ਗਿਆਨ ਬਾਹਰੋਂ ਨਾ ਆਕੇ ਸ਼ਾਮਲ ਹੋਵੇ ਤਦ

ਤਕ ਅਪਣੇ ਅੰਦਰ ਦਾ ਨਾਮ ਅਥਵਾ ਪੋਥੀਆਂ ਗ੍ਰੰਥਾਂ ਤੋਂ ਪ੍ਰਾਪਤ ਕੀਤਾ ਗਿਆਨ ਕੰਮ ਨਹੀਂ ਆਉਂਦਾ । ਤੇ ਜਦ ਬਾਹਰੋਂ ਜਾਗ ਆ ਲਗਦੀ ਹੈ ਤਦ ਅਪਣੇ ਅੰਦਰ ਦੇ ਨਾਮ ਤਥਾ ਗਿਆਨ ਦਾ ਭਾਂਬੜ ਆ ਬਲਦਾ ਹੈ ਤਾਂ ਆਪ ਹੀ ਗਿਆਨ ਸਰੂਪ ਹੋਕੇ ਅਪਣੇ ਕਾਰਣ ਰੋਇ ਦੇ ਵਿਚ ਲੀਨ ਹੋ ਜਾਂਦਾ ਹੈ। ਸੋ ਇਸ ਲਈ ਬਾਹਰ ਦੀ ਅਗ ਦੇ ਫਲਫੋਟੇ ਅਥਵਾ ਜਾਗ ਵਤ ਗੁਰੂ ਪਾਸੋਂ ਨਾਮ ਪ੍ਰਾਪਤ ਕਰਨਦੀ ਲੋੜ ਹੈ

(੫) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਚਨ ਹੈ ॥

ਪੂਰਾ ਸਤਿਗੁਰੂ ਸੇਵਿਆ ਪੂਰੀ ਹੋਈ ਜੁਗਤ ॥ ਹਸੰਦਿਆਂ ਖੇਡੰਦਿਆਂ ਪਹਨੰਦਿਆਂ ਖਾਵੰਦਿਆਂ ਵਿਚੇ ਹੋਵੈ ਮੁਕਤ ॥

ਸੋ ਏਹ ਜੁਗਤੀ ਨਾਮ ਜਪਣ ਦੀ ਦੇਹਧਾਰੀ ਗੁਰੂਤੋਂ ਬਿਨਾ ਨਹੀਂ ਪ੍ਰਾਪਤ ਹੋ ਸਕਦੀ । ਅਰਥਾਤ ਅਸੀ ਲੋਕ ਅੰਧੇ ਹਾਂ ਗੁਰੂ ਨਾਨਕ ਜੀ ਮਹਾਰਾਜ ਦੀ ਬਧੀ ਹੋਈ ਸੜਕ ਪਰ ਅਸੀ ਅਪਣੇ ਆਪ ਕਰਕੇ ਨਹੀਂ ਚੜ੍ਹ ਸਕਦੇ । ਸੋ ਇਸ ਜੁਗਤ ਦਾ ਪਤਾ ਅਗਲੇ ਅੰਕ ਵਿਚ ਦੇਖੋ ॥

(੬) ਜਦ ਏਹ ਬੂੰਦਾਂ ਰੂਪੀ ਜੀਵ ਪ੍ਰਮੇਸਰ ਰੂਪੀ ਸਮੁਦ੍ਰ ਨਾਲੋਂ ਬਿਛੜੇ ਹੈਨ ਸੋ ਈਕੁਰ ਬਿਛੜੇ ਹੈਨ ਜੀਕੁਰ ਸ਼ਾਹ ਦੇ ਪਾਸੋਂ ਗੁਮਾਸ਼ਤੇ ਰਾਸ ਮੂੜੀ ਲੈਕੇ ਖਟੀ ਕਮਾਈ ਕਰਨ ਲਈ ਬਿਛੜਦੇ ਹੈਨ । ਸੋ ਸ੍ਵਾਸਾਂ ਰੂਪੀ ਮੂੜੀ ਜੀਵਾਂ ਨੂੰ ਮਿਲੀ ਹੈ। ਜਿਤਨੇ ਸ੍ਵਾਸ ਜੀਵ ਲੈਂਦੇ ਹੈਨ ।

ਇਤਨੇ ਹੀ ਨਾਮ ਜਪੇ ਜਾਣ ਤਦ ਰਾਸ ਮੂੜੀ ਪੂਰੀ ਹੋਂਦੀ ਹੈ। ਤੇ ਸ੍ਵਾਸਾਂ ਦੀ ਗਿਣਤੀ ਨਾਲੋਂ ਵਧਕੇ ਜਿਤਨੇ ਨਾਮ ਜਪੇ ਜਾਨ ਇਤਨਾ ਹੀ ਨਫਾ ਹੈ। ਸੋ ਨਫੇ ਨੂੰ ਲੇਕੇ ਸ਼ਾਹ ਰੂਪੀ ਪ੍ਰਮੇਸ਼ਰ ਦੇ ਹਜੂਰ ਹਾਜਰ ਹੋਕੇ ਜੀਵਾਂ ਨੇ ਅਪਣੀ ਜਾਤ੍ਰਾ ਪੂਰੀ ਕਰਨੀ ਹੈ। ਜਦ ਤਕ ਮੂੜੀ ਵਿਚ ਘਾਟਾ ਹੈ ਤਦ ਤਕ ਗਿਆਨ ਦੀ ਪ੍ਰਾਪਤੀ ਨਹੀਂ ਹੋਂਦੀ ਜੋ ਮੋਖ ਦਾ ਸਾਧਨ ਹੈ। ਜਦ ਰਾਸ ਮੂੜੀ ਪੂਰੀ ਹੋ ਜਾਏ ਤੇ ਨਫੇ ਦਾ ਵਾਧਾ ਵਧੇ ਤਦ ਗਿਆਨ ਦੀ ਪ੍ਰਾਪਤੀ ਦੇ ਭਾਗੀ ਬਣਦੇ ਹੈਨ। ਮਤਲਬ ਏਹ ਕਿ ਜੀਵਾਂ ਨੇ ਪ੍ਰਮੇਸ਼ਰ ਤੋਂ ਬਿਛੜਨੇ ਵੇਲੇ ਤੋਂ ਲੇਕਰ ਜਿਤਨੇ ਸ੍ਵਾਸ ਲਏ ਹੋਨ ਇਤਨੇ ਹੀ ਨਾਮ ਪੂਰੇ ਕਰਕੇ ਹੋਰ ਵਾਧਾ ਕਰਨਾ ਹੈ ਜਿਸਦੇ ਬਗੈਰ ਆਵਾ ਗਉਨ ਨਹੀਂ ਚੁਕਦਾ॥ ਸੋ ਇਸਪਰ ਬਿਚਾਰ ਏਹ ਹੈ ਕਿ ਜਦ ਦੇ ਜੀਵ ਪ੍ਰਮੇਸ਼ਰ ਜੀ ਨਾਲੋਂ ਬਿਛੜੇ ਹੈਨ ਅਨੇਕ ਹੀ ਜਨਮ ਪਸੂਆਂ ਪੰਖੀਆਂ ਕੀੜਿਆਂ ਪਤੰਗਿਆਂ ਬ੍ਰਿਛਾਂ ਪਰਬਤਾਂ ਆਦਿਕਾਂ ਦੇ ਪਾਂਦੇ ਆਏ ਹੈਨ। ਚੌਰਾਸੀ ਵਿਚ ਫਿਰ ਫਿਰਕੇ ਵਡਿਆਂ ਭਾਗਾਂ ਦੇ ਨਾਲ ਹੁਣ ਦੁਰਲਭ ਜਨਮ ਪਾਇਆ ਹੈ। ਸੋ ਹੋਰਨਾਂ ਜਨਮਾਂ ਵਿਚ ਤਾਂ ਨਾਮ ਜਪਣ ਦਾ ਪਤਾ ਹੀ ਨਹੀਂ ਲਗਦਾ ਕੇਵਲ ਮਾਨੁਖਾ ਜਨਮ ਵਿਚ ਹੀ ਸੁਧ ਆਂਵਦੀ ਹੈ। ਪਿਛਲੇ ਜੁਗਾਂ ਦੇ ਜਨਮਾਂ ਦਾ ਨਿਬੇੜਾ ਹੁਣ ਮਾਨੁਖਾ ਜਨਮ ਵਿਚ ਹੀ ਜੀਵਾਂ ਨੇ ਕਰਨਾ ਹੈ ਤੇ ਮੂੜੀ ਪੂਰੀ ਕਰਕੇ ਵਾਧਾ ਕਰਨਾ ਹੈ॥ ਯਥਾ ਬਚਨ॥

ਚਹੁਆਂ ਜੁਗਾਂ ਦਾ ਹੁਣ ਨਿਬੇੜਾ
ਨਰ ਮਾਨੁਖਾਂ ਨੋ ਏਕ ਨਿਧਾਨਾ॥

ਪਰ ਇਸ ਵਿਚ ਗਲ ਏਹ ਹੈ ਕਿ ਮਾਨੁਖਾ ਜਨਮ ਵਿਚ ਜੀਵ ਇਸ ਮਾਨੁਖਾ ਜਨਮ ਦੇ ਅਪਣੇ ਸ੍ਵਾਸਾਂ ਦੀ ਮੂੜੀ ਭੀ ਪੂਰੀ ਨਹੀਂ ਕਰ ਸਕਦਾ ਤੇ ਪਿਛਲੇ ਕ੍ਰੋੜਾਂ ਜਨਮਾਂ ਦੇ ਘਾਟੇ ਕਿਸਤਰਾਂ ਪੂਰੇ ਹੋਨ। ਅਧੀ ਆਰਬਲਾ ਤਾਂ ਮਾਨੁਖ ਦੀ ਸੁਤਿਆਂ ਹੀ ਗੁਜਰ ਜਾਂਦੀ ਹੈ। ਤੇ ਕੁਛ ਬਾਲ ਅਵਸਥਾ ਵਿਚ ਕੁਛ ਬੁਢੇਪੇ ਵਿਚ ਕੁਛ ਹੋਰ ਜਗਤ ਦੇ ਘਰ ਬਾਰ ਦੇ ਵਿਵਹਾਰਾਂ ਬਾਲ ਬਚੇ ਖਾਨ ਪਾਨ ਕ੍ਰਿਤ ਕਮਾਈ ਵਿਚ ਬੀਤ ਜਾਂਦੀ ਹੈ। ਬਾਕੀ ਬਹੁਤ ਥੋੜਾ ਸਮਾ ਭਜਨ ਦਾ ਮਿਲਦਾ ਹੈ। ਸੋ ਇਸ ਹਿਸਾਬ ਜੀਵ ਮਾਨੁਖਾ ਜਨਮ ਦੇ ਅਪਣੇ ਸ੍ਵਾਸ ਹੀ ਨਹੀਂ ਪੂਰੇ ਕਰ ਸਕਦੇ ਤੇ ਪਿਛਲੇ ਜਨਮਾਂ ਦੇ ਘਾਟੇ ਕੌਣ ਪੂਰੇ ਕਰੇ। ਤੇ ਕਰਨੇ ਭੀ ਇਸੀ ਮਾਨੁਖਾ ਜਨਮ ਵਿਚ ਹੀ ਹੋਏ ਸੋ ਇਸ ਲੇਖੇ ਦੇ ਨਿਬੇੜਨ ਲਈ ਸਤਿ ਗੁਰੂ ਦੀ ਲੋੜ ਹੈ। ਕਿਉਂ ਜਿ ਮਹਾ ਰਾਜ ਜੀਦਾ ਬਚਨ ਹੈ॥

ਨਾਨਕ ਜਿਨ ਕਉ ਸਤਿਗੁਰ ਮਿਲਿਆ
ਤਿਨਕਾ ਲੇਖਾ ਨਿਬੜਿਆ॥ ਸੋ ਜਦ ਤਕ ਏਹ

ਲੇਖਾ ਨਹੀਂ ਨਿਬੜ ਲੈਂਦਾ ਤਦ ਤਕ ਆਵਾਗੌਨ ਭੀ ਨਹੀਂ ਛੁਟਦਾ। ਸਤਿਗੁਰ ਹੀ ਕ੍ਰਿਪਾ ਕਰਨ ਤਾਂ ਕੋਈ ਐਸੀ ਮੇਸ਼ੀਨ ਲਗਾ ਦੇਨ ਐਸੀ ਕਲਾ ਜਾਰੀ ਕਰ ਦੇਨ ਕਿ ਥੋੜੇ ਜਤਨ

ਨਾਲ ਬਹੁਤ ਲਾਭ ਹੋਵੇ। ਜੀਕੁਰ ਸੂਈ ਕੋਈ ਲੁਹਾਰ ਦੋ ਰੁਪੀਏ ਪਰ ਭੀ ਨਹੀਂ ਬਨਾ ਸਕਦਾ। ਤੀਲੀਆਂ ਦੀ ਡਬੀ ਪੰਜ ਰੁਪੀਏ ਤੋਂ ਭੀ ਕੋਈ ਨਹੀਂ ਬਣਾ ਸਕਦਾ। ਪਰ ਮੈਸ਼ੀਨ (ਕਲਾ) ਦੇ ਨਾਲ ਬਣੀਆਂ ਹੋਈਆਂ ਅਜੇਹੀਆਂ ਸੁਥਰੀਆਂ ਬਣਦੀਆਂ ਅਤੇ ਸਸਤੀਆਂ ਪੈਂਦੀਆਂ ਹੈਨ ਜੋ ਸੂਈਆਂ ਪੈਸੇ ਦੀਆਂ ਵੀਹ ਪੰਝੀ ਅਤੇ ਡਬੀਆਂ ਪੈਸੇ ਦੀਆਂ ਦੋ ੨ ਬਜਾਰਾਂ ਵਿਚ ਆਮ ਪਈਆਂ ਵਿਕਦੀਆਂ ਹੈਨ। ਸੋ ਏਹੁ ਜੇਹੀ ਕਲਾ ਲਗ ਕੇ ਜਾਰੀ ਹੋਜਾਏ ਜਿਸਦੇ ਨਾਲ ਭਜਨ ਕੀਤਿਆਂ ਹੋਇਆਂ ਇਕ ੨ ਦਫੇ ਨਾਮ ਉਚਾਰਨ ਕਰਨੇ ਕਰਕੇ ਰੋਮ ਰੋਮ ਦੁਵਾਰਾ ਭਜਨ ਹੋਵੇ ਤਾਂ ਜਿਤਨੇ ਕ੍ਰੋੜ ਦੇਹ ਪਰ ਰੋਮ ਹੋਨ ਉਤਨੇ ਹੀ ਨਾਮ ਮੁਜਰੇ ਪੈ ਜਾਣ। ਤਾਂ ਪਿਛਲੇ ਕਰੋੜਾਂ ਜਨਮਾਂ ਦੇ ਘਾਟੇ ਭੀ ਤੇ ਇਸ ਜਨਮ ਦੇ ਘਾਟੇ ਭੀ ਪੂਰੇ ਹੋ ਕੇ ਵਾਧਾ ਨਿਕਲੇ। ਗੁਰੂ ਸਾਹਿਬ ਜੀ ਦਾ ਏਹ ਬਚਨ ਪੂਰਾ ਹੋਵੇ ॥

ਗੁਰਮੁਖ ਰੋਮ ਰੋਮ ਹਰਿ ਧਿਆਵੇ।
ਗੁਰਮੁਖ ਸਗਲੀ ਗਣਤ ਮਿਟਾਵੇ।

ਹੋਰ ਓਹ ਐਸੀ ਕਲਾ ਰੂਪ ਜੁਗਤਿ ਹੋਵੇ ਜੋ ਹਰ ਵਕਤ ਚਲਦੀ ਰਹਿਣ ਵਾਲੀ ਹੋਵੇ। ਹਸਣੇ ਖੇਡਣੇ ਪੈਹਨਣੇ ਖਾਣੇ ਆਦਿਕ ਹਰ ਸਮੇ ਹਰ ਇੰਦ੍ਰੇ ਦੀ ਚੇਸਟਾ ਦੇ ਬਿਵਹਾਰ ਵਿਚ ਭੀ ਚਲਦੀ ਰਹੇ। ਉਸ ਕਲਾ ਦਾ ਏਹ ਭੀ ਗੁਣ ਹੈ ਕਿ ਅੰਤ ਤਕ ਨਾਮ ਜਪਣ ਦਾ ਜਤਨ ਹੋਸਕੇ ਜਿਸ ਵੇਲੇ

ਬਾਣੀ ਬੰਦ ਤੇ ਇੰਦ੍ਰੇ ਸਭ ਅਪਣਾ ਕੰਮ ਛਡ ਦੇਂਦੇ ਹੈਨ ਉਸ ਵੇਲੇ ਭੀ ਅੰਤ ਦੇ ਸ੍ਵਾਸ ਤਕ ਕਲਾ ਚਲਦੀ ਰਹੇ ਅਤੇ ਰੋਜ ਸੁਤਿਆਂ ਹੋਇਆਂ ਭੀ ਪਈ ਕੰਮ ਕਰੇ। ਅਰਥਾਤ ਉਸ ਜੁਗਤ ਨਾਲ ਸੁਤੇ ਹੋਏ ਭੀ ਭਜਨ ਹੋਂਦਾ ਰਹੇ॥
ਜੀਕੁਰ ਬਚਨ ਹੈ॥

ਊਠਤ ਬੈਠਤ ਸੋਵਤ ਧਿਆਈਐ।
ਮਾਰਗ ਚਲਤ ਹਰੇ ਹਰਿ ਗਾਈਐ।
ਊਠਤ ਬੈਠਤ ਸੋਵਤ ਨਾਮ।
ਕਹੁ ਨਾਨਕ ਜਨ ਕੇ ਸਦ ਕਾਮ॥

ਅਥਵਾ ਓਹ ਕਲਾ ( ਜੁਗਤ ) ਅਤੇ ਸਬਦ ਔਰ ਸਬਦ ਦਾ ਭੇਦ ਐਸਾ ਪ੍ਰਾਪਤ ਹੋਵੇ ਜਿਸ ਕਰਕੇ ਹੋਰ ਕਿਸੀ ਸਾਧਨ ਦੀ ਲੋੜ ਬਾਕੀ ਨਾ ਰਹੇ ਇਕੋ ਹੀ ਕਰਨੀ ਵਿਚ ਸਾਰੀਆਂ ਕਰਨੀਆਂ ਆ ਜਾਣ ਜੀਕੁਰ ਹਾਥੀ ਦੇ ਪੈਰ ਵਿਚ ਸਾਰੇ ਪੈਰ ਆ ਜਾਂਦੇ ਹੈਨ। ਗੁਰੂ ਗ੍ਰੰਥ ਸਾਹਿਬ ਜੀ ਦਾ ਬਚਨ ਹੈ॥

ਕਹੁ ਕਬੀਰ ਏਕੈ ਕਰ ਕਰਨਾ।
ਗੁਰਮੁਖ ਹੋਇ ਬਹੁਰ ਨਹੀਂ ਮਰਨਾ।

ਇਕ ਗੁਰ ਸਬਦ ਦੇ ਅਭਿਆਸ ਵਿਚੋਂ ਹੀ ਵੈਰਾਗ ਵਿਵੇਕ ਭਗਤੀ ਗਿਆਨ ਅਤੇ ਸਮ ਦਮ ਆਦਿਕ ਸਾਰੇ ਸਾਧਨ ਅਪਣੇ ਆਪਹੀ ਦੌੜਦੇ ਆ ਹਾਜਰ ਹੋਨ। ਸੋ ਏਹ ਸਭਕੁਛ ਸਾਢੇ ਤਿਨ ਹਥ ਦੀ ਦੇਹਧਾਰੀ ਗੁਰੂ ਦੀ ਬਖਸ਼ੀਸ਼

ਪ੍ਰਾਪਤ ਹੋਣੇ ਕਰਕੇ ਹੀ ਹੋ ਸਕਦੀ ਹੈ ਬਿਨਾਂ ਦੇਹਧਾਰੀ ਗੁਰੂ ਦੇ ਸਭ ਸਿਫਰ ਅਰਥਾਤ ਕੁਛ ਭੀ ਨਹੀਂ। ਏਹੁ ਕਾਰਣ ਹੈ ਕਿ ਅਕਸਰ ਅਜਕਲ ਦੇ ਨੌਜੁਵਾਨ ਖਾਲਸੇ ਜੋ ਦੇਹਧਾਰੀ ਗੁਰੂ ਦੀ ਪ੍ਰਾਪਤੀ ਦੀ ਲੋੜ ਨਹੀਂ ਸਮਝਦੇ ਸੋ ਓਹ ਰੂਹਾਨੀ ਅਰਥਾਤ ਆਤਮਕ ਜਿੰਦਗੀ ਵਲੋਂ ਮੁਰਦਾ ਹੈਨ। ਇਨਾਂ ਹੀ ਪਰ ਏਹ ਬਚਨ ਹੈ॥

ਆਵਨ ਆਇ ਸ੍ਰਿਸਟ ਮੈ ਬਿਨ ਬੂਝੇ ਪਸੁ ਢੋਰ।

## ਭੋਲਾ ਸਿੰਘ

ਏਹ ਜੋ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕ ਥਾਂ ਕਥਨ ਹੈ ਕਿ ਗੁਰੂ ਪ੍ਰਮੇਸਰ ਨੂੰ ਮਿਲਾ ਦੇਂਦੇ ਹੈਨ ਸੋ ਦੇਹ ਧਾਰੀ ਗੁਰੂ ਕਿਸ ਤਰਾਂ ਪ੍ਰਮੇਸ਼ਰ ਨਾਲ ਮੇਲਦੇ ਹੈਨ?

## ਬਿਬੇਕਾ ਸਿੰਘ

ਜੀਕੁਰ ਕਿਸੀ ਨੂੰ ਅਗਨੀ ਦੀ ਲੋੜ ਹੋਵੇ ਤੇ ਲੋੜ ਵਾਲਾ ਕਿਸੀ ਪਾਸੋਂ ਅਗਨੀ ਮੰਗੇ ਤਾਂ ਦੇਣ ਵਾਲਾ ਮਾਚਸ ਡਬੀ ਦਾ ਤੀਲਾ ਫੜਾ ਦੇਵੇ। ਤੇ ਲੋੜ ਵਾਲਾ ਤੀਲੇ ਨੂੰ ਘਸਰ ਕੇ ਅਗਨੀ ਕਢ ਕੇ ਅਪਣਾ ਕਾਰਜ ਸਾਰ ਲਏ। ਈਕੁਰ ਹੀ ਜਿਸਨੂੰ ਵਡੇ ਭਾਗਾਂ ਕਰਕੇ ਪਰਮੇਸ਼ੁਰ ਦੀ ਪ੍ਰਾਪਤੀ ਦੀ ਇਛਾ ਹੋਵੇ ਤਾਂ ਦੇਹਧਾਰੀ ਸਤਿਗੁਰੂ ਦੀ ਸਰਣ ਜਾਕੇ ਤਨ ਮਨ ਧਨ ਅਰਪਣ ਕਰੇ ਤਾਂ ਸਤਿਗੁਰੂ ਪ੍ਰਸੰਨ ਹੋਕੇ ਸਬਦ ਗੁਰਮੰਤ੍ਰ ਦਾ ਪ੍ਰਸਾਦਿ ਰੀਤੀ ਪੂਰਬਕ ਬਖਸ਼ਨ

। ਯਥਾ ਗੁਰ ਬਚਨ ॥

ਮਨਹਿ ਪ੍ਰਗਾਸ ਭਇਓ ਭ੍ਰਮ ਨਾਸਿਓ ਮੰਤ੍ਰ
ਦੀਓ ਗੁਰ ਕਾਨ ॥
ਹਰਿ ਉਤਮ ਰਿਦ ਅੰਤ੍ਰ ਭਾਇਓ ਗੁਰ ਮੰਤ
ਦੀਓ ਹਰਿ ਕਾਨ ॥

ਤਥਾ ਭਾਈ ਗੁਰਦਾਸ ਜੀ ਦਾ ਬਚਨ ॥

ਗਿਆਰਾ ਗੇੜ ਗੁਰ ਸਿੱਖ ਸੁਣ ਗੁਰ ਸਿੱਖ
ਲੈ ਗੁਰ ਸਿੱਖ ਸਦਾਇਆ ॥

ਜੀਕੁਰ ਕਿੱਲਾ ਜਮੀਨ ਵਿਚ ਠੋਕ ਦੇਈਦਾ ਹੈ ਤਾਂ ਓਹ ਦ੍ਰਿਢ ਅਰਥਾਤ ਪੱਕਾ ਗਡਿਆ ਜਾਂਦਾ ਹੈ। ਈਕੁਰ ਹੀ ਸਤਿ ਗੁਰ ਗਿਆਰਾਂ ਵੇਰ ਕੰਨ ਵਿਚ ਨਾਮ ਮੰਤ੍ਰ ਸਬਦ ਦਾ ਉਚਾਰਨ ਕਰਕੇ ਦ੍ਰਿੜਾਉਂਦੇ ਅਰਥਾਤ ਪੱਕਾ ਕਰ ਦੇਂਦੇ ਹੈਨ। ਸੋ ਏਹ ਸਬਦ ਗੁਰੂਮੰਤ੍ਰ ਜੋ ਸਤਿਗੁਰੂ ਪਾਸੋਂ ਪ੍ਰਾਪਤ ਹੋਂਦਾ ਹੈ ਸੋ ਪ੍ਰਮੇਸਰ ਰੂਪੀ ਅਗਨੀ ਦੀ ਪ੍ਰਾਪਤੀ ਲਈ ਮਾਚਸ ਦੀ ਡਬੀ ਦੇ ਤੀਲੇ ਤੁੱਲ ਹੈ। ਸੋ ਉਸ ਤੀਲੇ ਵਿਚ ਅਗਨੀ ਗੁਪਤ ਹੈ ਸੰਜਮ ਕਰਨੇ ਕਰਕੇ ਪ੍ਰਗਟ ਹੋਂਦੀ ਹੈ।

ਯਥਾ ਬਚਨ ॥

ਜਿਉ ਪਾਵਕ ਕਾਸਟ ਮਝਾਰ ।
ਬਿਨ ਸੰਜਮ ਨਹੀਂ ਕਾਰਜ ਸਾਰ ।
ਬਿਨ ਗੁਰ ਨ ਪਾਵੈ ਹਰਿ ਜੀ ਕੋ ਦੁਵਾਰ ।

ਸੋ ਉਸ ਜੁਗਤਿ ਦੇ ਨਾਲ ਜੋ ਸਤਿਗੁਰੂ ਇਸਦੇ

ਅਭਿਯਾਸ ਦੀ ਜੁਗਤਿ ਦਸਦੇ ਹੈਨ ਅਰ ਉਸ ਭੇਦ ਨੂੰ ਸਮਝ ਕੇ ਜੋ ਸਤਿਗੁਰਾਂ ਪਾਸੋਂ ਅਥਵਾ ਸਤਿ ਸੰਗਤ ਵਿਚੋਂ ਸਬਦ ਭੇਦ ਪ੍ਰਾਪਤ ਹੋਂਦਾ ਹੈ ਉਸਦੇ ਅਨੁਸਾਰ ਸਿੱਖ ਸ੍ਰਧਾਲੂ ਅਭਿਜਾਸ ਕਰਦੇ ਹੈਨ ਤਾਂ ਏਹ ਅਭਿਜਾਸ ਕਰਨਾ ਸਬਦ ਰੂਪੀ ਮਾਚਸ ਦੀ ਸੀਖ ਨੂੰ ਘਸਰਨਾ ਹੈ ਸੋ ਅਭਿਜਾਸ ਦ੍ਵਾਰਾ ਨਾਮ ਰੂਪ ਵਿਚੋਂ ਅਸਤੀ ਭਾਤੀ ਪ੍ਰੇਯ ਕਹੋ ਅਥਵਾ ਸਤਿ ਚਿਤ ਅਨੰਦ ਕਹੋ ਦੀ ਲਟ ਲਟ ਕਰਦੀ ਜੋਤ ਅਨਭਵ ਹੋ ਕਰ ਨਾਮ ਰੂਪ ਨੂੰ ਈਕੁਰ ਭਸਮ ਕਰ ਦੇਂਦੀ ਹੈ ਜੀਕੁਰ ਰੱਸੇ ਨੂੰ ਅਗ ਸਾੜ ਕੇ ਸਵਾਹ ਕਰ ਦੇਂਦੀ ਹੈ ਪਰ ਰੱਸੇ ਦਾ ਆਕਾਰ ਤੇ ਵਲ ਓਹੋ ਜੇਹੇ ਹੀ ਪ੍ਰਤੀਤ ਹੋਂਦੇ ਹੈਨ। ਸੋ ਏਹ ਸਾਰਾ ਪ੍ਰਮੇਸਰ ਜੀ ਦੀ ਪ੍ਰਾਪਤੀ ਦੀ ਜੁਗਤ ਦਾ ਉਪਕਾਰ ਸਾਰੇ ਸੰਸਾਰ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਹੈ। ਅਤੇ ਇਕ ਇਕ ਜੀਵ ਪਰ ਉਸ ੨ ਸਤਿਗੁਰੂ ਦਾ ਜਿਸ ਦੇ ਪਾਸੋਂ ਏਹ ਜੁਗਤ ਪ੍ਰਾਪਤ ਹੋਈ ਉਪਕਾਰ ਹੈ। ਸ੍ਰੀ ਗੁਰੂ ਨਾਨਕ ਜੀ ਮਹਾਰਾਜ ਨੇ ਗੁਰਸਿੱਖੀ ਦੀ ਰੀਤੀ ਦਾ ਜਹਾਜ ਤਿਆਰ ਕਰਕੇ ਦਸਾਂ ਜਾਮਿਆਂ ਵਿਚ ਹੋ ਸਭ ਤਰਾਂ ਆਰਾ-ਸਤਾ ਕਰ ਦਿਤਾ। ਤੇ ਅਪਣੀ ਸੰਪ੍ਰਦਾਇ ਦੇ ਲੋਕਾਂ ਨੂੰ ਪਾਤਣੀ ਬਣਾਇਆ । ਅਰਥਾਤ ਦਸ ਪਾਤਸ਼ਾਹੀ ਗੁਰੂ ਜੀ ਮਹਾਰਾਜ ਇਸ ਜਹਾਜ ਦੇ ਕਰਤਾ ( ਬਾਨੀ ) ਹੋਏ। ਅਤੇ ਉਨਾਂ ਦੀ ਸੰਪ੍ਰਦਾਇ ਦੇ ਮਹਾਤਮਾਂ ਇਸ ਬੇੜੇ ਦੇ ਪੈਰੋਕਾਰ ਚਲਾਉਣੇ ਵਾਲੇ ਪਾਤਣੀ ਅਰਥਾਤ ਮਲਾਹ ਹੈਨ। ਸ੍ਰੀਗੁਰੂ

ਨਾਨਕ ਜੀ ਮਹਾਰਾਜ ਨੇ ਤਾਂ ਸਾਰੇ ਸੰਸਾਰ ਪਰ ਕ੍ਰਿਪਾ ਕਰ ਕੇ ਜਹਾਜ ਬਣਾਦਿਤਾ ਹੈ ਪਰ ਹੁਣ ਖੁਸ਼ਾਮਦ ਜੋ ਹੈ ਪਾਤਣੀ ਗੁਰੂ ਦੀ ਹੈ ਜੋ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦੇ ਜਹਾਜ ਪਰ ਸਵਾਰ ਕਰਕੇ ਸੰਸਾਰ ਸਮੁਦ੍ਰ ਤੋਂ ਪਾਰ ਕਰੇ। ਸੋ ਇਸੀ ਕਰਕੇ ਪਾਤਣੀ ਗੁਰੂ ਦਾ ਆਸਰਾ ਪਕੜਨ ਲਈ ਬਾਰੰਬਾਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਦੀ ਜਿਸਦੇ ਵਿਸੇਸ਼ਨ ਸੰਤ ਸਾਧੂ ਜਨ ਸਬਦ ਬਰਨਨ ਹੋਏ ਹੈਨ। ਉਪਮਾ ਮਹਿਮਾ ਲਿਖੀ ਹੈ। ਸੋ ਤਾਤਪਰਯ ਏਹ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਤਨੀ ਮਹਿਮਾ ਸੰਤ ਸਾਧੂ ਗੁਰੂ ਦੀ ਲਿਖੀ ਹੈ ਸੋ ਸਭ ਇਸੀ ਪਾਤਣੀ ਗੁਰੂ ਦੀ ਅਰਥਾਤ ਉਪਦੇਸਟਾ ਮਹਾਤਮਾ ਦੀ ਹੀ ਲਿਖੀ ਹੈ ਜਿਸਦੇ ਹਥ ਬੇੜੇ ਦਾ ਚੱਪਾ ਅਥਵਾ ਖਜਾਨੇ ਦੀ ਕੁੰਜੀ ਹੈ। ਸੋ ਇਸ ਲਈ ਏਹ ਅਸੂਲ ਸੰਸਾਰ ਰੂਪੀ ਸਮੁਦ੍ਰ ਤੋਂ ਪਾਰ ਹੋਨਦਾ ਅਰਥਾਤ ਆਵਾਗੌਨ ਤੋਂ ਛੁਟ ਕੇ ਮੋਖ ਹੋਨ ਦਾ ਉਪਾਉ ਹੈ॥

ਸੋ ਏਹ ਤਾਂ ਇਸਦੇ ਲਾਭ ਹੈਨ। ਅਤੇ ਇਸ ਅਸੂਲ ਤੋਂ ਇਨਕਾਰ ਕਰਨ ਵਿਚ ਜੋ ਪੰਥ ਦੀ ਹਾਨੀ ਹੈ ਸੋ ਅਗੇ ਲਿਖਦੇ ਹਾਂ॥

(੧) ਪ੍ਰਿਥਮੇ ਮਹਾਰਾਜ ਜੀ ਦਾ ਬਚਨ ਹੈ॥

ਜਿਨ ਦਰਸਨ ਸਤਿਗੁਰ ਸਤਿ ਪੁਰਖ ਨ
ਪਾਇਆ ਤੇ ਭਾਗ ਹੀਣ ਜਮਿ ਮਾਰੇ। ਸੇ
ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ

ਦਖਿ ਮਾਰੇ ਮਹਾ ਹਤਿਆਰੇ ॥

(੨) ਦਸ ਪਾਤਸ਼ਾਹੀ ਗੁਰੂ ਜੀ ਦੀ ਮਿਸ਼ਨ ਇਸਦੇ ਇਨਕਾਰ ਤੋਂ ਬਰਬਾਦ ਕਰਨੀ ਹੈ ॥

(੩) ਇਸ ਅਸੂਲ ਤੋਂ ਇਨਕਾਰ ਕਰਨ ਵਾਲੇ ਲੋਕ ਕੇਵਲ ਆਪਹੀ ਗੁਰੂ ਜੀ ਦੀ ਮਿਸ਼ਨ ਦੇ ਸ਼ਤ੍ਰੂ ਹੋ ਕੇ ਮਹਾਂ ਨਰਕਾਂ ਦੇ ਅਧਿਕਾਰੀ ਹੀ ਨਹੀਂ ਹੋਂਦੇ ਬਲਕੇ ਹੋਰਨਾਂ ਨੂੰ ਭੀ ਨਾਲ ਲੈਕੇ ਡੁਬਦੇ ਹੈਨ ॥

(੪) ਇਸੀ ਕਾਰਣ ਗੈਰ ਮਜ਼ਬਾਂ ਦੇ ਲੋਕ ਖਾਲਸਾ ਪੰਥ ਨੂੰ ਕਹਿੰਦੇਹੈਨ ਕਿ ਏਹ ਕੋਈ ਮਜ਼ਬ ਨਹੀਂ ਇਕ ਪੋਲਿਟੀ-ਕਲ ਜੁਧ ਜੰਗ ਕਰਨ ਵਾਲਾ ਫਿਰਕਾ ਹੈ ਜੋ ਮੁਨਾਸਬ ਮੌਕਿਆ ਪਰ ਬਣਾਇਆ ਗਇਆਸੀ ਇਤਿਆਦਿਕ ਉਲਟੇ ਖਿਯਾਲ ਪੈਦਾ ਹੋ ਗਏ ਹੈਨ ਜੋ ਸ੍ਰਾਸਰ ਅਸਲੀਯਤ ਦੇ ਵਿਰੁਧ ਹਾਨੀ ਕਾਰਕ ਨਤੀਜਾ ਹੈ ॥

(੫) ਜਿਨਾਂ ਲੋਕਾਂ ਨੂੰ ਵਾਹਗੁਰੂ ਅਕਾਲਪੁਰਖ ਜੀ ਨੇ ਕੁਛ ਜਗਿਆਸਾ ਬਖਸ਼ੀ ਹੈ ਅਰ ਸਭ ਤਰਫੋਂ ਤੇ ਵਿਸੇਸ਼ ਕਰਕੇ ਗੁਰੂ ਗ੍ਰੰਥ ਸਾਹਿਬ ਜੀਦੀ ਬਾਣੀ ਵਿਚੋਂ ਇਸੀ ਗਲ ਦੀ ਤਾਕੀਦ ਮਿਲਦੀ ਹੈ ਕਿ ਸਤਿ ਗੁਰੂ ਦੀ ਸਰਣੀ ਜਾਕੇ ਸੇਵਾ ਕਰਕੇ ਸਬਦ ਦਾਨ ਪਾਕੇ ਗੁਰਮੁਖ ਬਣ ਸ੍ਵਾਸ ੨ ਸਬਦ ਦਾ ਅਭਿਯਾਸ ਕਰੋ ਏਹੁ ਮੁਕਤੀ ਦਾ ਉਪਾਉ ਹੈ। ਜਦ ਉਨਾਂ ਨੂੰ ਏਹ ਨਿਸਚੇ ਹੋ ਜਾਂਦਾ ਹੈ ਤੇ ਇਸ ਗਲ੍ਹ ਦੀ ਖੋਜ ਕਰਦੇ ਹੈਨ ਤਾਂ ਦੇਖਦੇ ਹੈਨ ਕਿ ਕੱਛਾਂ ਕ੍ਰਿਪਾਣਾਂ ਵਾਲੇ

ਖਾਲਸੇ ਅਜ ਕਲ ਇਸਦੇ ਉਲਟ ਪਏ ਕਹਿੰਦੇ ਹੈਨ ਕਿ ਖਾਲਸੇ ਵਿਚ ਏਹ ਰਸਮ ਹੀ ਨਹੀਂ ਤਾਂ ਓਹ ਜਗਯਾਸੂ ਲੋਕ ਇਸ ਖਾਲਸੇ ਨੂੰ ਮੂਰਖਾਂ ਦਾ ਟੋਲਾ ਕੇਵਲ ਪੰਜਾਂ ਕਕਿਆਂ ਤਕ ਹੀ ਅਪਣੀ ਤ੍ਰੱਕੀ ਦੀ ਮੰਜਲ ਮਕਸੂਦ ਸਮਝਨ ਵਾਲਾ ਜਾਣ ਕੇ ਨਫਰਤ ਕਰ ਜਾਂਦੇ ਹੈਨ। ਤਾਂ ਉਨਾਂ ਨੂੰ ਯਾ ਤਾਂ ਰੋਡੇ ਸਾਧਾਂ ਦੀ ਸਰਣ ਜਾਣਾ ਪੈਂਦਾ ਹੈ ਯਾ ਲੰਗੋਟੀ ਬੰਦਾਂ ਨਿਰਮਲੇ ਸਾਧਾਂ ਦਾ ਲੜ ਫੜਨਾ ਪੈਂਦਾ ਹੈ ਤਾਂ ਅਗੋਂ ਸਤਿਨਾਮ ਵਾਹਗੁਰੂ ਗੁਰੂ ਘਰ ਦੇ ਗੁਰਮੰਤ੍ਰ ਦੀ ਥਾਂ ਓਅੰ ਸੋਹੰ ਅਥਵਾ ਰਾਮ ਨਾਮ ਅਥਵਾ ਹਰੇ ਰਾਮ ਆਦਿਕ ਮੰਤ੍ਰ ਦੇ ਕੇ ਗੁਰੂ ਕੀ ਬਾਣੀ ਦਾ ਤਿਆਗ ਕਰਾਕੇ ਵਿਚਾਰ ਸਾਗਰ ਆਦਿਕ ਸੰਕਰਾਚਾਰਜ ਦੇ ਮਤ ਦੇ ਵੇਦਾਂਤ ਦੇ ਗ੍ਰੰਥ ਪੜ੍ਹਾ-ਉਣੇ ਅਰੰਭ ਕਰਾ ਦੇਂਦੇ ਹੈਨ। ਮਾਨੋ ਗੁਰੂ ਕੇ ਘਰ ਵਿਚ ਬ੍ਰਹਮ ਵਿਦਿਯਾ ਉਨਾਂ ਦੇ ਭਾ ਦੀ ਹੈ ਹੀ ਨਹੀਂ। ਫਿਰ ਓਹ ਗੁਰੂ ਘਰ ਦੇ ਪਰਾ ਭਗਤੀ ਵਾਲੇ ਇਸ ਅਸੂਲ ਦੇ ਕਿ ਮੈਂ ਅਰ ਏਹ ਅਥਵਾ ਓਹ ਬ੍ਰਹਮ ਤੋਂ ਇਤ੍ਰ ਹੋਰ ਕੁਛ ਨਹੀਂ ਸਭ ਇਕੋ ਬ੍ਰਹਮ ਦਾ ਹੀ ਵਿਵਰਤ ਹੈ ਇਸਦੇ ਵਿਰੁਧ ਅਹੰਗ੍ਰੈ ਉਪਾਸਨਾ ਵਾਲੇ ਇਸ ਅਸੂਲ ਨੂੰ ਕਿ ਅਹੰਬ੍ਰਹਮ ਅਸਮੀ ਮੈਂ ਬ੍ਰਹਮ ਹੋਂ ਮੇਰੇ ਸੇ ਇਤ੍ਰ ਹੋਰ ਕੁਛ ਨਹੀਂ ਸ੍ਰਬ ਮੇਰਾ ਹੀ ਰੂਪ ਹੈ ਸੋ ਇਸ ਖੁਸ਼ਕ ਗਿਆਨ ਨੂੰ ਪਾਇਕੇ ਗਿਆਨ ਬਧ ਹੋ ਜਾਂਦੇ ਹੈਨ। ਕਿਉਂਜਿ ਐਸਾਂ ਅਹੰਬ੍ਰਹਮ ਅਸਮੀ ਵਾਲਾ ਨਿਸਚਾ ਕੇਵਲ ਐਸੇ ਲੋਕਾਂ ਲਈ ਉਪਕਾਰੀ ਹੋ ਸਕਦਾ ਹੈ

ਜੋ ਅਪਣੇ ਆਪ ਨੂੰ ਪਹਿਲਾਂ ਪੰਜਾ ਕੋਸਾਂ ਜਾਗ੍ਤ ਸੁਪਨ ਆਦਿਕ ਤਿੰਨਾਂ ਅਵਸਥਾ ਸਤ ਰਜ ਆਦਿਕ ਤਿੰਨਾਂ ਗੁਣਾਂ ਤੇ ਸਾਰੀਆਂ ਤ੍ਰਿਕੁਟੀਆਂ ਨੂੰ ਲੰਘਿਆ ਹੋਵੇ ਸੋ ਇਸਲਈ ਐਸੇ ਨਿਸਚੇ ਦੇ ਗਿਆਨ ਦਾ ਅਧਿਕਾਰੀ ਸ਼ਾਇਦ ਹੀ ਕੋਈ ਹੋਂਦਾ ਹੋਵੇ। ਇਸ ਪ੍ਰਕਾਰ ਦਾ ਨਿਸਚਾ ਅਜ ਕਲ ਦੇ ਜੀਵਾਂ ਨੂੰ ਗਪੌੜ ਸੰਖੀ ਗਜ਼ਾਨ ਬਧ ਤੇ ਅਹੰਕਾਰੀ ਬਣਾ ਕੇ ਅਧੋ ਗਤੀ ਨੂੰ ਪ੍ਰਾਪਤ ਕਰਨ ਦੇ ਡਰ ਵਾਲਾ ਹੈ। ਭਾਈ ਗੁਰ ਦਾਸ ਜੀ ਦਾ ਬਚਨ ਹੈ ॥

ਪਉੜ੍ਹੀ

ਸਜ਼ਾਮ ਵੇਦ ਕਉ ਸੋਧ ਕਰ ਮਥ ਵੇਦਾਂਤ ਬਿਯਾਸ ਸੁਣਾਯਾ॥ ਕਥਨੀ ਬਦਨੀ ਬਾਹਿਰਾ ਆਪੇ ਆਪਣਾ ਬ੍ਰਹਮ ਜਣਾਯਾ॥ ਨਦਰੀ ਕਿਸੇ ਨਾ ਲਿਆਵਈ ਹਉਮੈ ਅੰਦਰ ਭਰਮ ਭੁਲਾਯਾ॥ ਆਪ ਪੁਜਾਇ ਜਗਤ ਵਿਚ ਭਾਉ ਭਗਤ ਦਾ ਮਰਮ ਨ ਪਾਯਾ॥ ਮਾਇਆ ਦੰਡ ਨ ਉਤਰੇ ਜਮ ਦੰਡੇ ਬਹੁ ਦੁਖ ਰੂਆਯਾ ॥ ਨਾਰਦ ਮੁਨ ਉਪਦੇਸਿਆ ਮਥ ਭਾਗਵਤ ਗੁਨ ਗੀਤ ਕਰਾਯਾ॥ ਬਿਨ ਸਰਨੀ ਨਹ ਕੋਇ ਤਰਾਯਾ॥

ਤੇ ਇਸਦੇ ਉਲਟ ਗੁਰੂ ਘਰ ਦੇ ਸਰਣਾਗਤ ਧਰਮ ਦਾ ਪਰਾ ਭਗਤੀ ਵਾਲਾ ਨਿਸਚਾ ਜੋ ਹੈ ਜਗਜ਼ਾਸਾ ਕਾਲ ਤੋਂ

ਲੇਕਰ ਤੱਤ ਗਜਾਨ ਪ੍ਰਾਪਤ ਹੋਣੇ ਤਕ ਸਰਬ ਸਮੇ ਸਰਬ ਅਵਸਥਾ ਵਿਚ ਉਪਕਾਰੀ ਤੇ ਨਿਸਕਲੰਕ ਹੈ। ਸੋ ਅਕਸਰ ਏਹ ਦੇਖਿਆ ਗਇਆ ਹੈ ਕਿ ਜੋ ਜਗਜਾਸੂ ਰੋਡੇ ਤੇ ਲੰਗੋਟੀ ਬੰਦਾਂ ਨਿਰਮਲੇ ਸਾਧਾਂ ਨਾਲ ਜਾ ਰਲਦੇ ਹੈਨ ਤਾਂ ਇਸ ਵੇਦਾਂਤ ਦੇ ਵਿਧੀ ਪੱਖ ਦੇ ਨਿਸਚੇ ਨੂੰ ਭੀ ਪ੍ਰਾਪਤ ਨਹੀਂ ਹੋਂਦੇ ਤੇ ਅਹੰ ਬ੍ਰਹਮ ਵਾਲੇ ਨਿਸਚੇ ਨੂੰ ਧਾਰਨ ਕਰ ਲੈਂਦੇ ਹੈਨ ਸਰਧਾ ਭਾਉ ਭਗਤੀ ਇਨਾਂ ਵਿਚ ਨਹੀਂ ਰਹਿੰਦੀ ਸ਼ੁਸ਼ਕ ਗਿਆਨੀ ਹੋਕੇ ਹਉਮੈ ਤੇ ਅਹੰਕਾਰ ਨੂੰ ਵਧਾ ਲੈਂਦੇ ਹੈਨ ਮਾਨੋ ਜਹਾਜ ਪਰ ਸਵਾਰ ਹੋਕੇ ਸਮੁਦ੍ਰ ਨਹੀਂ ਤਰਦੇ ਅਪ-ਣੀਆਂ ਬਾਹਵਾਂ ਦੇ ਜੋਰ ਤਰਕੇ ਪਾਰ ਹੋਣਾ ਚਾਹੁੰਦੇ ਹੈਨ। ਤੇ ਨਾਲ ਹੀ ਕੁਰੈਹਤੀਆਂ ਨਾਲ ਰਲਕੇ ਵਰਣ ਆਸ੍ਰਮ ਦੀ ਕ੍ਰਿਯਾ ਜੋ ਕੱਛ ਕ੍ਰਿਪਾਣ ਦੀ ਰਹਿਤ ਹੈ ਇਸਤੋਂ ਭੀ ਬੇਮੁਖ ਹੋ ਜਾਂਦੇ ਹੈਨ। ਸੋ ਇਸ ਪ੍ਰਕਾਰ ਨਿਤਾਪ੍ਰਤਿ ਪੰਥ ਦਾ ਘਾਟਾ ਹੋ ਰਹਿਆ ਹੈ। ਤੇ ਜੋ ਰੋਡੇ ਅਥਵਾ ਲੰਗੋਟੀਬੰਦ ਸਾਧਾਂ ਦੇ ਢਾਹੇ ਨਹੀਂ ਚੜ੍ਹਦੇ ਉਹ ਕੂਕਿਆਂ ਨਾਮ ਧਾਰੀਆਂ ਨਾਲ ਜਾ ਰਲਦੇ ਹੈਨ। ਦੇਖਿਆ ਗਇਆ ਹੈ ਕਿ ਇਸ ਗੁਰਮੰਤ੍ਰ ਲੈਨ ਦੇਨ ਦੀ ਰੀਤੀ ਤੋਂ ਅਜ ਕਲ ਦੇ ਖਾਲਸੇ ਦਾ ਇਨ-ਕਾਰ ਕਰਨਾ ਜੀਕੁਰ ਰੋਡੇ ਅਤੇ ਲੰਗੋਟੀਬੰਦ ਸਾਧਾਂ ਦੇ ਫਿਰਕੇ ਨੂੰ ਅਰ ਸੰਕਰਾਚਾਰਜ ਦੇ ਮਤ ਨੂੰ ਵਧਾ ਫੈਲਾ ਰਹਿਆ ਹੈ ਇਸੀ ਪ੍ਰਕਾਰ ਨਾਮ ਧਾਰੀਆਂ ਦੇ ਟੋਲੇ ਨੂੰ ਭੀ ਅਧਿਕ ਤੋਂ ਅਧਿਕ ਤ੍ਰੱਕੀ ਦੇ ਰਹਿਆ ਹੈ। ਦੇਖਿਆ ਗਇਆ

ਹੈ ਕਿ ਪਿੰਡਾਂ ਦੇ ਪਿੰਡ ਹੀ ਕੂਕਿਆਂ ਦੇ ਉਪਦੇਸੀ ਹੋਂਦੇ ਜਾਂਦੇ ਹੈਨ। ਭਾਂਵੇਂ ਨਾਮ ਧਾਰੀਆਂ ਦਾ ਵਾਧਾ ਖਾਲਸਾ ਪੰਥ ਦਾ ਹੀ ਵਾਧਾ ਹੈ ਤੇ ਗੁਰੂ ਜੀ ਮਹਾਰਾਜ ਦੇ ਪਕੇ ਭਰੋਸੇ ਵਾਲੇ ਹੈਨ ਪਰ ਓਹ ਅਸਲ ਤੱਤ ਖਾਲਸੇ ਵਿਚ ਸ਼ਾਮਲ ਨਹੀਂ ਹੈਨ ਓਹ ਖਾਲਸੇ ਜੀ ਦੀ ਇਕ ਸ਼ਾਖ਼ ਹੈ। ਸੋ ਅਸਲੀ ਬ੍ਰਿਛ ਦੀ ਇਕ ਸ਼ਾਖ਼ ਨਾਲ ਜਾ ਰਲਦੇ ਹੈਨ। ਜਿਸ ਵਿਚ ਨੁਕਸ ਏਹ ਹੈ ਕਿ ਤਖਤਾਂ ਦਰਬਾਰਾਂ ਵਿਚ ਭੀ ਉਨਾਂ ਨੂੰ ਢੁਕਣਾ ਨਹੀਂ ਮਿਲਦਾ ਧਕੇ ਹੋਏ ਤਨਖਾਹੀਏ ਕਰਕੇ ਕਢੇ ਹੋਏ ਹੈਨ। ਅਤੇ ਹੋਰ ਪੋਲਿਟੀਕਲ ਨੁਕਸ ਵਡਾ ਭਾਰੀ ਹੈ। ਅਸਲ ਤੱਤ ਖਾਲਸੇ ਪਰ ਸਰਕਾਰ ਗਵਰਨਮੰਟ ਦਾ ਬਹੁਤ ਭਰੋਸਾ ਅਤੇ ਇਤਬਾਰ ਹੈ ਪਰ ਸ੍ਰਕਾਰ ਨਾਮ ਧਾਰੀਆਂ ਨੂੰ ਮੁਫਸਦ ਤੇ ਬਦਖਵਾਹ ਸਮਝਦੀ ਹੈ। ਜਿਥੇ ਕਿਧਰੇ ਜੋੜਮੇਲ ਵਿਚ ਇਕ ਨਗਰ ਤੋਂ ਦੂਜੇ ਨਗ੍ਰ ਜਾਂਦੇ ਹੈਨ ਤਾਂ ਇਨਾਂ ਨਾਲ ਓਹੀ ਸਲੂਕ ਸ੍ਰਕਾਰ ਵਲੋਂ ਹੋਂਦਾ ਹੈ ਕਿ ਜੋ ਮੁਫਸਦਾਂ ਲੋਕਾਂ ਨਾਲ ਹੋਂਦਾ ਹੈ। ਇਸ ਸਲੂਕ ਨੂੰ ਖਾਲਸੇ ਨਾਲ ਵਰਤਦਿਆਂ ਦੇਖਕੇ ਬਹੁਤਹੀ ਅਫਸੋਸ ਆਂਵਦਾ ਹੈ ਕਿ ਖਾਲਸਾ ਜੀ ਦਾ ਸ੍ਰਕਾਰ ਦੀ ਸੇਵਾ ਵਿਚ ਅਪਣੇ ਲੋਹੂ ਦੀਆਂ ਨਦੀਆਂ ਵਹਾਕੇ ਇਤਬਾਰ ਪੈਦਾ ਕਰਨਾ ਕਿਥੇ ਤੇ ਏਹ ਮੁਫਸਦਾਂ ਵਾਲਾ ਸਲੂਕ ਹੋਣਾ ਕਿਥੇ। ਸੋ ਤਾਤਪਰਯ ਏਹ ਕਿ ਅਜ ਕਲ ਦੇ ਖਾਲਸੇ ਦਾ ਇਸ ਅਸਲ ਅਸੂਲ ਤੋਂ ਇਨਕਾਰੀ ਹੋਣਾ ਏਹ ਫਲ ਦਿਖਲਾ ਰਹਿਆ ਹੈ ਕਿ ਸੈਂਕੜੇ ਹਜਾਰਾਂ ਸਿੰਘਾਂ ਨੂੰ ਸਰਕਾਰ

ਦੇ ਇਤਬਾਰੀ ਅਸਲ ਤੱਤ ਖਾਲਸਾ ਦੇ ਟੋਲੇ ਵਿਚੋਂ ਕਢਕੇ ਉਸ ਸ਼ਾਖ਼ ਵਿਚ ਦਾਖਲ ਕਰ ਰਹਿਆ ਹੈ ਜਿਸਨੂੰ ਸਰਕਾਰੀ ਹਲਕੇ ਵਿਚ ਸਰਕਾਰ ਦਾ ਬਦਖਵਾਹ ਨਿਮਕਹਰਾਮ ਤੇ ਫਸਾਦੀ ਸਮਝਿਆ ਜਾਂਦਾ ਹੈ। ਜੋ ਕਾਬਲ ਅਫਸੋਸ ਹੈ। ਇਸ ਤੋਂ ਬਿਨਾਂ ਇਸ ਅਸਲ ਅਸੂਲ ਦੀ ਪੈਰਵੀ ਵਿਚ ਜੋ ਲਾਭ ਤੇ ਇਸਤੋਂ ਇਨਕਾਰ ਕਰਨ ਵਿਚ ਜੋ ਜੋ ਹਾਨੀਆਂ ਹੈਨ ਬੇਗਿਣਤ ਹੈਨ ਜਿਨਾਂ ਦਾ ਵੇਰਵਾ ਅਸੀਂ ਗ੍ਰੰਥ ਦੇ ਵਧ ਜਾਣੇ ਦੇ ਭੇ ਕਰਕੇ ਨਹੀਂ ਲਿਖਦੇ। ਜੋ ਕੁਛ ਲਿਖਿਆ ਗਇਆ ਪ੍ਰੇਮੀਆਂ ਖੋਜੀਆਂ ਲਈ ਬਹੁਤ ਹੈ ਇਸ਼ਾਰਾ ਹੀ ਕਾਫੀ ਹੈ। ਡਾਂਗ ਦੀ ਲੋੜ ਨਹੀਂ। ਬੇਸਮਝਾਂ ਵਾਸਤੇ ਤਾਂ ਖੁਦਾਇ ਦੀ ਹਸਤੀ ਭੀ ਨਹੀਂ। ਤੇ ਸਮਝ ਵਾਲਿਆਂ ਲਈ ਦੇਹ ਧਾਰੀ ਗੁਰੂ ਦੀ ਸਰਣ ਹੋਣਾ ਨਾਮ ਮੰਤ੍ਰ ਅਰਥਾਤ ਸ਼ਬਦ ( ਵਰਡ ਲਫਜ ) ਦਾ ਦਾਨ ਪ੍ਰਾਪਤ ਕਰਕੇ ਸ੍ਵਾਸ ੨ ਉਸਦਾ ਨਿਰੰਤਰ ਅਭਿਆਸ ਕਰਨਾ ਏਹ ਗਲ ਰੜੇ ਵਿਚ ਪਈ ਹੈ॥

## ਭੋਲਾ ਸਿੰਘ

ਹਾਂ ਏਹ ਗਲ ਤਾਂ ਠੀਕ ਹੈ ਜਿ ਹਿੰਦੂਆਂ ਦੇ ਸਾਰੇ ਹੀ ਫਿਰਕੇ ਇਸ ਗਲ ਨੂੰ ਮੰਨਦੇ ਹੈਨ ਕਿ ਬਗੈਰ ਗੁਰੂ ਧਾਰਨ ਕੀਤੇ ਦੇ ਗਤੀ ਨਹੀਂ ਜੀਕੁਰ ਆਮ ਕਹਾਉਤ ਹੈ ਕਿ ਗੁਰੂ ਬਿਨਾਂ ਗਤਿ ਨਹੀਂ ਸ਼ਾਹ ਬਿਨਾਂ ਪਤਿ ਨਹੀਂ। ਗੁਰੂ ਧਾਰੇ

ਤੋਂ ਬਿਨਾ ਨਿਗੁਰਾ ਅਥਵਾ ਆਪ ਮਤੀਆ ਆਪਾ ਪੰਥੀਆ ਮਨਮਤੀਆ ਹੈ ਜੋ ਏਹ ਗਾਹਲਾਂ ਮੰਨੀਆਂ ਜਾਂਦੀਆਂ ਹੈਨ । ਸੋ ਭਾਵੇਂ ਗੁਰੂ ਧਾਰਨ ਦੀ ਰੀਤੀ ਸਭਨਾਂ ਲੋਕਾਂ ਵਿਚ ਜਰੂਰੀ ਹੈ ਪਰ ਹੋਰ ਲੋਕ ਹੋਰਨਾਂ ਕਰਮ ਕਾਂਡਾਂ ਦੇ ਧੰਦਿਆਂ ਵਿਚ ਫਸਕੇ ਉਨਾਂ ਨੇ ਏਹ ਮੁਖ ਰੀਤੀ ਗੌਨ ਕਰ ਛਡੀ ਹੈ । ਹੋਰ ਮੁਸਲਮਾਨਾਂ ਵਲ ਦੇਖੀਦਾ ਹੈ ਤਾਂ ਉਨਾਂ ਵਿਚ ਭੀ ਮੁਰਸ਼ਦ ਤੋਂ ਬਿਨਾਂ ਛੁਟਕਾਰਾ ਨਹੀਂ ਜਿਸਨੇ ਮੁਰਸ਼ਦ ਨਾ ਪਕੜਿਆ ਹੋਇ ਉਸਨੂੰ ਏਹ ਗਾਹਲ ਦਿਤੀ ਜਾਂਦੀ ਹੈ ਚਲ ਬੇਮੁਰਸ਼ਦਿਆ । ਸੋ ਉਨਾਂ ਵਿਚ ਭੀ ਮੁਰਸ਼ਦ ਪਕੜ ਕੇ ਕਲਾਮ ਲੈਣੀ ਅਰ ਅਪਣਾ ਅਪਣਾ ਮੁਰਸ਼ਦ ਅਰ ਪੀਰਖ਼ਾਨਾ ਕਾਇਮ ਕਰਨਾ ਜਰੂਰੀ ਹੋਂਦਾ ਹੈ । ਪਰ ਗੁਰੂ ਦੇ ਮਤ ਵਿਚ ਤਾਂ ਗਲ ਹੀ ਅਸਲ ਏਹੋ ਆਪਨੇ ਪ੍ਰਗਟ ਕਰਕੇ ਬਰਨਨ ਕੀਤੀ ਹੈ। ਪਰ ਏਹ ਦਸੋ ਅਜੇਹੀ ਰੜੇ ਵਿਚ ਪਈ ਹੋਈ ਗਲ ਤੋਂ ਲੋਕਾਂ ਦੇ ਇਨਕਾਰ ਕਰਨ ਦਾ ਅਸਲ ਕਾਰਨ ਕੀ ਹੈ ॥

## ਬਿਬੇਕਾ ਸਿੰਘ

ਅਸਲ ਕਾਰਣ ਤਾਂ ਜੀਵਾਂ ਦੇ ਪੂਰਬਲੇ ਖੋਟੇ ਸੰਸਕਾਰਾਂ ਦਾ ਹੋਣਾ ਅਰ ਉਨਾਂ ਉਤਮ ਭਾਗਾਂ ਦਾ ਨਾ ਹੋਣਾ ਹੈ ਜੋ ਮੁਕਤਿ ਦੇ ਦੇਣੇ ਵਾਲੇ ਇਸ ਮੇਲ ਦੇ ਮਿਲਾਉਣ ਦੇ ਉਪਯੋਗੀ ਹੈਨ । ਤੇ ਹੋਰ ਜਾਹਿਰੀ ਕਾਰਣ ਉਨਾਂ ਖੋਟੇ ਸੰਸ-

ਕਾਰਾਂ ਦੀ ਪ੍ਰੇਰਨਾ ਕਰਕੇ ਏਹ ਹੈਨ ਕਿ ਅਜਕਲ ਖਾਲਸਾ ਪੰਥ ਦੇ ਵਿਚ ਦੋ ਪ੍ਰਕਾਰ ਦੇ ਲੋਕ ਹੈਨ ਇਕ ਆਮ ਦੂਜੇ ਖਾਸ। ਸੋ ਆਮ ਕਿਸਮ ਦੇ ਲੋਕਾਂ ਨੂੰ ਇਸ ਅਸੂਲ ਤੋਂ ਇਨਕਾਰ ਕਰਨ ਦਾ ਏਹ ਕਾਰਣ ਹੈ ਕਿ ਅਪਣੀ ਤਾਂ ਉਨਾਂ ਲੋਕਾਂ ਨੂੰ ਸਮਝ ਹੀ ਨਹੀਂ। ਜਿਸ ਕਰਕੇ ਕਿਸੀ ਗਲ ਦਾ ਖੋਜ ਕਢ ਸਕਣ । ਜਮਦਿਆਂ ਸੁਰਤ ਸੰਭਾਲਦਿਆਂ ਹੀ ਸਕੂਲਾਂ ਮਦਰਸਿਆਂ ਵਿਚ ਦਾਖਲ ਹੋਗਏ ਅਨਮਤੀਆਂ ਨਾਲ ਮੇਲ ਜੋਲ ਹੋ ਗਇਆ ਓਹੋ ਜੇਹੇ ਖਿਯਾਲ ਇਨਾਂ ਦੇ ਭੀ ਹੋਗਏ। ਅਪਣੇ ਧਰਮ ਪੰਥ ਦੇ ਅਸੂਲਾਂ ਦੀ ਤਾਂ ਪਹਿਲਾਂ ਤੋਂ ਹੀ ਖਬਰ ਸ੍ਰੋਤ ਨਾ ਪਈ। ਸੋ ਏਹੋ ਜੇਹੇ ਭੋਲੇ ਭਕਰਿਆਂ ਨੂੰ ਕੁਛ ਕਰਨ ਕਰਾਉਣ ਵਾਲੀ ਗਲ ਦਸੋ ਤਾਂ ਮੂਹ ਮਾਰਦੇ ਹੈਨ। ਤੇ ਨਾ ਕਰਨ ਵਾਲੀ ਗਲ ਪਰ ਤਿਆਰ ਹੋਜਾਂਦੇ ਹੈਨ। ਤੇ ਏਹ ਭੀ ਇਨਾਂ ਦਾ ਹੈ ਕਿ ਜਿਧਰ ਕਿਸੀਨੇ ਹੱਕਿਆ ਉਧਰ ਹੀ ਦੌੜ ਪਏ। ਜੀਕੁਰ ਖਾਲਸਾ ਅਖਬਾਰ ਦੀ ਨਕੇਲ ਇਨਾਂ ਦੇ ਨਕ ਵਿਚ ਪਈ ਹੈ। ਜਿਧਰ ਏਡੀਟਰ ਲਈਜਾਂਦਾ ਹੈ ਪਿਛੇ ਚਲੇ ਜਾਂਦੇ ਹੈਨ। ਦੂਜੇ ਖਾਸ ਕਿਸਮ ਦੇ ਲੋਕਾਂ ਵਿਚੋਂ ਕਿਸੀ ਨਾ ਕਿਸੀ ਖਾਸ ਗਲ ਕਰਕੇ ਆਮ ਵਿਚ ਮਸ਼ਹੂਰੀ ਹੋਗਈ ਹੈ। ਦਸ ਆਦਮੀ ਉਨਾਂ ਦੇ ਮਗਰ ਹੋ ਪਏ ਹੈਨ। ਤਾਂ ਓਹ ਐਸੇ ਸ਼ਰਮ ਵਿਚ ਫਸ ਗਿਆ ਹੈ ਕਿ ਜੇ ਮੈਂ ਕਿਸੀ ਦੇ ਪਾਸ ਜਾਵਾਂਗਾ ਤਾਂ ਲੋਕ ਮੈਨੂੰ ਕੀ ਕੈਹਣਗੇ ਕਿ ਅਜੇ ਤਕ ਇਹ ਅਜਾਣ ਹੀ ਹੈ। ਐਸੇ ਲੋਕ ਤਾਂ ਇਸੀ ਸ਼ਰਮ

ਵਿਚ ਹੀ ਡੁਬਕੇ ਅਪਣਾ ਆਪ ਚੌੜ ਕਰ ਬੈਠੇ ਹੈਨ । ਸੋ ਦੂਜੇ ਦੇ ਅਗੇ ਜਾ ਕੇ ਨਿਵਣਾ ਤਾਂ ਇਨਾਂ ਨੂੰ ਜਵਾਨਾਂ ਮਰਗੀ ਦੇ ਤੁਲ ਹੋ ਗਇਆ ਹੈ ਇਸ ਵਿਚ ਉਹ ਮਾਨ ਹਾਨੀ ਸਮਝਦੇ ਹੈਨ । ਸੋ ਐਸੇ ਲੋਕਾਂ ਨੇ ਆਮ ਲੋਕਾਂ ਬਹੁਤਿਆਂ ਨੂੰ ਕਈ ਗੱਲਾਂ ਕਰਕੇ ਅਪਣੇ ਮਗਰ ਲਾਇਆ ਹੋਂਦਾ ਹੈ ਅਪਣੀ ਤਰਾਂ ਉਨਾਂ ਨੂੰ ਭੀ ਗੁਰਮੰਤ੍ਰ ਤੋਂ ਹੀਨ ਛੂਛਾ ਰਖਦੇ ਹੈਨ। ਜਦ ਕੋਈ ਪ੍ਰਸੰਗ ਆ ਬਣੇ ਤਾਂ ਵਿਚਾਰੇ ਭੋਲੇ ਭਾਲੇ ਲੋਕਾਂ ਦੀ ਬੁਧੀ ਉਤੇ ਕਈ ਢੁਚਰ ਬਣਾ ਕੇ ਪਰਦਾ ਪਾ ਦੇਂਦੇ ਹੈਨ। ਹੋਰ ਏਹ ਭੀ ਇਕ ਕਾਰਣ ਦੇਖਿਆ ਗਇਆ ਹੈ ਕਿ ਜੇਕਰ ਪਹਿਲਾਂ ਅਜਾਣ ਵਿਦਿਯਾ ਵਿਚ ਕੋਈ ਲੇਖ ਅਥਵਾ ਪੁਸਤਕ ਇਸ ਅਸੂਲ ਦੇ ਵਿਰੁਧ ਲਿਖ ਬੈਠੇ ਹੈਨ ਯਾ ਕਿਧਰੇ ਲੈਕਚਰ ਵਿਯਾਖ੍ਯਾਨ ਉਲਟਾ ਦੇ ਬੈਠੇ ਹੈਨ ਤਾਂ ਬਸ ਪਤਾ ਲਗਣੇ ਪਰ ਭੀ ਅਪਣਾ ਹਠ ਪਿੱਟੀ ਜਾਂਦੇ ਹੈਨ ਇਸੀ ਵਿਚ ਅਮੋਲਕ ਜਨਮ ਖਵਾਰ ਕਰ ਲੈਂਦੇ ਹੈਨ । ਹੋਰ ਕਈ ਲੋਕ ਇਕ ਇਸ ਬਡੇ ਕਾਰਣ ਕਰਕੇ ਇਸ ਅਸੂਲ ਦੇ ਵਿਰੁਧ ਹੋਗਏ ਹੈਨ ਕਿ ਅਜ ਕਲ ਔਨਰੇਬਲ ਸਰ ਬਾਬਾ ਖੇਮਸਿੰਘ ਸਾਹਿਬ ਕੇ. ਸੀ. ਆਈ. ਜੀ. ਥੀਂ ਆਦਿ ਲੈਕੇ ਹੋਰ ਜੋ ਜੋ ਸਿਖਾਂ ਦੇ ਗੁਰੂ ਤੇਜ ਪ੍ਰਤਾਪ ਵਾਲੇ ਹੈਨ ਸੋ ਓਹ ਲੋਕ ਇਨਾਂਦਾ ਤੇਜ ਪ੍ਰਤਾਪ ਸੂਰਜ ਦੀ ਨਿਆਂਈਂ ਦੇਖ ਕੇ ਉਲੂਆਂ ਦੀ ਤਰਾਂ ਸਹਾਰ ਨਹੀਂ ਸਕਦੇ । ਇਨਾਂ ਨਾਲ ਈਰਖਾ ਤੇ ਖਿਥਾਦ ਕਰਦੇ ਹੈਨ। ਐਸੇ ਹੀ ਲੋਕਾਂ ਪਰ ਗੁਰੂ

ਗ੍ਰੰਥ ਸਾਹਿਬ ਜੀ ਦੇ ਐਸੇ ਬਚਨ ਹੈਨ ॥

ਨਿੰਦਕ ਦੁਸਟ ਵਡਿਆਈ ਦੇਖ ਨ ਸਕਨੀ
ਉਨਾ ਪਰਾਇਆ ਭਲਾ ਨਾ ਸੁਖਾਈ ॥
ਕਿਆ ਹੋਵੈ ਕਿਸ ਹੀ ਦੈ ਝਖਮਾਰੀ
ਜਾਂ ਕਰਤੇ ਆਪ ਬਣਾਈ ॥

ਸੋ ਏਹ ਲੋਕ ਚਾਹੁੰਦੇ ਹੈਨ ਕਿ ਇਨਾਂ ਦਾ ਤੇਜ ਪ੍ਰਤਾਪ ਘਟਾ ਦੇਈਏ ਇਨਾਂ ਨੂੰ ਏਹ ਵੈਹਮ ਹੋ ਗਇਆ ਹੈ ਏਹ ਸਮਝਦੇ ਹੈਨ ਕਿ ਜੇਕਰ ਇਸ ਗੁਰੂ ਧਾਰਨ ਦੇ ਅਸੂਲ ਨੂੰ ਮੰਨ ਲਇਆ ਅਤੇ ਹੋਰਨਾਂ ਲੋਕਾਂ ਨੂੰ ਭੀ ਇਸ ਅਸੂਲ ਦੇ ਮੰਨਨ ਦਾ ਮੌਕਿਆ ਦਿਤਾ ਤਾਂ ਇਨਾਂ ਦਾ ਹੋਰ ਤੇਜ ਪ੍ਰਤਾਪ ਵਧ ਜਾਏਗਾ ਤੇ ਇਸ ਵਿਚ ਉਨਾਂ ਨੇ ਏਹ ਭੀ ਸਮਝ ਰਖਿਆ ਹੈ ਕਿ ਅਸਾਂ ਲੋਕਾਂ ਨੂੰ ਭੀ ਇਨਾਂ ਦੀ ਹੀ ਸਰਣ ਪਕੜਨੀ ਪਵੇਗੀ। ਤਾਂ ਆਉ ਇਸ ਗੁਰੂ ਧਾਰਨ ਦੇ ਅਸੂਲ ਤੋਂ ਹੀ ਮੁਕਰ ਕੇ ਤੇ ਹੋਰਨਾਂ ਨੂੰ ਮੁਕਰਾਈਏ। ਜਿਸ ਕਰਕੇ ਉਨਾਂ ਦਾ ਪ੍ਰਤਾਪ ਹੋਰ ਨਾ ਵਧੇ ਤੇ ਸਾਨੂੰ ਭੀ ਉਨਾਂ ਦੇ ਅਧੀਨ ਨਾ ਹੋਣਾ ਪਵੇ। ਸੋ ਉਨਾਂ ਨੂੰ ਇਸ ਦੁਰਮਤ ਦੇ ਖਿਯਾਲ ਨੂੰ ਫੈਲਾਣੇ ਵਾਸਤੇ ਅਜਕਲ ਦੇ ਨੌਜੁਵਾਨ ਖਾਲਸੇ ਜਿਨਾਂ ਨੂੰ ਆਰਯਾ ਸਮਾਜੀ ਖਿਯਾਲਾਂ ਦੀ ( ਕਿ ਗੁਰੂ ਡੰਮ ਹਮਾਰੇ ਮੇਂ ਨਹੀਂ ਹੈ ) ਚਾਖ ਲਗੀ ਹੋਈ ਸੀ ਸੈਨਾ ਮਿਲ ਗਈ। ਬਸ ਫਿਰ ਕੀ ਸੀ। ਨੌਜੁਵਾਨ ਖਾਲਸੇ ਨੂੰ ਅਪਣੇ ਆਰਯਾ ਸਮਾਜੀ ਖਿਯਾਲਾਂ ਦੇ ਮਤਾਬਕ ਤਾਲੀਮ ਮਿਲਨ ਲਗ

ਪਈ ਤਾਂ ਨੌਜੁਵਾਨ ਖਾਲਸਾ ਸਨਮੁਖ ਦੇ ਬਦਲੇ ਬੇਮੁਖ ਤੇ ਗੁਰਮੁਖ ਦੇ ਬਦਲੇ ਮਨਮੁਖ ਤੇ ਗੁਰਮਤੀਏ ਦੀ ਥਾਂ ਮਨ ਮਤੀਆ ਗੁਰਸੇਵੀ ਦੀ ਥਾਂ ਗੁਰਗੋਪ ਸਿਖ ਦੀ ਥਾਂ ਸਾਕਤ ਤੇ ਗੁਰਉਸਤਤਿ ਕਰਨ ਵਾਲੇ ਦੇ ਬਦਲੇ ਗੁਰਨਿੰਦਕ ਹੋਨ ਲਗ ਪਇਆ । ਅਰ ਲਗੇ ਗੁਰੂ ਗ੍ੰਥ ਸਾਹਿਬ ਜੀ ਦੀ ਬਾਣੀ ਦੇ ਅਰਥ ਉਲਟੇ ਕਰਨੇ ਅਰ ਮਨਘੜਤ ਨਿਗੁਰਿਆਂ ਵਾਲੀਆਂ ਗੱਪਾਂ ਚਲਾਣੇ । ਪਰ ਓਹ ਈਰਖਾ ਕਰਨ ਵਾਲੇ ਲੋਕ ਉਤਲੇ ਬਚਨ ਮੂਜਬ ਏਹ ਨਹੀਂ ਜਾਣਦੇ ਕਿ ਸਾਡੇ ਝਖ ਮਾਰੇ ਕੀ ਬਣਦਾ ਹੈ । ਜਿਸਨੂੰ ਅਕਾਲਪੁਰਖ ਜੀ ਨੇ ਵਡਾ ਕੀਤਾ ਹੈ ਉਸ ਦੀ ਵਡਿਆਈ ਦੇ ਮੇਟਣ ਨੂੰ ਕੋਈ ਸਾਮ੍ਥ ਨਹੀਂ ਹੋਸਕਦਾ । ਕੁਨਾਲੀ ਦੇ ਨਾਲ ਸੂਰਜ ਚੰਦ੍ਮੇ ਦੀ ਜੋਤ ਨਹੀਂ ਢਕੀ ਜਾਂਦੀ । ਫਿਰ ਪ੍ਾਲਬਧ ਹਰ ਕਿਸੀ ਦੀ ਅਪਣੇ ਅਪਣੇ ਨਾਲ ਹੈ ਕੋਈ ਕਿਸੀ ਦੀ ਪ੍ਾਲਬਧ ਖੋਹ ਨਹੀਂ ਸਕਦਾ । ਤੇ ਨਾ ਹਟਾਇ ਸਕਦਾ ਹੈ ਤੇ ਏਹ ਭੀ ਇਨਾਂ ਨੂੰ ਖਬਰ ਨਹੀਂ ਕਿ ਸਾਹਿਬ ਬਾਬਾ ਖੇਮ ਸਿੰਘ ਜੀ ਮਹਾਰਾਜ ਨੇ ਅਥਵਾ ਹੋਰ ਕਿਸੀ ਇਕ ਨੇ ਸਾਰੇ ਪੰਥ ਦਾ ਠੇਕਾ ਹੀ ਨਹੀਂ ਚੁਕਿਆ ਹੋਇਆ ਸੋ ਇਨਾਂ ਦੀ ਸਰਣ ਪਕੜਨੀ ਭਾਗਾਂ ਪਰ ਹੈ । ਏਹ ਕੋਈ ਜਰੂਰੀ ਨਹੀਂ ਕਿ ਜਿਨਾਂ ਨੇ ਗੁਰੂ ਧਾਰਨਾ ਹੋਵੇ ਇਨਾਂ ਨੂੰ ਹੀ ਧਾਰੇ ਇਨਾਂ ਦੇ ਬਿਨਾਂ ਹੋਰ ਕਿਸੀ ਨੂੰ ਨਾ ਧਾਰੇ । ਸੋ ਖਾਲਸਾ ਪੰਥ ਵਿਚੋਂ ਹੀ ਇੰਨਤਖ਼ਾਬ ਅਰਥਾਤ ਚੋਣ

ਕਰਨੀ ਹੈ । ਇਨਾਂ ਤੋਂ ਬੇਹਤਰ ਕੋਈ ਹੋਰ ਗੁਰੂ ਜਿਸ ਕਿਸੀ ਨੂੰ ਲਭੇ ਬੇਸ਼ਕ ਉਸੀ ਨੂੰ ਧਾਰਨ ਕਰੇ । ਪਰ ਗੁਰਮਤ ਦੇ ਅਸਲ ਅਸੂਲ ਤੋਂ ਤਾਂ ਪਤਿਤ ਹੋਕੇ ਭ੍ਰਸਟ ਨਾ ਹੋਵੇ। ਨਿਗੁਰਾ ਤਾਂ ਨਾ ਰਹੇ। ਭਾਈ ਗੁਰਦਾਸ ਜੀ ਦਾ ਬਚਨ ਹੈ॥

ਨਿਗੁਰੇ ਤੁਲ ਨ ਹੋਰ ਕੋ ਸਿਰਜਨ ਹਾਰੈ
ਸਿਰਠ ਉਪਾਈ । ਮਾਤਾ ਪਿਤਾ ਨਾ ਗੁਰ
ਸਰਣਾਈ ॥

## ਭੋਲਾ ਸਿੰਘ

ਕਈ ਲੋਕ ਏਹ ਭੀ ਕਹਿੰਦੇ ਹੈਨ ਕਿ ਹੋਰ ਗੁਰੂ ਦੀ ਕੋਈ ਲੋੜ ਨਹੀਂ ਗੁਰੂ ਗ੍ਰੰਥ ਸਾਹਿਬ ਜੀ ਹੀ ਗੁਰੂ ਹੈ ਕੇਵਲ ਗਿਆਨੀ ਦੀ ਲੋੜ ਹੈ ਜੋ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਕਰਕੇ ਸਮਝਾ ਦੇਵੇ । ਸੋ ਇਸ ਆਪ ਦੇ ਪਿਛਲੇ ਕਥਨ ਤੋਂ ਮੈਂ ਸਮਝ ਲਇਆ ਹੈ ਕਿ ਗਿਆਨੀ ਜਿਸ ਅਰਥ ਨੂੰ ਸਮਝਾਏਗਾ ਓਸ ਅਰਥ ਥੀਂ ਏਹੁ ਪ੍ਰਗਟ ਹੋਵੇਗਾ ਕਿ ਗੁਰੂ ਪਾਸੋਂ ਨਾਮ ਪ੍ਰਾਪਤ ਕਰਕੇ ਉਸਦਾ ਅਭਿ-ਯਾਸ ਕਰੋ। ਪਰ ਆਪ ਕਹੋ ਕਿ ਗਿਆਨੀ ਨੂੰ ਕੀ ਜਾਣਨਾ ਚਾਹੀਏ ॥

## ਬਿਬੇਕਾ ਸਿੰਘ

ਜੇ ਉਹ ਗਿਆਨੀ ਖਾਲੀ ਕਥਾ ਸੁਣਾਉਣ ਵਾਲਾ ਹੈ ਤਾਂ ਉਸ ਨੂੰ ਗਿਆਨੀ ਸਮਝੋ ਤੇ ਜੇਕਰ ਗਿਆਨੀ ਗੁਰੂ

ਗ੍ਰੰਥ ਸਾਹਿਬ ਆਦਿਕਾਂ ਦੇ ਅਰਥ ਪੜ੍ਹਾਉਣੇ ਵਾਲਾ ਹੈ ਤਾਂ ਓਹ ਭੀ ਗੁਰੂ ਹੈ ਪਰ ਏਹ ਉਸ ਪ੍ਰਕਾਰ ਦਾ ਗੁਰੂ ਨਹੀਂ ਜਿਸਦੀ ਲੋੜ ਤੇ ਮਹਿਮਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪ੍ਰਗਟ ਕਰ ਰਹੀ ਹੈ ਸੋ ਓਹ ਨਾਮ ਦਾਤਾ ਗੁਰੂ ਹੈ ਤੇ ਏਹ ਗਿਆਨੀ ਬਾਣੀ ਦੇ ਅਰਥ ਪੜ੍ਹਾਉਣ ਵਾਲਾ ਵਿਦਿਯਾ ਗੁਰੂ ਹੈ। ਭਾਵੇਂ ਵਿਦਿਆ ਗੁਰੂ ਭੀ ਹੋਵੇ ਪਰ ਜਦ ਤਕ ਉਸ ਨੇ ਆਪ ਨਾਮ ਦਾ ਦਾਤਾ ਗੁਰੂ ਨਹੀਂ ਧਾਰਨ ਕੀਤਾ ਤਦ ਤਕ ਓਹ ਗਿਆਨੀ ਆਪ ਲਪੋੜ ਸੰਖੀਆ ਤੇ ਨਿਗੁਰਾ ਹੈ। ਕਈ ਬੜੇ ੨ ਮਸ਼ਹੂਰ ਗਿਆਨੀ ਭੀ ਨਿਗੁਰੇ ਦੇਖੇ ਗਏ। ਉਨਾਂਦੀਆਂ ਕਥਾ ਵਿਯਾਖਯਾਨਾਂ ਤੇ ਲੇਖਾਂ ਤੋਂ ਹੀ ਪਤਾ ਲਗ ਜਾਂਦਾ ਹੈ ਕਿ ਏਹ ਨਿਗੁਰਾ ਗਿਆਨੀ ਹੈ। ਕਿਉਂ ਜਿ ਗੁਰੂ ਬਾਣੀ ਦੇ ਅਰਥ ਵਿਚ ਜੋ ਅਸਲ ਭਾਵ ਹੋਂਦਾ ਹੈ ਉਸ ਤਕ ਉਸਦੀ ਪਹੁਚ ਨਹੀਂ ਹੋਂਦੀ ਥੱਲੇ ਹੀ ਰਹਿ ਜਾਂਦਾ ਹੈ ਤੇ ਓਹ ਉਪਰ ਉਪਰ ਹੀ ਤਰ ਜਾਂਦਾ ਹੈ। ਬਾਣੀ ਦੇ ਅਸਲ ਭਾਵ ਦਾ ਪਤਾ ਗੁਰੂ ਵਾਲੇ ਨੂੰ ਲਗਦਾ ਹੈ। ਜੀਕੂਰ ਰਾਗੀ ਰਾਗ ਗਾਉਂਦੇ ਹੈਨ ਤਾਂ ਸਭ ਕੋਈ ਸੁਣਦਾ ਹੈ ਪਰ ਜਿਸਨੂੰ ਰਾਗੀ ਗੁਰੂ ਦ੍ਵਾਰਾ ਰਾਗ ਦੀ ਸੂਝ ਹੋਈ ਹੋਂਦੀ ਹੈ ਓਹੀ ਸਮਝ ਸਕਦਾ ਹੈ ਕਿ ਏਹ ਆਸਾ ਹੈ ਰਾਮਕਲੀ ਹੈ ਏਹ ਭੈਰੋ ਹੈ ਏਹ ਦੇਵਗੰਧਾਰ ਹੈ ਏਹ ਭੈਰਵੀ ਏਹ ਬਿਲਾਵਲ ਹੈ। ਤੇ ਜਿਸਨੇ ਕਿਸੀ ਰਾਗੀ ਪਾਸੋਂ ਸੂਝ ਨਹੀਂ ਲਈ ਓਹ ਅਪਣੀ ਗਾਈ ਸੁਰ ਦਾ ਰਾਗ ਭੀ ਨਹੀਂ ਪਛਾਣ ਸਕਦਾ ਇਸੀ

ਪ੍ਰਕਾਰ ਨਿਗੁਰਾ ਗਿਆਨੀ ਅਪਣੇ ਕੀਤੇ ਅਰਥਾਂ ਨੂੰ ਆਪ ਹੀ ਨਹੀਂ ਸਮਝ ਸਕਦਾ॥

## ਭੋਲਾ ਸਿੰਘ

ਐਸੇ ਗਿਆਨੀਆਂ ਨੂੰ ਜਿਨਾਂ ਨੇ ਗੁਰੂ ਧਾਰਨ ਨਹੀਂ ਕੀਤਾ ਅਰਥਾਤ ਗੁਰੂ ਧਾਰਕੇ ਨਾਮ ਦਾਨ ਪ੍ਰਾਪਤ ਕਰਕੇ ਅਭਿਯਾਸ ਨਹੀਂ ਕੀਤਾ ਉਸਨੂੰ ਗੁਰਬਾਣੀ ਦੇ ਅਰਥ ਕਰਨ ਵਿਚ ਅਸਲੀ ਅਰਥ ਭਾਵ ਦਾ ਪਤਾ ਨਾ ਲਗਣ ਦਾ ਕੋਈ ਨਮੂਨਾ ਦਸੋ ਜਿਸ ਕਰਕੇ ਸਮਝ ਆਵੇ ਕਿ ਇਸ ਵਿਚ ਕੀ ਭੇਦ ਹੈ॥

## ਬਿਬੇਕਾ ਸਿੰਘ

ਸ੍ਰੀ ਗੁਰੂ ਪੰਜਵੀਂ ਪਾਤਸ਼ਾਹੀ ਦੇ ਸਬਦ ਦੇ ਏਹ ਦੋ ਪਦ ਅਸੀਂ ਇਸ ਨਮੂਨੇ ਵਿਚ ਪੇਸ਼ ਕਰਕੇ ਆਪਨੂੰ ਦਸਦੇ ਹਾਂ। ਸੋ ਉਹ ਬਚਨ ਏਹ ਹੈਨ॥

ਗੁਰ ਬੋਹਿਥ ਤਾਰੇ ਭਵ ਪਾਰਿ। ਗੁਰ ਸੇਵਾ ਜਮ ਤੇ ਛੁਟਕਾਰਿ। ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ। ਗੁਰ ਕੈ ਸੰਗਿ ਸਗਲ ਨਿ-ਸਤਾਰਾ। ਗੁਰ ਪੂਰਾ ਪਾਈਐ ਵਡਭਾਗੀ। ਗੁਰ ਕੀ ਸੇਵਾ ਦੂਖ ਨ ਲਾਗੀ। ਗੁਰ ਕਾ ਸਬਦੁ ਨ ਮੇਟੈ ਕੋਇ। ਗੁਰੁ ਨਾਨਕੁ ਨਾਨਕੁ ਹਰਿ ਸੋਇ॥

ਹੁਣ ਗੁਰ ਬਾਣੀ ਦੇ ਬਚਨ ਵਿਚ ਇਕ "ਗੁਰੂ" ਪਦ ਹੈ। ਅਤੇ ਦੂਜਾ "ਗੁਰਮੰਤ੍ਰ" ਤੇ "ਸਬਦ" ਪਦ ਹੈ। ਸੋ ਨਿਗੁਰਾ ਗਿਆਨੀ ਗੁਰੂ ਪਦ ਦਾ ਅਰਥ ਗੁਰੂ ਹੀ ਕਰ ਜਾਇਗਾ ਪਰ ਏਹ ਪਤਾ ਨਹੀਂ ਦਸ ਸਕੇਗਾ ਕਿ ਗੁਰੂ ਪਦ ਜੋ ਬਹੁਤਿਆਂ ਪਰ ਵਰਤਿਆ ਜਾਂਦਾ ਹੈ ਜੈਸੇ ਕਿ ॥੧ ਅਕਾਲ ਪੁਰਖ ਭੀ ਗੁਰੂ ॥ ੨ ਗੁਰੂ ਨਾਨਕ ਆਦਿਕ ਦਸ ਪਾਤਸ਼ਾਹੀ ਜੀ ਮਹਾਰਾਜ ਭੀ ਗੁਰੂ ॥ ੩ ਗੁਰੂ ਗ੍ਰੰਥ ਸਾਹਿਬ ਜੀ ਭੀ ਗੁਰੂ ॥ ੪ ਬਾਣੀ ਭੀ ਗੁਰੂ ॥ ੫ ਸਬਦ ਭੀ ਗੁਰੂ ॥ ੬ ਅਸ ਕ੍ਰਿਪਾਣ ਖੰਡੋ ਖੜਗ ਆਦਿਕ ਸ਼ਸਤ੍ਰ ਭੀ ਗੁਰੂ ॥ ੭ ਸਤਿ ਸਬਦ ਦਾ ਉਪਦੇਸਟਾ ਮਹਾਤਮਾ ਭੀ ਗੁਰੂ ॥ ੮ ਅੰਮ੍ਰਿਤ ਦਾਤਾ ਭੀ ਗੁਰੂ ॥ ੯ ਕਾਰ ਲੈਨ ਵਾਲਾ ਭੀ ਗੁਰੂ ॥ ੧੦ ਵਿਦਯਾ ਗੁਰੂ ॥ ੧੧ ਕਸਬ ਗੁਰੂ ॥ ੧੨ ਜੋ ਉਮਰ ਵਿਚ ਅਥਵਾ ਮਾਤਾ ਪਿਤਾ ਤੋਂ ਲੈਕੇ ਸਾਕ ਦਾਰੀ ਵਿਚ ਅਥਵਾ ਕਿਸੀ ਗੁਣ ਵਿਦਯਾ ਆਦਿਕਾਂ ਵਿਚ ਵਡਾ ਹੋਵੇ ਓਹ ਭੀ ਗੁਰੂ ਕਿਉਂ ਜਿ ਏਹ ਸਾਰੇ ਗੁਰ ਜਨ ਕਹੇ ਗਏ ਹੈਨ ॥ ਸੋ ਨਿਗੁਰਾ ਗਿਯਾਨੀ ਇਨਾਂ ੧੨ ਪ੍ਰਕਾਰ ਦੇ ਗੁਰੂਆਂ ਵਿਚੋਂ ਏਹ ਪਤਾ ਨਹੀਂ ਦਸੇਗਾ ਕਿ ਕੇਹੜਾ ਗੁਰੂ ਸੰਸਾਰ ਸਮੁਦ੍ਰ ਤੋਂ ਪਾਰ ਕਰਨਵਾਲਾ ਬੋਹਿਥਾ ਹੈ। ਤੇ ਕੇਹੜੇ ਗੁਰੂ ਦੀ ਸੇਵਾ ਜਮਤੋਂ ਛੁਟਕਾਰਾ ਦਿਲਾਉਂਦੀ ਹੈ। ਤੇ ਕੇਹੜੇ ਗੁਰੂ ਦੇ ਨਾਲ ਸੰਗਤ ਹੋਣੇ ਕਰਕੇ ਸਭਨਾਂ ਦਾ ਨਿਸਤਾਰਾ ਹੋਂਦਾ ਹੈ। ਤੇ ਵਡਿਆਂ ਭਾਗਾਂ ਕਰਕੇ ਕੇਹੜਾ ਗੁਰੂ ਪਾਈਦਾ

ਹੈ। ਅਰ ਕੇਹੜੇ ਗੁਰੂ ਦੀ ਸੇਵਾ ਕਰਨੇ ਕਰਕੇ ਦੁਖ ਨਹੀਂ ਲਗਦਾ ਇਸੀ ਪ੍ਰਕਾਰ ਦੂਜਾ ਪਦ ਜੋ "ਸਬਦ" ਹੈ ਸੋ ਨਿਗੁਰੇ ਨੂੰ ਇਸਦਾ ਪਤਾ ਭੀ ਨਹੀਂ ਲਗਦਾ ਕਿ ਸਬਦ ਕੇਹੜਾ ਹੈ ਓਹ ਜਾਣੇਗਾ ਕਿ ਰਾਗਾਂ ਦੇ ਜੋ ਦੁਪਦੇ ਤ੍ਰਿਪਦੇ ਚਉਪਦੇ ਛਕੇ ਅਸਟਪਦੇ ਸੋਲਹੇ ਆਦਿਕ ਭੀ ਸਬਦ ਹੀ ਕਹੇ ਜਾਂਦੇ ਹੈਨ ਓਹੀ ਸਬਦ ਕੋਈ ਹੋਵੇਗਾ। ਜੇਕਰ ਬਹੁਤ ਕਰੇਗਾ ਤਾਂ ਸਬਦ ਦਾ ਅਰਥ ਗੁਰੂ ਦਾ ਉਪਦੇਸ ਕਰ ਦੇਵੇਗਾ। ਤੇ ਉਪਦੇਸ ਦਾ ਨਿਰਨਾ ਪੁਛੋਗੇ ਤਾਂ ਕਹੇਗਾ ਕਿ ਗੁਰੂ ਕਾ ਉਪਦੇਸ ਏਹੁ ਹੈ ਸਵੇਰੇ ਜਪ ਸਾਹਿਬ ਸ਼ਾਮ ਨੂੰ ਰਹਿਰਾਸ ਰਾਤ ਨੂੰ ਕੀਰਤਨ ਸੋਹਿਲੇ ਦਾ ਇਸੀ ਪ੍ਰਕਾਰ ਸੁਖਮਨੀ ਸਾਹਿਬ ਆਦਿਕ ਬਾਣੀ ਦਾ ਪਾਠ ਕਰੋ। ਹੋਰ ਪੁਛੋ ਤਾਂ ਕਹੇਗਾ ਧਰਮ ਦੀ ਕ੍ਰਿਤ ਕਰੋ ਸਚ ਬੋਲੋ ਪਰ ਇਸਤ੍ਰੀ ਆਦਿਕਾਂ ਦਾ ਤਿਆਗ ਕਰੋ। ਬਸ ਏਹੋ ਜੇਹੇ ਹੀ ਪਤੇ ਦੇਵੇਗਾ। ਪਰ ਇਸ ਨਿਗੁਰੇ ਗਿਆਨੀ ਨੂੰ ਏਹ ਨਹੀਂ ਪਤਾ ਲਗਣਾ ਕਿ ਇਸ ਬਚਨ ਦੇ ਵਿਚ ਜਿਸ ਗੁਰੂ ਦੀ ਮਹਿਮਾ ਲਿਖੀ ਹੈ ਓਹ ਕੇਵਲ ਉਸੀ ਗੁਰੂ ਦੀ ਹੈ ਜਿਸਤੋਂ ਗੁਰਮੰਤ੍ਰ ਸਬਦ ਪ੍ਰਾਪਤ ਹੋਂਦਾ ਹੈ। ਅਰਥਾਤ ੧੧ ਪ੍ਰਕਾਰ ਦੇ ਗੁਰੂਆਂ ਵਿਚੋਂ ੭ ਸਤਵੀਂ ਪ੍ਰਕਾਰ ਦੇ ਸਤਿ ਸਬਦ ਦੇ ਉਪਦੇਸ਼ਟਾ ਮਹਾਤਮਾ ਗੁਰੂ ਦੀ ਮਹਿਮਾ ਹੈ। ਅਰ ਇਸੀ ਗੁਰੂ ਦੇ ਹੋਣੇ ਕਰਕੇ ਸਬਪ੍ਰਕਾਰ ਦੇ ਗੁਰੂ ਸਿਧ ਹੋਕੇ ਸਫਲ ਹੋਂਦੇ ਹੈਨ। ਤੇ ਗੁਰ ਮੰਤ੍ਰ ਸਬਦ ਉਸੀ ਸਤਿ ਸਬਦ

ਪਦਾਰਥ ਦਾ ਪਤਾ ਹੈ ਜੋ ਕੰਨਾਂ ਦੁਵਾਰਾ ਉਹ ਉਪਦੇਸਟਾ ਗੁਰੂ ਬਖਸ਼ਕੇ ਰਿਦੇ ਵਿਚ ਦ੍ਰਿੜ੍ਹਾਉਂਦੇ ਹੈਨ। ਗੁਰੂ ਨਾਨਕ ਨਾਨਕ ਹਰਿ ਸੋਇ॥ ਇਸ ਪਿਛਲੀ ਤੁਕ ਦਾ ਅਰਥ ਭੀ ਗੁਰੂ ਵਾਲੇ ਹੀ ਸਮਝ ਸਕਦੇ ਹੈਨ ਕਿ ਸਾਹਿਬ ਜੀ ਬਚਨ ਕਰਦੇ ਹੈਨ ਸਤਿ ਸਬਦ ਦੇ ਉਪਦੇਸਟਾ ਮਹਾਤਮਾ ਗੁਰੂ ਗੁਰੂ ਨਾਨਕ ਜੀ ਦਾ ਰੂਪ ਹੈਨ ਤੇ ਅਗੇ ਗੁਰੂ ਨਾਨਕ ਜੀ ਹਰੀ ਦਾ ਰੂਪ ਅਰਥਾਤ ਤਿੰਨੇ ਸੋਈ ਇਕੋ ਸਰੂਪ ਹੈਨ। ਸੋ ਜਿਨਾਂ ਨੂੰ ਗੁਰੂ ਮਿਲਿਆ ਹੈ ਤੇ ਗੁਰਮੰਤ੍ਰ ਪ੍ਰਾਪਤ ਹੋਇਆ ਹੈ ਓਹ ਤਾਂ ਇਸਦਾ ਅਰਥ ਠੀਕ ਠੀਕ ਕਰਨਗੇ ਅਤੇ ਗੁਰੂ ਵਾਲੇ ਸ੍ਰੋਤੇ ਭੀ ਠੀਕ ਠੀਕ ਸਮਝਨਗੇ ਪਰ ਨਿਗੁਰਿਆਂ ਨੂੰ ਇਸ ਦੇ ਅਸਲੀ ਅਰਥਦਾ ਕਦੀ ਪਤਾ ਨਹੀਂ ਲਗ ਸਕਦਾ ਕਿਉਂਜਿ ਜੇਹੜਾ ਜਿਸ ਕੂਚੇ ਮਹੱਲੇ ਵਿਚ ਦਾਖਲ ਹੀ ਨਹੀਂ ਹੋਇਆ ਸੋ ਉਸ ਕੂਚੇ ਮਹੱਲੇ ਦਾ ਪਤਾ ਕੀ ਦੇ ਸਕਦਾ ਹੈ। ਸੋ ਐਸੇ ਨਿਗੁਰੇ ਗਿਆਨੀ ਅੰਡ ਬੰਡ ਹੀ ਅਰਥ ਕਰ ਛਡਦੇ ਹੈਨ। ਜੈਸਾ ਨਿਗੁਰੇ ਗਿਆਨੀਆਂ ਦਾ ਕਥਨ ਐਸੇ ਹੀ ਨਿਗੁਰੇ ਸ੍ਰੋਤਿਆਂ ਦਾ ਸਮਝਨਾ ਹੈ। ਐਸਿਆਂ ਕਥਤਿਆਂ ਸ੍ਰੋਤਿਆਂ ਦਾ ਕੈਹਣਾ ਸੁਣਨਾ ਈਕੁਰ ਹੋਂਦਾ ਹੈ ਜੀਕੁਰ ਕਿਸੀ ਨੇ ਕਹਿਆ ਸਾਰੀ ਰਾਤ ਪਿਟਣ ਪਇਆ ਰਹਿਆ ਪਰ ਮੋਯਾ ਇਕ ਭੀ ਨਾ। ਕਥਾ ਕਰਨੇ ਵਾਲੇ ਕਰ ਗਏ ਸੁਣਨੇ ਵਾਲੇ ਸੁਣਗਏ ਪਰ ਪਲੇ ਕਿਸੀ ਦੇ ਕੁਛ ਭੀ ਨਹੀਂ ਪਇਆ। ਹਾਂ ਜੋ ਵਿਚ ਗੁਰੂ ਵਾਲੇ ਸ੍ਰੋਤੇ ਹੋਂਦੇ ਹੈਨ ਓਹ ਅਸਲੀ ਸਿਧਾਂਤ

ਨੂੰ ਪ੍ਰਾਪਤ ਕਰ ਲੈਂਦੇ ਹੈਨ । ਸੋ ਐਸੇ ਗਿਆਨੀਆਂ ਤੇ ਸ੍ਰੋਤਿਆਂ ਦਾ ਸਮਾਚਾਰ ਈਕੁਰ ਹੋਂਦਾ ਹੈ । ਕਿ ਜੀਕੁਰ ਕਿਸੀ ਦੇ ਪਿਤਾ ਦੀ ਚਿਠੀ ਆਵੇ ਤਾਂ ਓਹ ਕਿਸੀ ਓਪ੍ਰੇ ਵਿਦਵਾਨ ਕੋਲੋਂ ਪੜ੍ਹਾਇ ਤਾਂ ਪੜ੍ਹਨ ਵਾਲਾ ਵਿਦਵਾਨ ਪੜ੍ਹਕੇ ਸੁਣਾ ਦੇਵੇਗਾ ਤੇ ਹੋਰ ਪਾਸਦੇ ਲੋਕ ਭੀ ਸੁਣ ਲੈਨਗੇ ਪਰ ਅੰਦਰ ਘਰ ਦੇ ਪਦਾਰਥਾਂ ਦੇ ਕਢਣ ਪਾਣ ਰਖਣ ਦੇਨ ਲੈਨ ਦਾ ਸਮਾਚਾਰ ਜੋ ਹੋਵੇਗਾ ਸੋ ਓਹ ਪਿਤਾ ਦਾ ਪੁਤ੍ਰ ਹੀ ਸਮਝੇਗਾ । ਨਾ ਚਿਠੀ ਪੜ੍ਹਨੇ ਵਾਲਾ ਵਿਦ੍ਵਾਨ ਸਮਝੇਗਾ ਤੇ ਨਾ ਹੋਰ ਸੁਣਨ ਵਾਲੇ ਲੋਕ । ਸੋ ਇਸ ਪ੍ਰਕਾਰ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਲਿਖੇ ਪਦਾਰਥਾਂ ਦਾ ਸਮਾਚਾਰ ਉਹੀ ਕਥਾ ਕਰਨ ਵਾਲਾ ਗਿਆਨੀ ਤੇ ਸ੍ਰੋਤੇ ਸਮਝ ਸਕਦੇ ਹੈਨ ਜਿਨਾਂ ਨੇ ਦੇਹ ਧਾਰੀ ਗੁਰੂ ਦੀ ਸੇਵਾ ਕਰਕੇ ਗੁਰਮੰਤ੍ਰ ਸਬਦ ਜੋ ਅਰਥਾਂ ਦੀ ਕੁੰਜੀ ਹੈ ਪ੍ਰਾਪਤ ਕੀਤੀ ਹੋਵੇ । ਕਿਉਂ ਜਿ ਉਤਲੇ ਬਚਨਾਂ ਵਿਚ ਜੋ ਗੁਰੂ ਸਬਦ ਗੁਰਮੰਤ੍ਰ ਦਾ ਪਤਾ ਦਿਤਾ ਹੈ ਇਨਾਂ ਹੀ ਪਤਿਆਂ ਪਰ ਸਾਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੈ । ਇਸੀ ਪ੍ਰਕਾਰ ਹੋਰ ਕਈ ਪਦ ਪਦਾਰਥਾਂ ਦੇ ਭੇਦ ਹੈਨ ਜੋ ਉਹੀ ਸਮਝ ਸਕਦੇ ਹੈਨ ਜਿਨਾਂ ਨੇ ਗੁਰੂ ਧਾਰਨ ਕਰਕੇ ਨਾਮ ਦਾਨ ਪ੍ਰਾਪਤ ਕੀਤਾ ਹੋਵੇ । ਤੇ ਨਿਗੁਰਿਆਂ ਦਾ ਪੜਨਾ ਸੁਨਨਾ ਈਕੁਰ ਹੈ ਜੀਕੁਰ ਚੋਰ ਸਾਹੂਕਾਰ ਦੀਆਂ ਵਹੀਆਂ ਚੁਰਾ ਕੇ ਲੈ ਜਾਣ ਤਾਂ ਵਹੀਆਂ ਮੂਜਬ ਸਾਹੂਕਾਰ ਦਾ ਲੈਹਣਾ ਚੋਰ ਵਸੂਲ ਕਰਨ ਦੀ ਆਸ਼ਾ ਕਰਨ । ਅਥਵਾ

ਕੋਈ ਹਕੀਮ ਬੀਮਾਰ ਨੂੰ ਨੁਸਖਾ ਲਿਖ ਦੇਵੇ ਅਰ ਕਹੇ ਇਸ ਦਵਾਈ ਨੂੰ ਘੋਟ ਕੇ ਪੀ ਲੈ ਤੇਰੀ ਬੀਮਾਰੀ ਦੂਰ ਹੋ ਜਾਏਗੀ। ਸੋ ਬੀਮਾਰ ਪਸਾਰੀ ਪਾਸੋਂ ਦਵਾਈ ਤਾਂ ਨਾ ਲਵੇ ਉਸੀ ਲਿਖੇ ਨੁਸਖੇ ਨੂੰ ਹੀ ਘੋਟ ਕੇ ਪੀ ਲਵੇ। ਸੋ ਨਿਗੁਰੇ ਲੋਕਾਂ ਦਾ ਸਿਮ੍ਰਨ ਭਜਨ ਬੰਦਗੀ ਨਾਮ ਜਪਣਾ ਕੇਵਲ ਬਾਣੀ ਦੇ ਪਾਠ ਤਕ ਹੀ ਹੈ। ਤੇ ਬਾਣੀ ਵਿਚ ਜੋ ਪਦਾਰਥ ਲਿਖੇ ਹੈਨ ਉਨਾਂ ਦੀ ਨਾ ਉਨਾਂ ਨੂੰ ਸਮਝ ਹੀ ਹੈ ਅਰ ਨਾ ਹੀ ਓਹ ਪਦਾਰਥ ਪ੍ਰਾਪਤ ਕੀਤੇ ਹੈਨ ਤੇ ਪ੍ਰਾਪਤ ਕਰਨ ਦਾ ਉਦਮ ਭੀ ਨਹੀਂ ਕਰਦੇ ਪਰ ਏਹੁ ਬਾਣੀ ਦਾ ਤਾਤਪਰਯ ਜਦ ਕਿਸੀ ਗੁਰੂ ਵਾਲੇ ਕੋਲੋਂ ਸੁਣਦੇ ਹੈਨ ਤਦ ਭੀ ਕੇਵਲ ਉਨਾਂ ਨੂੰ ਹੀ ਪਤਾ ਲਗਦਾ ਹੈ ਜੋ ਖੋਜੀ ਹੋਕੇ ਤਰੱਕੀ ਕਰਨ ਦੇ ਉਮੇਦ ਵਾਰ ਹੋਨ। ਸੋ ਤਾਤਪਰਯ ਏਹ ਕਿ ਅਰਥ ਕਰਨਾ ਹੋਰ ਚੀਜ ਹੈ ਤੇ ਭਾਵ ਸਮਝਣਾ ਹੋਰ। ਜੀਕੁਰ

ਸੰਤ ਕੀ ਨਿੰਦਾ ਨਾਨਕਾ ਬਹੁਰ ਬਹੁਰ ਅਵਤਾਰ॥

ਇਸ ਬਚਨ ਦਾ ਅਰਥ ਕਰਕੇ ਇਕ ਏਹ ਭਾਵ ਕਢ ਲੈਣਾ ਹੈ ਕਿ ਸੰਤਾਂ ਦੀ ਨਿੰਦਾ ਕਰਨੇ ਕਰਕੇ ਬਾਰੰਬਾਰ ਤ੍ਰੇਢੀਆਂ ਜੂਨਾਂ ਵਿਚ ਜਨਮ ਪਾਉਣਾ ਪੈਂਦਾ ਹੈ। ਅਤੇ ਦੂਜਾ ਏਹ ਭਾਵ ਕਢ ਲੈਣਾ ਕਿ ਸੰਤਾਂ ਦੀ ਨਿੰਦਾ ਕਰਨੇ ਕਰਕੇ ਬਾਰੰਬਾਰ ਰਾਮ ਕ੍ਰਿਸ਼ਨ ਆਦਿਕ ਅਵਤਾਰਾਂ ਜੇਹੀਆਂ ਪਦ-ਵੀਆਂ ਪ੍ਰਾਪਤ ਹੋਂਦੀਆਂ ਹੈਨ। ਸੋ ਜਿਤਨਾ ਫ਼ਰਕ ਇਨਾਂ ਦੋ ਪ੍ਰਕਾਰ ਦੇ ਭਾਵ ਕਢਣ ਵਿਚ ਹੈ ਇਤਨਾ ਹੀ ਫਰਕ

ਨਿਗੁਰਿਆਂ ਅਤੇ ਸਗੁਰਿਆਂ ਵਕਤਿਆਂ ਸ੍ਰੋਤਿਆਂ ਦੇ ਸੁਣਾ-ਉਣੇ ਅਤੇ ਸੁਣਨੇ ਦਾ ਫਰਕ ਹੈ ॥

## ਭੋਲਾ ਸਿੰਘ

ਅਭਿਆਸ ਕਿਸ ਨੂੰ ਕਹੀਦਾ ਹੈ ॥

## ਬਿਬੇਕਾ ਸਿੰਘ

ਪੁਨਾ ਪੁਨਾ ਅਰਥਾਤ ਬਾਰੰਬਾਰ ਕਿਸੀ ਕਰਤੱਬ ਨੂੰ ਕਰਨ ਦਾ ਨਾਮ ਅਭਿਆਸ ਹੈ। ਸੋ ਪ੍ਰਮਾਰਥ ਦੀ ਸਾਧਨ ਕੋਟੀਂ ਵਿਚ ਅਭਿਆਸ ਦੋ ਪ੍ਰਕਾਰ ਦਾ ਹੈ। ਇਕ ਗੁਰਮੰਤ੍ਰ ਸਬਦ ਦਾ ਬਾਰੰਬਾਰ ਸ੍ਵਾਸ ਸ੍ਵਾਸ ਗੁਰੂ ਜੀ ਦੀ ਦੱਸੀ ਹੋਈ ਜੁਗਤ ਨਾਲ ਅਭਿਆਸ ਕਰਨਾ ਦੂਜਾ ਵੇਦਾਂਤ ਦੇ ਗ੍ਰੰਥਾਂ ਦਾ ਬਾਰੰਬਾਰ ਵਿਚਾਰਨਾ। ਸੋ ਵੇਦਾਂਤ ਦੇ ਗ੍ਰੰਥਾਂ ਦਾ ਬਾਰੰਬਾਰ ਵਿਚਾਰ ਕਰਨਾ ਐਸਾ ਅਭਿਆਸ ਕਰਨਾ ਜੋ ਪੁਸਤਕਾਂ ਦੇ ਪਤ੍ਰਿਆਂ ਦਾ ਹੀ ਕੀੜਾ ਹੋ ਜਾਣਾ ਸੋ ਏਹ ਅਭਿਆਸ ਅਉਖਧੀ ਨਾ ਵਰਤਕੇ ਲਿਖੇ ਨੁਸਖੇ ਨੂੰ ਹੀ ਘੋਟ ੨ ਪੀਣਾ ਹੈ। ਸੋ ਅਕਸਰ ਅਜ ਕਲ ਦੇ ਸੰਕਰਾਚਾਰਜੀ ਮਤ ਦੇ ਵੇਦਾਂਤੀਆਂ ਦਾ ਵਤੀਰਾ ਹੈ ਜੋ ਸਾਧਨ ਤੋਂ ਬਿਨਾ ਪਤ੍ਰੇ ਹੀ ਪੜ੍ਹਕੇ ਆਪੇ ਬ੍ਰਹਮ ਬਣ ਬੈਠਦੇ ਹੈਨ। ਪਰ ਗੁਰੂਮਤ ਵਿਚ ਗੁਰਮੰਤ੍ਰ ਸਬਦ ਦਾ ਅਭਿਆਸ ਹੈ। ਵੇਦਾਂਤੀ ਲੋਕ ਵੇਦਾਂਤ ਦੇ ਗ੍ਰੰਥਾਂ ਵਿਚੋਂ ਜੋ ਕਾਰਜ ਸਿਧ ਕਰਨਾ ਚਾਹੁੰਦੇ ਹੈਨ ਓਹ ਕਾਰਜ ਇਕੋ ਇਸ ਗੁਰਮੰਤ੍ਰ ਅਰਥਾਤ ਸਬਦ ਦੇ ਅਭਿਆਸ

ਵਿਚੋਂ ਸਿਧ ਹੋ ਜਾਂਦਾ ਹੈ ਜਿ ਏਹ ਸਬਦ ਗੁਰਮੰਤ੍ਰ ਸਾਰੀ ਬ੍ਰਹਮ ਵਿਦਿਆ ਦੀ ਕੁੰਜੀ ਹੈ। ਸਬਦ ਭੇਦ ਪ੍ਰਾਪਤ ਹੋਇਆ ਤਾਂ ਮਾਨੋ ਸਾਰੀ ਬ੍ਰਹਮ ਵਿਦਿਆ ਪ੍ਰਾਪਤ ਹੋ ਗਈ॥ ਜੈਸੇ

ਜਪੁ ਤਪੁ ਸਭਿ ਏਹ ਸਬਦ ਹੈ ਸਾਰ॥

ਇਤਿਆਦਿਕ ਅਨੇਕ ਬਚਨ ਹੈਨ।

## ਭੋਲਾ ਸਿੰਘ

ਜੋ ਕੁਛ ਆਪਨੇ ਕਥਨ ਕੀਤਾ ਹੈ ਸੋ ਮੰਨਿਆ ਗੁਰੂ ਬਿਨਾ ਗਤਿ ਨਹੀਂ ਗਤੀ ਲਈ ਹੋਰ ਕੋਈ ਠਿਕਾਨਾ ਹੀ ਨਹੀਂ। ਜੀਕੁਰ ਆਪਨੇ ਏਹ ਗੁਰੂ ਗ੍ਰੰਥ ਸਾਹਿਬ ਜੀ ਦਾ ਬਚਨ ਪ੍ਰਮਾਣ ਵਿਚ ਦਿਤਾ ਹੈ॥

ਸਿੰਮ੍ਰਤ ਸਾਸਤ੍ਰ ਸੋਧਿਆ ਭਾਈ ਵਿਣ ਸਤਿ
ਗੁਰ ਭਰਮ ਨ ਜਾਇ। ਅਨਿਕ ਕਰਮ ਕਰਿ
ਥਾਕਿਆ ਭਾਈ ਫਿਰ ਫਿਰ ਬੰਧਨ ਪਾਇ।
ਚਾਰੇ ਕੁੰਡਾਂ ਸੋਧੀਆਂ ਭਾਈ ਵਿਣ ਸਤਿਗੁਰ
ਨਾਹੀ ਜਾਇ। ਵਡਭਾਗੀ ਗੁਰ ਪਾਇਆ
ਭਾਈ ਹਰਿ ਹਰਿ ਨਾਮ ਧਿਆਇ॥

ਸੋ ਕਿਸੀ ਮਹਾਤਮਾ ਪੁਰਖ ਨੂੰ ਗੁਰੂ ਧਾਰਨਾ ਐਨ ਗੁਰੂ ਗ੍ਰੰਥ ਸਾਹਿਬ ਜੀ ਦੀ ਆਗਿਆ ਦਾ ਪਾਲਨ ਕਰਨਾ ਹੈ। ਅਰ ਦਸਾਂ ਪਾਤਸ਼ਾਹੀਆਂ ਦੀ ਸੰਪ੍ਰਦਾਇ ਵਿਚ ਕਿਸੀ ਮਹਾਤਮਾਂ ਨੂੰ ਗੁਰੂ ਧਾਰਿਆ ਜਾਇ ਤਾਂ ਹੀ ਗੁਰੂ ਗ੍ਰੰਥ ਸਾਹਿਬ

ਅਥਵਾ ਦਸ ਪਾਤਸ਼ਾਹੀ ਗੁਰੂ ਜੀ ਦਾ ਸਿਖ ਹੋ ਸਕਦਾ ਹੈ ਐਵੇਂ ਨਹੀਂ। ਪਰ ਗਲ ਹੁਣ ਏਹ ਹੈ ਕਿ ਓਹੋ ਜੇਹਿਆ ਗੁਰੂ ਕੋਈ ਲਭੇ ਭੀ ?

## ਬਿਬੇਕਾ ਸਿੰਘ

ਤੁਸੀ ਸਮਝਦੇ ਹੋ ਕਿ ਗੁਰੂ ਕੋਈ ਨਹੀਂ ਲਭਦਾ ਤੇ ਅਸੀ ਸਮਝਦੇ ਹਾਂ ਜੇ ਸਿਖ ਕੋਈ ਨਹੀਂ ਲਭਦਾ ਕਿਉਂ ਜਿ ਉਪਦੇਸ ਦੇਣ ਨੂੰ ਤਾਂ ਹਰ ਕੋਈ ਤਿਆਰ ਹੋਂਦਾ ਹੈ ਪਰ ਉਪਦੇਸ ਲੈਕੇ ਧਾਰਣ ਕਰਨ ਵਾਲੇ ਹੀ ਦੁਰਲਭ ਹੈਨ। ਅਜ ਕਲ ਦੇ ਨੌਜੁਵਾਨ ਖਾਲਸੇ ਵਲ ਹੀ ਦੇਖੋ ਜੋ ਸਿਖ ਬਣਕੇ ਉਪਦੇਸ ਸੁਣਕਰ ਕਮਾਉਣ ਦੇ ਲਾਇਕ ਸਨ ਇਸ ਦੇ ਉਲਟ ਉਪਦੇਸ ਕਰਨ ਵਾਲੇ ਗੁਰੂ ਬਨਨ ਨੂੰ ਤਿਆਰ ਹੈਨ। ਤੇ ਲੈਕਚਰ ਦੇਨ ਪਰ ਛੇਤੀ ਖੜੇ ਹੋ ਪੈਂਦੇ ਹਨ। ਸੋ ਗੁਰੂ ਬਨਨਾ ਤਾਂ ਸੁਖਾਲਾ ਹੈ ਹਰ ਕੋਈ ਬਨਨ ਨੂੰ ਤਿਆਰ ਹੋ ਪੈਂਦਾ ਹੈ ਪਰ ਸਿਖ ਸੇਵਕ ਹੋਣਾ ਹੀ ਅਉਖਾ ਹੈ। ਗੁਰੂ ਸਾਹਿਬ ਜੀ ਦਾ ਬਚਨ ਹੈ॥

ਕੋਟਿ ਮਧੇ ਕੋਈ ਵਿਰਲਾ ਸੇਵਕ॥

ਸੋ ਭਾਈ ਜੀ ਸਿਖ ਬਣੇ ਤਾਂ ਉਸਨੂੰ ਕੰਧਾਂ ਕੋਠੇ ਚਿੜੀਆਂ ਕਾਉਂ ਭੀ ਤੇ ਗਲੀਆਂ ਵਿਚ ਖੇਡਦੇ ਬਾਲਕ ਭੀ ਉਪਦੇਸ ਪਏ ਕਰਦੇ ਹੈਨ। ਪਰ ਸਿਖ ਹੀ ਬਣਨਾ ਅਉਖਾ ਹੈ। ਦੇਖੋ ਸਿਖੀ ਕਮਾਈ ਹੈ ਤਾਂ ਲੈਹਣੇ ਜੀ ਨੇ ਜਿਨ੍ਹਾਂ ਨੂੰ

ਗੁਰੂ ਅੰਗਦ ਦਾ ਪਦ ਮਿਲਿਆ ਫਿਰ ਸਿਖੀ ਕਮਾਈ ਹੈ ਅਮਰਦਾਸ ਜੀ ਨੇ ਜੋ ਗੁਰੂ ਅਮਰਦੇਵ ਜੀ ਹੋਂਦੇ ਭਏ। ਫਿਰ ਸਿਖੀ ਕਮਾਈ ਹੈ ਜੇਠੇ ਜੀ ਨੇ ਜੋ ਗੁਰੂ ਰਾਮਦਾਸ ਜੀ ਹੋਏ। ਸੋ ਸਿਖਾਂ ਦੇ ਸਿਖੀ ਕਮਾਉਣ ਦੇ ਏਹ ਨਮੂਨੇ ਹੈਨ। ਜਦ ਏਹ ਜੀਵ ਸਿਖੀ ਦਾ ਅਧਿਕਾਰੀ ਆਪ ਬਣਦਾ ਹੈ ਤਾਂ ਗੁਰੂ ਜੀ ਭੀ ਕਿਸੀ ਸਰੂਪ ਵਿਚ ਹੋਕੇ ਆਪ ਦਰਸਨ ਦੇਂਦੇ ਹੈਨ॥

## ਭੋਲਾ ਸਿੰਘ

ਆਪਨੇ ਕਥਨ ਕੀਤਾ ਹੈ ਕਿ ਕੱਛ ਕ੍ਰਿਪਾਣ ਵਾਲਾ ਸਿੰਘ ਅੰਮ੍ਰਿਤੀਆ ਗੁਰੂ ਹੋਵੇ। ਪਰ ਆਦਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਧਾਂ ਸੰਤਾਂ ਦੀ ਵਡੀ ਮਹਿਮਾ ਲਿਖੀ ਹੈ ਸੋ ਕਿਆ ਸੰਤਾਂ ਸਾਧਾਂ ਨੂੰ ਗੁਰੂ ਧਾਰਨਾ ਪ੍ਰਵਾਨ ਨਹੀਂ ਹੈ ?

## ਬਿਬੇਕਾ ਸਿੰਘ

ਸੰਤ ਸਾਧੂ ਭੇਖ ਧਾਰੀਆਂ ਦਾ ਨਾਮ ਨਹੀਂ ਹੈ ਬਾਹਿਰ ਦੇ ਕਿਸੀ ਭੇਖ ਤੇ ਚਿਹਨਾਂ ਨੂੰ ਛਡਕੇ ਕੇਵਲ ਅੰਤ੍ਰ ਦੇ ਗੁਣ ਜਿਸ ਨੂੰ ਹਰ ਕੋਈ ਅਪਣੇ ਗੁਣਾਂ ਲਖਣਾਂ ਨੂੰ ਓਹ ਆਪ ਹੀ ਜਾਣਦਾ ਹੈ ਜੋ ਗੁਣ ਲਖਣ ਸੂਸਮ ਵੇਦ ਹੈਨ ਸੋ ਏਹ ਹੈਨ ਕਿ ਗੁਰੂ ਪਾਸੋਂ ਦੀਖਤ ਹੋਕਰ ਸਬਦ ਦਾ ਨਿਰੰਤਰ ਅਭਯਾਸ ਕਰਨਾ ਐਸਾ ਕਰਨੀ ਵਾਲਾ ਹੀ ਸੰਤ੍ਰ ਹੈ ਬਾਹਰ ਦੇ ਭੇਖਾਂ ਤੇ ਚਿਹਨਾਂ ਨਾਲ ਅਸਲ ਸੰਤਿਆਈ ਦਾ ਕੋਈ

ਸੰਬੰਧ ਨਹੀਂ। ਬਾਹਿਰ ਦੇ ਭੇਖ ਚਿਹਨ ਕੇਵਲ ਲੋਕਾਂ ਦਾ ਦਿਖਲਾਵਾ ਹੈ। ਜੋ ਅਸਲ ਸੰਤ ਪੁਣੇ ਦੇ ਵਿਰੁਧ ਹੈ ਜੋ ਇਨਾਂ ਕਰਕੇ ਮਨ ਮੋਟਾ ਹੋਂਦਾ ਹੈ। ਸੋ ਤੁਸਾਂ ਜੋ ਪ੍ਰਸ਼ਨ ਕੀਤਾ ਹੈ ਇਸ ਤੋਂ ਸਿੱਧ ਹੋਂਦਾ ਹੈ ਕਿ ਸ਼ਾਇਦ ਤੁਸੀਂ ਭੇਖ ਧਾਰੀਆਂ ਨੂੰ ਸਾਧ ਸੰਤ ਸਮਝਦੇ ਹੋਵੋਗੇ ਸੋ ਭੇਖ ਧਾਰੀਆਂ ਦਾ ਆਦਰ ਗੁਰੂ ਘਰ ਵਿਚ ਨਹੀਂ ਹੈ। ਜਦ ਤੋਂ ਖਾਲਸਾ ਵਰਤਿਆ ਹੈ ਤਦ ਤੋਂ ਭੇਖ ਰੱਦ ਹੋਗਏ ਹੈਨ। ਖਾਲਸੇ ਨੂੰ ਭੇਖ ਧਾਰਨ ਦਾ ਹੁਕਮ ਹੀ ਨਹੀਂ ਹੈ ਦੇਖੋ ਬਚਿਤ੍ਰ ਨਾਟਕ ਦਾ ਛੀਵਾਂ ਧਿਆਉ। ਤੇ ਚਮਕੌਰ ਸਾਹਿਬ ਜੀ ਦੇ ਪ੍ਰਸੰਗ ਤੋਂ ਪਿਛੇ ਖਾਲਸੇ ਤੋਂ ਬਿਨਾਂ ਹੋਰ ਕਿਸੀ ਨੂੰ ਗੁਰੂ ਪਦਵੀ ਦਾ ਅਧਿਕਾਰ ਹੀ ਨਹੀਂ ਹੈ। ਜੋ ਕੋਈ ਗੁਰੂ ਪਦ ਦਾ ਕੰਮ ਕਰੇ ਖਾਲਸਾ ਹੋਕੇ ਅਰਥਾਤ ਖੰਡੇ ਦਾ ਅੰਮ੍ਰਿਤ ਛਕ ਰਹਿਤ ਰਖ ਕੇ ਕਰਨਾ ਪ੍ਰਵਾਨ ਹੈ। ਤੇ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਮਹਾਰਾਜ ਤਾਂ ਭੇਖੀ ਨੂੰ ਪਖੰਡੀ ਕਹਿੰਦੇ ਸਨ ਜੋ ਏਹ ਭੇਖਧਾਰੀ ਸੰਸਾਰੀਆਂ ਤੋਂ ਮਥੇ ਟਿਕਾਉਣ ਅਤੇ ਲੁਟਣ ਲਈ ਪੇਟ ਦੇ ਵਾਸਤੇ ਭੇਖ ਬਣਾਉਂਦੇ ਹੈਨ। ਸੋ ਚਵੀਆਂ ਅਵਤਾਰਾਂ ਦੇ ਪ੍ਰਸੰਗ ਦੇ ਮੰਗਲਾਚਰਣ ਵਿਚ ਮਹਾਰਾਜ ਜੀ ਨੇ ਉਚਾਰਣ ਕੀਤਾ ਹੈ॥ ਯਥਾ ਬਚਨ॥

ਚੌਪਈ॥

ਜੋਗੀ ਸੰਨਿਆਸੀ ਹੈ ਜੇਤੇ। ਮੁੰਡੀਆ
ਮੁਸਲਮਾਨ ਗਨ ਕੇਤੇ। ਭੇਖ ਧਰੇ ਲੂਟਤ

ਸੰਸਾਰਾ । ਛਪਤ ਸਾਧ ਜਿਹ ਨਾਮ ਅਧਾਰਾ
। ਪੇਟ ਹੇਤ ਨਰ ਡਿੰਭ ਦਿਖਾਹੀਂ । ਡਿੰਭ ਕਰੇ
ਬਿਨ ਪਾਯਤ ਨਾਹੀਂ । ਜਿਨ ਨਰ ਏਕ ਪੁਰਖ
ਕਹ ਧਿਆਯੋ । ਤਿਨ ਕਰ ਡਿੰਭ ਨ ਕਿਸੀ
ਦਿਖਾਯੋ । ਡਿੰਭ ਕਰੇ ਬਿਨ ਹਾਥ ਨ ਆਵੈ ।
ਕੋਊ ਨ ਕਾਹੂ ਸੀਸ ਨਿਵਾਵੈ । ਜੋ ਏਹ ਪੇਟ
ਨ ਕਾਹੂ ਹੋਤਾ । ਰਾਵ ਰੰਕ ਕਾਹੂਕੋ ਕਹਤਾ ।

ਇਤਿਆਦਿਕ ॥

ਸੋ ਸ੍ਰੀਗੁਰੂ ਦਸਮ ਪਾਤਸ਼ਾਹ ਜੀ ਮਹਾਰਾਜ ਦਾ ਏਹ ਨਿਯਮ ਰਹਿਆ ਹੈ ਕਿ ਜੋ ਕੋਈ ਭੇਖਧਾਰੀ ਮਹਾਰਾਜ ਜੀ ਦੇ ਪਾਸ ਜਾਂਦਾ ਤਾਂ ਉਸਦਾ ਭੇਖ ਉਤਰਵਾ ਦੇਂਦੇ ਤੇ ਟੈਹਲ ਵਿਚ ਯਾ ਕਿਰਤ ਵਿਚ ਜੋੜ ਦੇਂਦੇ ਜਿਸਦੀ ਬੜੀ ਪੱਕੀ ਤੇ ਸਚੀ ਸਾਖ ਸੰਤ ਸੇਵਾਰਾਮ ਜੀ ਦੀ ਹੈ ਜਿਨਾਂ ਦਾ ਪੰਥ ਸੇਵਾ ਪੰਥੀ ਕਰਕੇ ਨੱਕੇ ਅਰਥਾਤ ਜਿਲੇ ਸ਼ਾਹਪੁਰ ਤੇ ਝੰਗ ਵਿਚ ਫੈਲਿਆ ਹੋਇਆ ਹੈ । ਏਹ ਸੇਵਾ ਰਾਮਜੀ ਅਡਣ ਸ਼ਾਹ ਜੀ ਦੇ ਗੁਰੂ ਤੇ ਭਾਈ ਘਨੀਯੇ ਜੀ ਦੇ ਚੇਲੇ ਹੋਏ ਹੈਨ । ਸੋ ਇਨਾਂ ਦੀਆਂ ਪਰਚੀਆਂ ਵਿਚ ਇਨਾਂ ਸੰਤ ਸੇਵਾਰਾਮ ਜੀ ਦਾ ਏਹ ਪ੍ਰਸੰਗ ਹੈ ਕਿ ਜਦ ਏਹ ਘਰੋਂ ਨਿਕਲ ਕੇ ਗੁਰੂ ਧਾਰਨ ਦੀ ਅਭਿਲਾਖਾ ਕਰਕੇ ਗੁਰੂ ਦੀ ਢੂੰਡ ਵਿਚ ਹੋਏ ਤਾਂ ਇਕ ਪਾਖੰਡੀ ਨੇ ਇਨਾਂ ਨੂੰ ਅਪਣੇ ਜਾਲ ਵਿਚ ਫਸਾਇਕੇ ਅਪਣਾ ਭੇਖ ਦੇਕਰ ਚੇਲਾ ਬਣਾ ਲਇਆ । ਪਰ ਜਦ ਪਾਖੰਡੀ ਦਾ

ਪਾਜ ਉਘੜ ਗਇਆ ਤਾਂ ਸੰਤ ਸੇਵਾਰਾਮ ਜੀ ਉਥੋਂ ਉਠ ਦੌੜੇ ਪਰ ਉਸ ਪਾਖੰਡੀ ਨੂੰ ਪਤਾ ਲਗ ਗਇਆ ਤਾਂ ਪਿਛੇ ਦੌੜਿਆ ਜੰਗਲ ਵਿਚ ਜਾ ਪਕੜਿਆ ਮਾਰ ਕੁਟ ਦੇਕੇ ਮੋੜ ਲਿਆਂਦਾ। ਪਰ ਫਿਰ ਵੇਲਾ ਤਕ ਕੇ ਭਜ ਗਏ ਅਜੇਹੇ ਭਜੇ ਜੋ ਮੁੜ ਉਸ ਨੂੰ ਨਾ ਮਿਲੇ ਪਰ ਉਨਾਂ ਦਾ ਭੇਖ ਓਹੀ ਟਿਕਾ ਰਹਿਆ ਹੁਣ ਇਨਾਂ ਦਾ ਅਗਲਾ ਪ੍ਰਸੰਗ ਅਨੰਦਪੁਰ ਸਾਹਿਬ ਜਾਣ ਦਾ ਏਹ ਹੈ ਜੋ ਉਨਾਂ ਦੀਆਂ ਪਰਚੀਆਂ ਵਿਚੋਂ ਉਤਾਰਾ ਕੀਤਾ ਹੈ ॥

ਦੋਹਰਾ

ਕਿਰਤ ਸੰਜੋਗੁ ਪੂਰਨੁ ਭਇਓ ਫਿਰਿ ਨਸਿ
ਚਲਿਓ ਸੰਤ ॥ ਐਸੋ ਗਇਓ ਫਿਰਿ ਨਾ
ਮਿਲਿਓ ਭਇਓ ਦੁਖ ਕੋ ਅੰਤੁ ॥

ਚੌਪਈ ॥

ਉਹਾਂ ਸਿਉ ਜਬ ਸੰਤ ਨਸਾਨਾਂ। ਤਿਨ ਹਰਿ
ਪਹਿ ਇਹ ਬਿਨਤੀ ਠਾਨਾਂ। ਹੇ ਪ੍ਰਭ ਮੋਕਉ
ਈਹਾਂ ਕਾਢੋ। ਯਹਿ ਹੈ ਅਤਿ ਅਜੋੜੁ ਬਹੁ
ਡਾਢੋ। ਫਿਰਿ ਮੋਕਉ ਉਹੁ ਨਾਹਿ ਮਿਲਾਵਹੁ
। ਈਹਾਂ ਸੋਂ ਮੋਕਉ ਲੇ ਜਾਵਹੁ। ਰੋਵਤ
ਰੋਵਤ ਬਸਤ੍ਰ ਭਿਗਾਏ। ਦੁਹੂ ਦੂਖ ਕਰਿ
ਰੋਵਨ ਆਏ। ਹਰਿ ਕੋ ਬਿਰਹੁ ਸੁ ਛਾਤੀ
ਜਾਰੇ। ਦੂਆ ਅਤੀਤ ਪਿਛੋਂ ਭਉ ਮਾਰੇ।

ਦਰੀਆ ਨਾਲੇ ਕਾਂਟੇ ਭਾਈ। ਸਕਲ ਸੰਤ
ਕਉ ਲੇਹੁ ਤੁਲਾਈ॥ ੨੨॥

ਦੋਹਰਾ॥

ਭਉ ਅਤੀਤ ਕੋ ਰਿਦ ਗਏ ਕੂਦਿ ਪਰੇ ਤਿਨ
ਮਾਹਿ। ਮਤੁ ਅਤੀਤ ਮੋਕਉ ਮਿਲੈ ਮੈ ਭਾਗ
ਆਗੇ ਹੀ ਜਾਹਿ॥

ਚੌਪਈ॥

ਲੋਚਨ ਸਿਉ ਅਸੂਆ ਢਰਕਾਵੈ। ਮੁਖ ਸਿਉ
ਏਹ ਬਾਨੀ ਲੈ ਗਾਵੈ। ਜੀਅ ਕੇ ਦਾਤੇ
ਗੋਬਿੰਦ ਪਿਆਰੇ। ਮੁਹਿ ਤੋਹਿ ਮਿਲਨ ਕੋ
ਚਾਉ ਮੁਰਾਰੇ। ਬਹੁਰਿ ਸੰਤ ਉਹਾਂ ਸਿਉ
ਆਇਓ। ਅਤੀਤ ਸੋ ਨਿਰ ਭਉ ਪ੍ਰਭੂ
ਕਰਾਇਓ। ਗੁਰ ਗੋਬਿੰਦਕੇ ਦਰਸਨਿ ਆਇ
। ਦਸਵਾਂ ਮਹਲੁ ਸਕਲ ਬਤਲਾਇ। ਉਹਾਂ
ਏਹ ਕੌਤਕੁ ਜਾਇ ਦ੍ਰਸੇ। ਸਭ ਅਤੀਤ ਸਿਉ
ਟੋਪੀ ਖਸੇ॥ ੨੩॥

ਦੋਹਰਾ॥

ਸਭ ਕਉ ਸਿਰ ਪਗਰੀ ਮਿਲੇ ਅਤੀਤ ਭੇਖੁ
ਹੋਇ ਦੂਰਿ। ਗੁਰੂ ਅਤੀਤ ਸ੍ਵਾਂਗੀ ਕਹੈ ਏਹ
ਕਾਰਨ ਦ੍ਰਸੇ ਹਜੂਰਿ॥

ਚੌਪਈ ॥

ਦੇ ਪਗਰੀ ਖਿਦਮਤ ਸਿਉ ਪਾਵਹਿ। ਕਾਹੂ ਸੋ ਲੇ ਘਾਸੁ ਬਢਾਵਹਿ । ਕਾਹੂ ਸਿਉ ਪੀ-ਸਾਈਐ ਆਟਾ। ਕਾਹੂ ਘਰਿ ਭੇਜ ਕਢਾਵਹਿ ਹਾਟਾ। ਹਰਿ ਜਨ ਭੀ ਊਹਾ ਬਹੁ ਰਹਾ। ਇਨਕੋ ਕਛੂ ਨ ਕਿਨਹੂ ਕਹਾ। ਇਨਕਾ ਭੇਖ ਨ ਕਿ ਨ ਉਤਰਾਇਆ। ਊਹਾ ਸਿਉ ਭੀ ਸੰਤੁ ਸਿਧਾਇਆ। ਪ੍ਰਭੂ ਪਿਆਸ ਜਿਉ ਕੀ ਤਿਉ ਉਰੇ। ਦਰਸਨੁ ਕਰਿ ਫਿਰਿ ਖੋਜਨਿ ਚਰੇ ॥ ੨੪ ॥

ਇਥੋਂ ਜਾਕੇ ਫਿਰ ਘਨੀਯਾ ਜੀ ਨੂੰ ਗੁਰੂ ਧਾਰਨ ਕੀਤਾ। ਸੋ ਇਸ ਪ੍ਰਸੰਗ ਵਿਚ ਏਹ ਸਿਧ ਹੋਂਦਾ ਹੈ ਕਿ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਮਹਾ-ਰਾਜ ਸਭਨਾਂ ਸਾਧਾਂ ਦੀਆਂ ਟੋਪੀਆਂ ਖੋਹ ਲੈਂਦੇ ਤੇ ਭੇਖ ਉਤ੍ਵਾਕੇ ਸਿਰ ਸਾਫੇ ਬਨ੍ਵਾਕੇ ਕਿਸੀ ਨੂੰ ਲੰਗਰ ਦੀ ਸੇਵਾ ਕਿਸੀ ਨੂੰ ਆਟਾ ਪੀਸਣ ਪਰ ਕਿਸੀ ਨੂੰ ਘਾਸ ਖੋਦਣ ਦੀ ਸੇਵਾ ਵਿਚ ਲਗਾਇ ਦੇਂਦੇ ਰਹੇ ਤੇ ਕਿਸੀ ਨੂੰ ਪਿਛੇ ਉਸਦੇ ਘਰ ਭੇਜਕੇ ਹਟੀ ਆਦਿਕ ਕ੍ਰਿਤ ਪਰ ਜੋੜ ਦੇਂਦੇ ਰਹੇ। ਪਰ ਸੰਤ ਸੇਵਾਰਾਮ ਜੀ ਦਾ ਭੇਖ ਕਿਸੀ ਨੇ ਨਾ ਉਤ੍ਵਾਇਆ ਸੋਈ ਅਜ ਤਕ ਇਨਾਂ ਸੇਵਾ ਪੰਥੀਆਂ ਦੇ ਸਾਧਾਂ ਨੇ ਧਾਰਨ ਕੀਤਾ ਹੋਇਆ ਹੈ। ਸੋ ਇਸ ਵਿਚ ਦੋ ਸਿਧਾਂਤ ਨਿਕਲਦੇ

ਹੈਨ ਇਕ ਏਹ ਕਿ ਯਾ ਤਾਂ ਸੰਤ ਸੇਵਾਰਾਮ ਜੀ ਮਹਾਰਾਜ ਜੀ ਦੇ ਸਾਹਮਣੇ ਹੀ ਨਹੀਂ ਹੋਏ ਭੇਖ ਉਤਾਰਨ ਦੇ ਡਰ ਨਾਲ ਛਿਪੇ ਰਹੇ। ਯਾ ਉਨਾਂ ਹੀ ਭੇਖ ਧਾਰੀਆਂ ਦਾ ਭੇਖ ਉਤ੍ਵਾਇਆ ਜਾਂਦਾ ਸੀ ਜੋ ਭੇਖ ਦੇ ਅਹੰਕਾਰ ਅਭਿਮਾਨ ਵਿਚ ਬਝੇ ਹੋਂਦੇ ਸੇ। ਤੇ ਸੰਤ ਸੇਵਾਰਾਮ ਜੀ ਭੇਖ ਦੇ ਗ੍ਰਹਿਣ ਤਿਆਗ ਨੂੰ ਇਕੋ ਜਹਿਆ ਸਮਝਦੇ ਸਨ। ਭੇਖ ਦੇ ਅਹੰਕਾਰ ਵਿਚ ਬੰਧਾਇਮਾਨ ਨਹੀਂ ਸੇ। ਹੋਰ ਏਹ ਵਿਕਲਪ ਕੋਈ ਕਰੇ ਕਿ ਦਸਮ ਪਾਤਸ਼ਾਹ ਜੀ ਨੂੰ ਛਡ ਕੇ ਭਾਈ ਘਨੀਯੇ ਜੀ ਪਾਸੋਂ ਉਪਦੇਸ ਜਾ ਧਾਰਨ ਕੀਤਾ ਇਸਦਾ ਕੀ ਕਾਰਣ ਹੈ ਸੋ ਇਸਦਾ ਕਾਰਣ ਏਹ ਹੈ ਕਿ ਜਿਸ ਜਿਸ ਜਗਯਾਸੂ ਦਾ ਜਿਸ ਜਿਸ ਮਹਾਤਮਾ ਦੇ ਨਾਲ ਸੰਜੋਗ ਹੋਣਾ ਹੋਂਦਾ ਹੈ ਏਹ ਭੀ ਨੇਤ ਵਿਚ ਹੈ। ਸੋ ਭਾਈ ਘਨੀਯਾ ਜੀ ਮਹਾਰਾਜ ਜੀ ਦੇ ਹੀ ਸਿਖ ਸੰਤ ਸਮਦਰਸੀ ਸੇ ਜੁਧ ਜੰਗ ਦੇ ਵੇਲੇ ਦਹੂਆਂ ਦਲਾਂ ਵਿਚ ਮਸ਼ਕ ਚੁਕਕੇ ਪਾਣੀ ਪਿਲਾਂਦੇ ਹੋਂਦੇ ਸੇ ਸਿੱਖਾਂ ਦੇ ਫਰਿਆਦੀ ਹੋਣ ਪਰ ਸਿੱਖਾਂ ਦੇ ਸਾਹਮਣੇ ਮਹਾਰਾਜ ਜੀ ਨੇ ਸਤ੍ਰੂਆਂ ਦੇ ਦਲਾਂ ਨੂੰ ਪਾਣੀ ਪਿਲਾਉਣ ਬਾਬਤ ਪੁਛਿਆ ਤਾਂ ਸੰਤ ਨੇ ਉਤ੍ਰ ਦਿਤਾ ਪਾਤਸ਼ਾਹ ਮੈਨੂੰ ਤਾਂ ਦੁਸ਼ਮਣ ਸਜਣ ਕੋਈ ਨਹੀਂ ਪ੍ਰਤੀਤ ਹੋਂਦਾ ਏਹ ਸਭ ਤੇਰਾ ਆਪਣਾ ਹੀ ਰਚਿਆ ਹੋਇਆ ਕੌਤਕ ਹੈ। ਫਿਰ ਮੈਂ ਦੇਖਦਾ ਹਾਂ ਤਾਂ ਜਦ ਸਿਖਾਂ ਨੂੰ ਅਹੰਕਾਰ ਹੋ ਜਾਂਦਾ ਹੈ ਤਾਂ ਪਾਤਸ਼ਾਹ ਡੇਰਾ ਘੋੜਾ ਤੁਰਕਾਂ ਵਲ ਦਿਸਦਾ ਹੈ। ਤੇ ਜਦ ਤੁਰਕਾਂ ਨੂੰ ਅਹੰਕਾਰ

ਫੁਰਦਾ ਹੈ ਤਾਂ ਤੇਰਾ ਘੋੜਾ ਖਾਲਸੇ ਵਲ ਹੋਂਦਾ ਹੈ। ਸੰਤ ਦਾ ਏਹ ਉਤ੍ਰ ਸੁਣ ਕੇ ਗੁਰੂ ਜੀ ਮਹਾਰਾਜ ਪ੍ਰਸੰਨ ਹੋਏ ਤੇ ਖਾਲਸਾ ਜੀ ਅਸਚਰਜ ਹੋਏ। ਸੋ ਸੰਤ ਘਨੀਯਾ ਜੀ ਦੀ ਸੰਪ੍ਰਦਾਇ ਚਲਨ ਦਾ ਵਰ ਗੁਰੂ ਜੀ ਨੇ ਦਿਤਾ ਹੋਇਆ ਸੀ ਸੋ ਓਹ ਭੀ ਤਾਂ ਸੁਫਲ ਹੋਣਾ ਸੀ ਜਿਸ ਕਾਰਣ ਸੰਤ ਸੇਵਾ ਰਾਮ ਜੀ ਸੰਤ ਘਨਯੇ ਜੀ ਦੇ ਉਪਦੇਸੀ ਜਾਕੇ ਬਣੇ ॥ *

ਸੋ ਤਾਤਪ੍ਰਯ ਏਹੁ ਹੈ ਕਿ ਭੇਖ ਵਿਚ ਸੰਤ ਪੁਣਾ ਅਥਵਾ ਸਾਧ ਪੁਣਾ ਨਹੀਂ ਹੈ ਸਾਧ ਪੁਣਾ ਅਥਵਾ ਸੰਤਪੁਣਾ ਮਨ ਕਰਕੇ ਹੈ ਜਿਸਨੇ ਮਨ ਸਾਧਿਆ ਹੈ ਓਹ ਸਾਧ ਹੈ ਤੇ ਜਿਸਦਾ ਮਨ ਸਾਂਤ ਵਿਚ ਹੈ ਓਹ ਸੰਤ ਹੈ। ਸੋ ਮਨ ਦੀ ਸਾਧਨਾ ਅਥਵਾ ਸਾਂਤ ਹੋਣਦਾ ਉਪਾਉ ਕਹੋ ਅਥਵਾ ਸਾਧਨਾ ਤੇ ਸਾਂਤੀ ਦਾ ਸਰੂਪ ਕਹੋ ਤਾਂ ਏਹੁ ਹੈ ਕਿ ਮਨ ਦੀਆਂ ਬ੍ਰਿਤੀਆਂ ਨੂੰ ਸੰਕੋਚ ਕਰਕੇ ਗੁਰ ਸਬਦ ਮਹਾਵਾਕ ਦੇ ਅਭ੍ਯਾਸ ਅਤੇ ਅਰਥ ਭਾਵ ਦੇ ਬਿਚਾਰ ਵਿਚ ਜੋੜਨਾ। ਅਸਲੀ ਕਣ ਦੀ ਗਲ ਏਹ ਹੈ। ਹੋਰ ਸਾਰੇ ਭੇਖ ਧਾਈਆਂ ਦੀ ਪੰਮੀ ਅਰਥਾਤ

---

*ਫਿਰ ਇਨਾਂ ਦੀ ਸੰਪ੍ਰਦਾਇ ਦੇ ਸੰਤਾਂ ਨੂੰ ਬਾਬਾ ਸਾਹਿਬਸਿੰਘ ਜੀ ਬੇਦੀ ਸਾਹਿਬਾਂ ਨੇ ਦਸਮ ਪਾਤਸ਼ਾਹ ਜੀ ਦੇ ਸਰੂਪ ਵਿਚ ਹੋਕੇ ਦਰਸਨ ਦਿਤਾ ਤੇ ਏਹ ਸੰਤ ਇਨਾਂ ਨੂੰ ਦਸਮ ਗੁਰੂ ਜੀ ਦਾ ਸਹੀ ਅਵਤਾਰ ਨਿਸਚੇ ਕਰਕੇ ਇਨਾਂ ਦੇ ਹਜੂਰ ਹਾਜਰ ਰਹੇ ॥

ਭੁਖ ਹੈਨ। ਜੋ ਕੇਵਲ ਦੂਜੇ ਲੋਕਾਂ ਦੇ ਦਿਖਲਾਵੇ ਵਾਸਤੇ ਹੈਨ। ਜੈਸੇ ਮਹਾਰਾਜ ਜੀ ਦਾ ਬਚਨ ਹੈ॥

ਭੇਖ ਦਿਖਾਇਓ ਜਗਤ ਕੋ ਲੋਗਨ ਕੋ
ਬਸ ਕੀਨ। ਅੰਤਕਾਲ ਕਾਤੀ ਕਟਿਓ ਬਾਸ
ਨਰਕ ਮੋ ਲੀਨ॥

ਕਈ ਚੋਰ ਗੁੰਡੇ ਅਥਵਾ ਮੁਖਬਰ ਲੋਕ ਭਗਵੇ ਧਾਰ ਕਰਕੇ ਸਾਧ ਰੂਪ ਦਿਖਾਈ ਦੇਂਦੇ ਹੈਨ। ਇਸੀ ਕਰਕੇ ਸ੍ਰਕਾਰ ਅਪਣੇ ਕਾਰਖਾਨਿਆਂ ਤੇ ਫੌਜਾਂ ਵਿਚ ਭਗਵੇ ਵਾਲਿਆਂ ਨੂੰ ਨਹੀਂ ਵੜਨ ਦੇਂਦੀ। ਹਾਂ ਏਹ ਗਲ ਭੀ ਹੈ ਕਿ ਸੰਤ ਮਹਾਤਮਾ ਨੂੰ ਭੀ ਦਹੁਆਂ ਕਾਰਣਾਂ ਕਰਕੇ ਭੇਖ ਧਾਰਨਾ ਹੀ ਪੈਂਦਾ ਹੈ। ਇਕ ਤਾਂ ਉਹ ਵਿਰਕਤ ਮਹਾਤਮਾ ਜੋ ਹਰ ਵਕਤ ਅਪਣੇ ਭਜਨਾਨੰਦ ਵਿਖੇ ਜੁੜੇ ਰੈਂਹਦੇ ਹੈਨ ਤਾਂ ਭੇਖ ਧਾਰਨ ਕਰਨੇ ਕਰਕੇ ਉਨਾਂ ਨੂੰ ਬਿਨਾ ਯਤਨ ਵਾ ਯਾਚਨਾ ਦੇ ਅਪਣੇ ਆਪ ਹੀ ਲੋਕ ਭੋਜਨ ਛਾਦਨ ਦੀ ਸੇਵਾ ਆ ਕਰਦੇ ਹੈਨ। ਅਥਵਾ ਕਈ ਮਹਾਤਮਾ ਐਸੇ ਪਰਉਪਕਾਰੀ ਹੋਂਦੇ ਹੈਨ ਕਿ ਓਹ ਚਾਹੁੰਦੇ ਹੈਨ ਕਿ ਉਨਾਂ ਨੂੰ ਲੋਕ ਮਹਾਤਮਾ ਜਾਣਕੇ ਉਨਾਂਦੇ ਨਾਲ ਸਤਿਸੰਗ ਬਚਨ ਬਿਲਾਸ ਉਪਦੇਸ ਸਰਧਾ ਨਾਲ ਸੁਣਨ ਤੇ ਮੋਖ ਦੇ ਅਧਿਕਾਰੀ ਹੋਨ। ਸੋ ਇਨਾਂ ਦਹੁਆਂ ਗੱਲਾਂ ਲਈ ਮਹਾਤਮਾਂ ਨੂੰ ਭੀ ਕੋਈ ਨਾ ਕੋਈ ਗ੍ਰਸਤੀਆਂ ਨਾਲੋਂ ਅਪਣੇ ਆਪ ਨੂੰ ਲੋਕਾਂ ਵਿਚ ਪ੍ਰਗਟ ਕਰਨ ਲਈ ਚਿਹਨ ਧਾਰਨ ਹੀ ਕਰਨਾ ਹੋਂਦਾ ਹੈ। ਜੇਕਰ

ਕੋਈ ਚਿਹਨ ਨਾ ਹੋਵੇ ਤਾਂ ਨਾ ਕੋਈ ਭੋਜਨ ਛਾਦਨ ਹੀ ਪੁਛੇ * ਤੇ ਨਾ ਹੀ ਕੋਈ ਬਚਨ ਬਿਲਾਸ ਉਪਦੇਸ ਸੁਣਨ ਲਈ ਨੇੜੇ ਢੁਕੇ। ਕਿਉਂਜੇ ਅੰਤ੍ਰ ਮੁਖੀ ਜੋ ਸਾਧੁਪੁਣਾ ਅਥਵਾ ਸੰਤਪੁਣਾ ਹੈ ਸੋ ਸੁਸਮ ਵੇਦ ਹੈ ਇਸ ਨੂੰ ਅਪਣਾ ਹਰ ਕਿਸੀ ਦਾ ਮਨ ਹੀ ਜਾਣਦਾ ਹੈ ਪ੍ਰਦੇਸ ਵਿਚ ਝਟ ਪਟ ਦੂਜਾ ਕੋਈ ਨਹੀਂ ਜਾਣ ਸਕਦਾ। ਤੇ ਬਾਹਿਰ ਦੇ ਭੇਖ ਦੇ ਸਾਧਪੁਣੇ ਨੂੰ ਜੋ ਪਰਸਮ ਵੇਦ ਹੈ ਦੂਜੇ ਲੋਕ ਜਾਣ ਸਕਦੇ ਹੈਨ ਕਿ ਏਹ ਸੰਤ ਸਾਧ ਹੈ ਭਾਵੇਂ ਵਿਚੋਂ ਕੋਈ ਚੋਰ ਯਾਰ ਹੀ ਹੋਵੇ। ਸੋ ਖਾਲਸਾ ਜੀ ਨੂੰ ਤਾਂ ਭਗਵਾ ਭੇਖ ਧਾਰਨਾ ਅਥਵਾ ਭਗਵੇ ਭੇਖ ਧਾਰੀ ਦੇ ਪਿਛੇ ਦੌੜਨਾ ਪ੍ਰਵਾਨ ਹੀ ਨਹੀਂ ਹੈ। ਭਗਵਾ ਭੇਖ ਖਾਲਸਾ ਧਰਮ ਦੇ ਉਲਟ ਹੈ ਇਸੀ ਕਰਕੇ ਤਖਤ ਸ੍ਰੀ ਹਜੂਰ ਸਾਹਿਬ ਨਿਰਮਲੇ ਸਾਧਾਂ ਦੀ ਅਰਦਾਸ ਨਹੀਂ ਹੋਈ ਤੇ ਨਾ ਹੀ ਹੋਰ ਕਿਸੀ ਤਖਤ ਪਰ ਚੜ੍ਹਨਾ ਮਿਲਦਾ ਹੈ। ਕਿਉਂ ਜਿ ਏਹ ਭਿਖੁਆਂ ਦਾ ਭੇਸ ਹੈ। ਜੀਕੁਰ ਇਸਤ੍ਰੀਆਂ ਦੇ ਭੇਖ ਤੇ ਸਿੰਗਾਰ ਕਾਇਰਤਾ ਨੂੰ ਉਤਪੰਨ ਕਰਨ ਵਾਲੇ ਧਾਰਨ ਕਰਨੇ ਕਰਕੇ ਸੂਰਬੀਰਤਾ ਦੇ ਧਰਮ ਦੀ ਨਿਰਾਦਰੀ ਹੈ। ਈਕੁਰ ਹੀ ਭਿਖਾਰੀ ਦਾ ਬਾਣਾ ਧਾਰਨ ਕਰਨੇ ਕਰਕੇ ਭੀ ਇਸ ਧਰਮ ਦੀ ਨਿਰਾਦਰੀ ਹੈ। ਸੋ ਏਹ

---

* ਏਹ ਗਲ ਭੀ ਤਾਂ ਹੀ ਹੋਂਦੀ ਹੈ ਜਾਂ ਪ੍ਰਾਲਭਧ ਪਰ ਭਰੋਸਾ ਨਾ ਹੋਵੇ ॥

ਦੋਨੋ ਵੇਸ ਅੰਮ੍ਰਿਤ ਧਾਰੀ ਖਾਲਸਾ ਜੀ ਦੇ ਧਰਮ ਦੇ ਵਿਰੁਧ ਹੈਨ। ਕਿਉਂ ਜਿ ਸੂਰਬੀਰਤਾ ਦੇ ਧਰਮ ਨੂੰ ਧਾਰਣ ਕਰਨਾ ਕਿਥੇ ਅਤੇ ਇਸਤ੍ਰੀਆਂ ਦੇ ਸਿੰਗਾਰ ਵੇਸ ਪੈਹਰਨੇ ਕਿਥੇ। ਇਸੀ ਪ੍ਰਕਾਰ ਸੂਰਬੀਰਤਾ ਦੇ ਧਰਮ ਨੂੰ ਧਾਰਨ ਕਰਨਾ ਕਿਥੇ ਤੇ ਭਿਖਾਰੀ ਦਾ ਭੇਖ ਧਾਰਨਾ ਕਿਥੇ। ਖਾਲਸਾ ਜੀ ਦਾ ਧਰਮ ਇਸਤ੍ਰੀਪੁਣੇ ਦੇ ਵਿਰੁਧ ਮਰਦਊਪੁਣੇ ਦਾ ਹੈ। ਅਰ ਭਿਖਾਰੀਪੁਣੇ ਦੇ ਵਿਰੁਧ ਦਾਤਾਪੁਣੇ ਦਾ ਹੈ। ਸੋ ਸੂਰਬੀਰਤਾ ਦੇ ਧਰਮ ਵਿਚ ਕਾਇਰਤਾ ਦੇ ਉਤਪੰਨ ਕਰਨ ਵਾਲੇ ਉਪਯੋਗੀ ਵੇਸਾਂ ਦੀ ਸਮਾਈ ਨਹੀਂ ਹੋ ਸਕਦੀ। ਇਸ ਲਈ ਜੋ ਖੰਡੇ ਦਾ ਅੰਮ੍ਰਿਤ ਧਾਰੀ ਸਿੰਘ ਖਾਲਸਾ ਹੋਕੇ ਇਸਤ੍ਰੀਆਂ ਦੇ ਵੇਸ ਨੂੰ ਅਥਵਾ ਭਿਖੂਆਂ ਦੇ ਵੇਸ ਨੂੰ ਧਾਰਨ ਕਰੇ ਸੋ ਤਨਖਾਹੀਆ ਹੈ। ਤਾਤਪਰਯ ਓਹੀ ਹੈ ਜੋ ਪਿਛੇ ਬਰਨਿਨ ਕਰ ਆਏ ਹਾਂ ਭਗਵੇ ਕਪੜੇ ਆਦਿਕ ਭੇਖ ਧਾਰੀ ਦਾ ਨਾਮ ਸਾਧੂ ਸੰਤ ਨਹੀਂ ਹੈ। ਅਸਲ ਵਿਚ ਪੁਛੋ ਤਾਂ ਖਾਲਸਾ ਜੀ ਉਸ ਨੂੰ ਸਾਧ ਸੰਤ ਮਹਾਤਮਾ ਸਮਝ ਸਕਦਾ ਹੈ ਜੋ ਪ੍ਰਮੇਸਰ ਤੇ ਗੁਰੂ ਜੀ ਦੇ ਸਨਮੁਖ ਰੈਹ ਕਰ ਨਾਮ ਜਪਣ ਵਾਲਾ ਹੋਵੇ ਜੈਸੇ ਬਚਨ ਹੈ ॥

ਸਾਧ ਨਾਮ ਨਿਰਮਲ ਜਾਂਕੇ ਕਰਮ।

ਸੋ ਨਿਰਮਲ ਕਰਮ ਪ੍ਰਸਮ ਵੇਦ ਦੇ ਏਹੁ ਹੈਨ ੧ ਪ੍ਰਮੇਸਰ ਜੀ ਦੇ ਸਨਮੁਖ ਰਹਿਣਾ ਸੋ ਏਹ ਹੈ ਕਿ ਉਸਦੇ ਭਾਣੇ ਵਿਚ ਰਾਜੀ ਰਹੇ ਅਰਥਾਤ ਉਸਦੀ ਮਰਜੀ ਦੇ ਮੁਵਾਫਕ ਕੁਦਰਤੀ

ਅਪਣੀ ਸਾਬਤ ਸੂਰਤ ਨੂੰ ਕਾਇਮ ਰਖੇ। ਤੇ ੨ ਗੁਰੂ ਜੀ ਦੇ ਸਨਮੁਖ ਰੈਹਣਾ ਸੋ ਏਹ ਕਿ ਅੰਮ੍ਰਿਤ ਛਕਕੇ ਰੈਹਤ ਮਰਜਾਦਾ ਵਿਚ ਕਾਇਮ ਰਹੇ ਤੇ ਸੁਸਮ ਵੇਦ ਏਹ ਨਿਰਮਲ ਕਰਮ ਹੈ ਕਿ ਗੁਰਮੁਖ ਹੋਕੇ ਨਾਮ ਜਪੇ। ਜੋ ਐਸਾ ਹੋਵੇਗਾ ਓਹ ਸਦਾ ਚਾਰੀ ਭੀ ਹੋਵੇਗਾ। ਵਿਰੁਧ ਇਸਦੇ ਇਸ ਗਲ ਦਾ ਨਾਮ ਸਾਧਪੁਣਾ ਨਹੀਂ ਕਿ ਨਾਈ ਦਾ ਚੇਲਾ ਹੋਕੇ ਘਰਰ ਕਰਾ ਲਈ। ਅਥਵਾ ਧੇਲੇ ਦੀ ਗੇਰੀ ਲੈਕੇ ਬਸਤ੍ਰ ਰੰਗ ਲਏ । ਤੇ ਨਾਮ ਜਪਣਾ ਸਰਧਾ ਭਾਉ ਭਗਤੀ ਦੀ ਥਾਂ ਅਪਣੇ ਆਪ ਨੂੰ ਬ੍ਰਹਮ ਕਥਨ ਕਰਨੇ ਲਗਾ ਕਹਿਆ ਅਸੀਂ ਆਪ ਹੀ ਬ੍ਰਹਮ ਹਾਂ ਕਿਸਦਾ ਭਜਨ ਕਰੀਏ ॥

ਹੋਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਸੰਤ ਸਾਧੂ ਪਦ ਵਰਤਿਆ ਹੈ ਸੋ ਏਹ ਗੁਰੂ ਪਦ ਦਾ ਹੀ ਪ੍ਰਯਾ ਸਬਦ ਹੈ। ਗੁਰੂ ਨਾ ਕਹਿਆ ਤਾਂ ਸੰਤ ਕਹਿ ਦਿਤਾ। ਅਥਵਾ ਸਾਧੂ ਕਹਿ ਦਿਤਾ। ਅਰ ਏਹ ਇਸ ਲਈ ਭੀ ਬਰਨਨ ਹੋਇਆ ਹੈ ਕਿ ਅਜਕਲ ਦੇ ਨੌਜੁਵਾਨ ਖਾਲਸਿਆਂ ਦੀ ਨਿਆਈਂ ਲੋਕ ਗਲਤੀ ਵਿਚ ਪੈਕੇ ਕੁਛ ਹੋਰ ਹੀ ਅਰਥ ਦਾ ਅਨਰਥ ਨਾ ਸਮਝ ਲੈਨ ਜਿਸ ਕਰਕੇ ਗੁਰ ਬਾਣੀ ਵਿਚ ਜੋ ਅਸਲ ਗੁਰੂ ਜੀ ਮਹਾਰਾਜ ਦਾ ਆਸ਼ਾ ਹੈ ਗੁੰਮ ਨਾ ਹੋਜਾਏ। ਕਿਉਂ ਜਿ ਸੰਤ ਗੁਰੂ ਸਾਧੂ ਗੁਰੂ ਪ੍ਰਤੱਖ ਦੇਹਧਾਰੀ ਗੁਰੂ ਹੀ ਹੋਇਆ ਕਰਦਾ ਹੈ। ਸੋ ਏਹ ਸਿਧਾਂਤ ਅਜਕਲ ਦੇ ਸਭਨਾਂ ਗੁਰੂਆਂ ਦੇ ਸਿਰ ਗੁਰੂ ਗੁਰੂ ਗ੍ਰੰਥ ਸਾਹਿਬ ਜੀ ਦਾ ਹੈ॥

ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦਾ ਅਵਤਾਰ ਹੀ ਸੰਤ ਅਵਤਾਰ ਹੋਇਆ ਹੈ। ਦਸਾਂ ਪਾਤਸ਼ਾਹੀਆਂ ਦੇ ਗੁਣ ਕਰਮ ਸੁਭਾਉ ਸਰੂਪ ਸੰਤ ਸਾਧੂ ਦਾ ਨਮੂਨਾ ਹੋਏ ਹੈਨ। ਆਖਰੀ ਨਮੂਨਾ ਦਸਮ ਪਾਤਸ਼ਾਹ ਜੀ ਮਹਾਰਾਜ ਦਾ ਹੈ ਸੋ ਅਜ ਕਲ ਖਾਲਸੇ ਵਿਚ ਉਹੀ ਸੰਤ ਅਥਵਾ ਸਾਧੂ ਸਮਝਣੇ ਦੇ ਜੋਗ ਹੈਨ ਜਿਨਾਂ ਦੇ ਗੁਣ ਕਰਮ ਸੁਭਾਉ ਤੇ ਸਰੂਪ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਦੇ ਨਮੂਨੇ ਪਰ ਹੋਨ। ਅਰਥਾਤ ਅੰਮ੍ਰਿਤੀਆ ਹੋਵੇ ਕੇਸਾਧਾਰੀ ਹੋਵੇ ਪੰਜ ਕਕਿਆਂ ਦੀ ਰੈਹਤ ਵਾਲਾ ਹੋਵੇ ਸੂਰਬੀਰਾਂ ਦੇ ਵੇਸ ਵਿਚ ਹੋਵੇ। ਸਬਦ ਦਾ ਅਭਿਯਾਸੀ ਹੋਵੇ। ਇਤਿਆਦਕ ਗੁਣ ਹੋਨ॥

## ਭੋਲਾ ਸਿੰਘ

ਸ੍ਰੀ ਗੁਰੂ ਨਾਨਕ ਆਦਿਕ ਦਸਾਂ ਪਾਤਸ਼ਾਹੀਆਂ ਨੂੰ ਸੰਤ ਸਮਝਨ ਪਰ ਕੋਈ ਪ੍ਰਮਾਣ ?

## ਬਿਬੇਕਾ ਸਿੰਘ

ਭਾਈ ਗੁਰਦਾਸ ਜੀ ਦਾ ਕਥਨ ਹੈ। ਜਦ ਧਰਤੀ ਨੇ ਅਕਾਲ ਪੁਰਖ ਜੀ ਅਗੇ ਪੁਕਾਰ ਕੀਤੀ ਸੀ। ਤਾਂ ਸੰਤ ਅਰਥਾਤ ਸਾਧ ਅਵਤਾਰ ਹੋਨ ਲਈ ਬੇਨਤੀ ਕੀਤੀ ਸੀ ਯਥਾ ਬਚਨ॥

ਵਰਤਿਆ ਪਾਪ ਜਗੱਤ੍ਰ ਤੇ ਧਉਲ ਉਡੀਣਾ
ਨਿਸ ਦਿਨ ਹੋਆ। ਬਾਝ ਦਇਆ ਬਲ

ਹੀਣ ਹੋ ਨਿਘਰ ਚਲੋ ਰਸਾਤਲ ਟੋਆ ।
ਖੜਾ ਇਕਤੇ ਪੈਰ ਤੇ ਪਾਪ ਸੰਗ ਬਹੁ ਭਾਰਾ
ਹੋਆ । ਥੰਮੇ ਕੋਇ ਨ ਸਾਧ ਬਿਨ ਸਾਧੁ ਨ
ਦਿਸੈ ਜਗ ਵਿਚ ਕੋਆ । ਧਰਮ ਧਉਲ
ਪੁਕਾਰੈ ਤਲੈ ਖੜੋਆ ॥ ੨੨ ॥
ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ
ਜਗ ਮਾਹਿ ਪਠਾਯਾ । ਚਰਨ ਧੋਇ ਰਹਿ-
ਰਾਸ ਕਰ ਚਰਨਾਮ੍ਰਿਤ ਸਿਖਾਂ ਪੀਲਾਇਆ।

ਭਾਵ ਏਹ ਕਿ ਸਾਧੂ ਅਵਤਾਰ ਹੀ ਗੁਰੂ ਨਾਨਕ ਜੀ ਮਹਾਰਾਜ ਦਾ ਹੀ ਹੋਇਆ ਸਾਧੂ ਅਵਤਾਰ ਕਹੋ ਸੰਤ ਅਵਤਾਰ ਕਹੋ ਗੁਰੂ ਅਵਤਾਰ ਕਹੋ ਇਕੋ ਹੀ ਬਾਤ ਹੈ। ਹੋਰ ਜਦ ਪੰਜਵੀਂ ਪਾਤਸ਼ਾਹੀ ਗੁਰਿਆਈ ਦੇ ਤਿਲਕ ਹੋਣ ਤੋਂ ਪਹਿਲਾਂ ਤੀਜੀ ਚਿਠੀ ਦੇ ਪਹੁਚਣ ਪਰ ਸੱਦੇ ਹੋਏ ਆਏ ਤਾਂ ਸਬਦ ਦਾ ਚੌਥਾ ਪਦ ਏਹ ਉਚਾਰਣ ਕੀਤਾ ਸੀ ॥ "ਭਾਗ ਹੋਆ ਗੁਰ ਸੰਤ ਮਿਲਾਇਆ । ਪ੍ਰਭੁ ਅਬਿਨਾਸੀ ਘਰ ਮੈਂ ਪਾਇਆ ॥" ਸੋ ਏਹ ਗੁਰ ਸੰਤ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੂੰ ਕਹਿਆ ਹੈ । ਹੋਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਜੀ ਮਹਾਰਾਜ ਨੇ ਅਪਣੀ ਅਪਣੀ ਦਸ਼ਾ ਬਰਨਿਨ ਵਿਚ ਜੋ ਸੰਤਾਂ ਦੇ ਉਪਕਾਰ ਅਪਣੇ ਪਰ ਮੰਨੇ ਹੈਨ ਜੈਸੇ "ਸੰਤਨ ਮੋਕਉ ਪੂੰਜੀ ਸਉਪੀ ਤਉ ਉਤਰਿਆ ਮਨਕਾ ਧੋਖਾ"
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ

ਭਗਤਿ ਭਰੇ ਭੰਡਾਰਾ ॥

ਏਹ ਚੌਥੀ ਪਾਤਸ਼ਾਹੀ ਨੂੰ ਸੰਤ ਕਹਿਨ ਦਾ ਪ੍ਰਯੋਜਨ ਹੈ ॥ ਹੋਰ ਦਸਮ ਪਾਤਸ਼ਾਹ ਜੀ ਨੇ ਬਚਿਤ੍ਰ ਨਾਟਕ ਦੇ ਤੇਹਰਵੇਂ ਧਿਆਉ ਵਿਚ ਜਿਥੇ ਪਾਤਸ਼ਾਹ ਦੇ ਅਹਦੀਏ ਮ੍ਰਿਜ਼ਾਬੇਗ ਨੇ ਬੇਮੁਖਾਂ ਨੂੰ ਜਾਕੇ ਸਜਾਇ ਦਿਤੀ ਸੀ ਤੇ ਮਹਾਰਾਜ ਜੀ ਵਲ ਨਹੀਂ ਆਵਣਾ ਪਾਇਆਸੀ ਸੋ ਮਹਾਰਾਜ ਆਪ ਪਹਿਲਾਂ ਜੋ ਕੁਛ ਬੇਮੁਖਾਂ ਨਾਲ ਬੀਤੀ ਬਰਨਿਨ ਕਰਕੇ ਅਗੇ ਲਿਖਦੇ ਹੈਨ ॥ ਯਥਾ ਬਚਨ ॥

ਏਹ ਬਿਧ ਤਿਨੋ ਭਯੋ ਉਪਹਾਸਾ। ਸਭ ਸੰਤਨ ਮਿਲ ਲਖਿਓ ਤਮਾਸਾ। ਸੰਤਨ ਕਸਟ ਨ ਦੇਖਨ ਪਾਯੋ। ਆਪ ਹਾਥ ਦੈ ਨਾਥ ਬਚਾਯੋ ॥ ੨੩ ॥

ਚਾਰਣੀ ਦੋਹਰਾ ॥

ਜਿਸਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ। ਛ੍ਵੈ ਨ ਸਕੈ ਤਿਹ ਛਾਹਿ ਕੋ ਨਿਹ-ਫਲ ਜਾਇ ਗਵਾਰ ॥ ੨੪ ॥

ਜੇ ਸਾਧੁ ਸਰਨੀ ਪਰੇ ਤਿਨਕੇ ਕਵਨ ਬਿਚਾਰ। ਦੰਤ ਜੀਭ ਜਿਮ ਰਾਖਿ ਹੈ ਦੁਸ਼ਟ ਅਰਿਸ਼ਟ ਸੰਘਾਰ ॥

ਸੋ ਇਸ ਪ੍ਰਸੰਗ ਵਿਚ ਸਿਧ ਹੈ ਕਿ ਆਪ ਹੀ ਮਹਾਰਾਜ ਸੰਤ ਸਨ ਅਰ ਮਹਾਰਾਜ ਜੀ ਦਾ ਡੇਰਾ ਸੰਤਾਂ ਦਾ ਡੇਰਾ ਸੀ

। ਸਾਧੂ ਦਾ ਇਸ਼ਾਰਾ ਸ੍ਰੀ ਗੁਰ ਤੇਗਬਹਾਦਰ ਮਹਾਰਾਜ ਜੀ ਪਰ ਹੈ ਅਥਵਾ ਜੋ ਸਿਖ ਮਹਾਰਾਜ ਜੀ ਦੇ ਹਜੂਰ ਹਾਜਰ ਰਹੇ ਓਹ ਸਾਧੂ ਰੂਪ ਦਸਮ ਗੁਰੂ ਮਹਾਰਾਜ ਜੀ ਦੀ ਸਰਨੀ ਪਏ ਰਹੇ ਉਨਾਂ ਦੀ ਰਖਿਆ ਈਕੁਰ ਹੋਈ ਜੀਕੁਰ ਦੰਦਾਂ ਵਿਚ ਜੀਭ ਰਹਿੰਦੀ ਹੈ। ਇਥੇ ਕਿਸੀ ਭਗਵੇ ਆਦਿਕ ਭੇਖ ਦੇ ਧਾਰਨ ਵਾਲੇ ਨਹੀਂ ਸੇ ਜਿਨਾਂ ਦੀ ਰਖਿਆ ਹੋਈ ਹੋਵੇ। ਇਤਿਆਦਿਕ ਹਜਾਰਾਂ ਬਚਨ ਹੈਨ। ਸੋ ਅਪਣੇ ਅਪਣੇ ਸਤਿਗੁਰਾਂ ਨੂੰ ਹੀ ਸੰਤ ਕਹਿਆ ਹੈ। ਅਥਵਾ ਆਪ ਹੀ ਮਹਾਰਾਜ ਸੰਤ ਸਾਧ ਸਨ । ਸੋ ਇਸ ਲਈ ਜਿਸਨੇ ਸਾਧੂ ਸੰਤ ਦੀ ਲੋੜ ਕਰਨੀ ਹੋਵੇ ਦਸਾਂ ਪਾਤਸ਼ਾਹੀਆਂ ਦੇ ਆਖਰੀ ਨਮੂਨੇ ਇਨਸਾਰੀ ਸੰਤ ਨੂੰ ਲੋੜ ਲਭੇ। ਤੇ ਉਸਨੂੰ ਦਸਮ ਪਾਤਸ਼ਾਹ ਜੀ ਦਾ ਸਰੂਪ ਜਾਣਕੇ ਕਾਰਜ ਸਾਰ ਲਏ। ਭੇਖ ਧਾਰੀਆਂ ਦੇ ਪਿਛੇ ਨਾ ਦੌੜੇ ਮਹਾਰਾਜ ਜੀਦਾ ਬਚਨ ਹੈ

ਕਹੂੰ ਨਾ ਭੇਖ ਭੀਜ ਹੋਂ।

---

ਨ ਭੇਖ ਭੀਜ ਹੋ ਕਹੀਂ।

## ਭੋਲਾ ਸਿੰਘ

ਨਿਹੰਗਾਂ ਸਿੰਘਾਂ ਦਾ ਜੋ ਭੇਖ ਹੈ ਸੋ ਕਿਆ ਏਹ ਉਨਾਂ ਭੇਖਾਂ ਵਿਚ ਨਹੀਂ ?

# ਬਿਬੇਕਾ ਸਿੰਘ

ਨਿਹੰਗਾਂ ਸਿੰਘਾਂ ਦਾ ਭੇਖ ਜੋ ਆਪ ਗਿਣਦੇ ਹੋ ਸੋ ਏਹ ਫੁਕਰਿਆਂ ਭਿਖੂਆਂ ਦਾ ਨਹੀਂ ਹੈ। ਏਹ ਸੂਰਬੀਰਾਂ ਦਾ ਭੇਖ ਹੈ। ਖਾਲਸੇ ਜੀ ਵਿਚ ਕੇਵਲ ਤਿੰਨ ਹੀ ਪ੍ਰਕਾਰ ਦੇ ਰੰਗ ਵਰਤੇ ਜਾਂਦੇ ਹੈਨ॥ ੧ ਕੁਦਰਤੀ ਰੰਗ। ੨ ਪੀਤਵਰਣ ਅਰਥਾਤ ਪੀਲਾ ਰੰਗ। ੩ ਨੀਲ ਵਰਣ ਅਰਥਾਤ ਨੀਲਾ ਰੰਗ। ਸੋ ਖਾਲਸੇ ਜੀ ਦਾ ਸਰੂਪ ਕੁਦਰਤੀ ਹੈਂ ਇਸ ਲਈ ਸ੍ਵੇਤ ਇਸਦਾ ਅਪਣਾ ਅਨਕੂਲੀ ਰੰਗ ਹੈ। ਪੀਲਾ ਅਤੇ ਨੀਲਾ ਸੂਰਬੀਰਾਂ ਦਾ ਬਾਣਾ ਹੈ॥ ਤੇ ਪੀਤ ਬਰਣ ਕ੍ਰਿਸ਼ਨ ਜੀ ਮਹਾਰਾਜ ਦਾ॥ ਤੇ ਨੀਲ ਬਰਨ ਬਲਭੱਦ੍ਰ ਜੀ ਦਾ ਬਾਣਾ ਹੈ॥ ਸੋ ਕ੍ਰਿਸ਼ਨ ਜੀ ਮਹਾਰਾਜ ਤੇ ਬਲਭੱਦ੍ਰ ਜੀ ਮਹਾਰਾਜ ਜੈਸਾ ਜੋਧਾ ਹੋਰ ਪ੍ਰਿਥਵੀ ਪਰ ਕੌਣ ਹੋਇਆ ਹੈ। ਸੋ ਇਨਾਂ ਰੰਗਾਂ ਦੇ ਪੈਹਰਨੇ ਕਰਕੇ ਕਾਇਰਤਾ ਦੇ ਵਿਰੁਧ ਸੂਰਬੀਰਤਾ ਪ੍ਰਾਪਤ ਹੋਂਦੀ ਹੈ ਵਧੇਰੇ ਸੂਰਮਤਾਈ ਦਾ ਰੰਗ ਚੜ੍ਹਦਾ ਹੈ। ਜੇ ਕਰ ਨੀਲੇ ਪੀਲੇ ਦਹੁਆਂ ਰੰਗਾਂ ਨੂੰ ਮਿਲਾਇਆ ਜਾਏ ਤਾਂ ਸਬਜ ਰੰਗ ਨਿਕਲ ਆਂਵਦਾ ਹੈ ਸੋ ਏਹ ਭੀ ਪ੍ਰਵਾਣ ਹੈ। ਸੋ ਇਨਾਂ ਰੰਗਾਂ ਵਿਚੋਂ ਕੋਈ ਭੀ ਖਾਲਸਾ ਧਰਮ ਦੇ ਵਿਰੁਧ ਨਹੀਂ ਅਨਕੂਲ ਹੈ। ਬਾਵਨ ਅਵਤਾਰ ਦਾ ਭੇਖ ਜੋ ਭਿਖਾਰੀਆਂ ਦਾ ਹੈ ਖਾਲਸੇ ਵਿਚ ਪ੍ਰਵਾਣ ਨਹੀਂ। ਹੋਰ ਆਮ ਵਰਤਣ ਦੇ ਰੰਗ ਜੋ ਕਿਸੀ ਭੇਖ

ਨਾਲ ਸੰਬੰਧ ਨਹੀਂ ਰਖਦੇ ਉਨਾਂ ਦੇ ਪੈਹਰਨ ਦੀ ਭੀ ਮਨਾਹੀ ਨਹੀਂ ਹੈ। ਹਾਂ ਭਿਖਾਰੀਆਂ ਦੇ ਭਗਵੇ ਰੰਗ ਦੀ ਨਿਆਈਂ ਤੇ ਸੂਹਾ ਕਸੁੰਭੇ ਦਾ ਰੰਗ ਜੋ ਇਸਤ੍ਰੀਆਂ ਦੇ ਪੈਹਰਨ ਦਾ ਹੈ ਇਸਦੇ ਵਰਤਣ ਦੀ ਭੀ ਆਗਿਆ ਨਹੀਂ ਜੋ ਏਹ ਭੀ ਸੂਰ ਬੀਰਤਾ ਵਾਲੇ ਖਾਲਸਾ ਧਰਮ ਦਾ ਵਿਰੋਧੀ ਹੈ ॥

ਹੋਰ ਜੇਕਰ ਆਪ ਨਿਹੰਗਾਂ ਸਿੰਘਾਂ ਦੇ ਉਚੇ ਦਮਾਲੇ ਨੂੰ ਭੇਖ ਕਹੋ ਤਾਂ ਇਸ ਵਿਚ ਏਹ ਸਮਝਨਾ ਜਰੂਰੀ ਹੈ ਕਿ ਖਾਲਸਾ ਦਾ ਪੰਥ ਸੂਰਬੀਰਾਂ ਦਾ ਪੰਥ ਹੈ ਇਸ ਵਿਚ ਤ੍ਰਿੰਨ ਸੰਗਜ਼ਾ ਵਰਤੀਆਂ ਜਾਂਦੀਆਂ ਹੈਨ ਵਡੀਆਂ ਜਬਰਦਸਤ ਸ਼ਤ੍ਰੂਆਂ ਨੂੰ ਨਾਸ ਕਰਨ ਵਾਲੀਆਂ। ੧ ਭੁਯੰਗੀ। ੨ ਸਿੰਘ। ੩ ਨਿਹੰਗ। ਭੁਯੰਗ ਨਾਮ ਸਰਪ ਦਾ ਹੈ। ਸੋ ਛੋਟੀ ਉਮਰ ਦੇ ਸਿੰਘ ਨੂੰ ਭੁਯੰਗੀ ਕਹਿਆ ਜਾਂਦਾ ਹੈ ਮਾਨੋ ਏਹ ਸਤ੍ਰੂਆਂ ਦੇ ਨਾਸ ਕਰਨ ਵਾਲਾ ਕਾਲਾ ਨਾਗ ਹੈ। ਸਿੰਘ ਪਦ ਤਾਂ ਆਮ ਹੀ ਹੈ। ਸੋ ਸਿੰਘ ਸ਼ੇਰ ਨੂੰ ਕਹਿੰਦੇ ਹੈਨ। ਮਾਨੋ ਮ੍ਰਿਗ ਰੂਪੀ ਸਤ੍ਰੂ ਨੂੰ ਨਾਸ ਕਰਨ ਵਾਲਾ ਅਤੇ ਰਾਜਾ ਰੂਪ ਹੈ। ਨਿਹੰਗ ਨਾਮ ਹੈ ਸੰਸਾਰ ਦਾ ਜੋ ਜਲ ਵਿਚ ਹੋਂਦਾ ਹੈ ਉਸਦੇ ਲੰਮੇ ਮੁਖ ਦੇ ਨਮੂਨੇ ਪਰ ਨਿਹੰਗਾਂ ਸਿੰਘਾਂ ਦਾ ਦਮਾਲਾ ਸਜਾਯਾ ਗਿਆ ਹੈ। ਸੋ ਨਿਹੰਗ ਸਿੰਘ ਮਾਨੋ ਦੁਸ਼ਮਨ ਨੂੰ ਹੜੱਪ ਕਰ ਜਾਣੇ ਵਾਲੇ ਅਰਥਾਤ ਸਾਬਤ ਹੀ ਨਿਗਲ ਜਾਣੇ ਵਾਲੇ ਸੰਸਾਰ ਰੂਪ ਹੈਨ। ਸਾਰੇ ਨਿਗਲ ਜਾਣੇ ਦਾ ਤਾਤਪਰਯ ਏਹ ਕਿ ਸ਼ਤ੍ਰੂ ਨੂੰ ਮੁਣਮੂਲਾ ਹੀ ਨਾਸ ਕਰਨ ਵਾਲੇ ਹੈਨ। ਭੁਯੰਗੀ,

ਸਿੰਘ ਤੇ ਨਿਹੰਗ ਐਸੀਆਂ ਸੰਗਿਆ ਹੈਨ ਕਿ ਸੁਣਦਿਆਂ ਹੀ ਵੈਰੀ ਦੀ ਛਾਤੀ ਧੜਕਣ ਲਗ ਪਵੇ। ਸੋ ਸਿੰਘਾਂ ਖਾਲਸਿਆਂ ਦੇ ਤੇ ਨਿਹੰਗਾਂ ਸਿੰਘਾਂ ਦੇ ਓਹ ਭੇਖ ਨਹੀਂ ਜੋ ਪਾਖੰਡੀਆਂ ਦੇ ਭੇਖ ਲੋਕਾਂ ਨੂੰ ਬੰਚਨ ਵਾਲੇ ਅਥਵਾ ਫੁਕਰਿਆਂ ਦੇ ਭਿਖੂਆਂ ਵਾਲੇ ਹੋਂਦੇ ਹੈਨ। ਸੋ ਏਹ ਕੇਵਲ ਖਾਲਸੇ ਦੇ ਸੂਰਬੀਰਤਾ ਵਾਲੇ ਧਰਮ ਨੂੰ ਉਤਪੰਨ ਕਰਨ ਵਿਚ ਸਹਾਈ ਹੈਨ। ਹਾਂ ਏਹ ਗਲ ਅਜ ਕਲ ਜਰੂਰ ਹੋ ਗਈ ਹੈ ਕਿ ਡਕੈਤ ਆਦਿਕ ਮੰਗਤੇ ਲੋਕਾਂ ਨੇ ਹੋਰ ਲੋਕਾਂ ਨੂੰ ਠੱਗਣ ਲਈ ਨਿਹੰਗਾਂ ਸਿੰਘਾਂ ਦੇ ਬਾਣੇ ਪੈਹਨ ਲਏ ਹੈਨ ਜਿਸ ਕਰਕੇ ਕੱਚ ਦੇ ਨਾਲ ਸੱਚ ਭੀ ਕੱਚ ਦੇ ਭਲਾਵੇ ਮਾਤ ਹੋ ਗਇਆ ਹੈ। ਨਹੀਂ ਤਾਂ ਅਸਲ ਨਿਹੰਗਾਂ ਸਿੰਘਾਂ ਦਾ ਸਰੂਪ ਸਾਖਿਆਤ ਸੰਤੋਖ ਦੀ ਮੂਰਤੀ ਹੀ ਹੈ। ਸੋ ਇਸ ਸੰਤੋਖ ਦੀ ਮੂਰਤੀ ਦੇ ਜੱਥੇ ਦਾ ਜਿਸਨੇ ਦਰਸਨ ਕਰਨਾ ਹੋਵੇ ਸ੍ਰੀ ਹਜੂਰ ਅਬਚਲਾ ਨਗਰ ਸਾਹਿਬ ਜਾਕੇ ਕਰੇ। ਇਸ ਪੰਜਾਬ ਦੇਸ ਵਿਚ ਐਸੇ ਅਸਲੀ ਨਿਹੰਗਾਂ ਸਿੰਘਾਂ ਦੇ ਦਰਸਨ ਦੁਰਲਭ ਹੋਂਦੇ ਹੈਨ। ਜੋ ਪਦਾਰਥ ਦਿਤਿਆਂ ਭੀ ਮੁਸ਼ਕਲ ਨਾਲ ਲੈਂਦੇ ਹੈਨ। ਅਸਲ ਏਹ ਹੈ ਕਿ ਜੇਕਰ ਕੋਈ ਪੰਥ ਦਾ ਇੰਤਜਾਮ ਹੋਵੇ ਤਾਂ ਨਿਹੰਗਾਂ ਸਿੰਘਾਂ ਦਾ ਬਾਣਾ ਧਾਰ ਕੇ ਜੋ ਮੰਗੇ ਹੇਠ ਹਥ ਧਰੇ ਉਸਦਾ ਦਮਾਲਾ ਉਤਾਰ ਕੇ ਖੋਹ ਲੈਣਾ ਚਾਹੀਦਾ ਹੈ। ਹਜੂਰ ਸਾਹਿਬ ਐਸਾ ਹੀ ਇੰਤਜ਼ਾਮ ਹੈ॥ ਹੋਰ ਨਿਹੰਗਾਂ ਸਿੰਘਾਂ ਬਾਬਤ ਏਹ ਗਲ

ਭੀ ਮਸ਼ਹੂਰ ਹੈ ॥

ਆਏ ਨੀ ਨਿਹੰਗ । ਬੂਹਾ ਖੋਹਲ ਦੇਹ ਨਿਸੰਗ ॥

ਸੋ ਇਸ ਕਹਾਉਤ ਦੀ ਏਹ ਸਾਖੀ ਹੈ ਕਿ ਨਿਹੰਗਾਂ ਸਿੰਘਾਂ ਨੂੰ ਨਾ ਤਾਂ ਭਿਖਿਆ ਮੰਗਣ ਦੀ ਇਜਾਜ਼ਤ ਹੈ ਤੇ ਨਾ ਸਵਾਲ ਕਰਨ ਦੀ ਨਾ ਹੇਠ ਹਥ ਰਖਕੇ ਲੈਣ ਦੀ। ਸੋ ਜੋ ਕੋਈ ਆਪ ਭੇਟ ਆ ਧਰੇ ਓਹੀ ਗ੍ਰਹਣ ਕਰਦੇ ਸੇ। ਜਦ ਦੇਖਦੇ ਸਨ ਕਿ ਕੋਈ ਭੇਟ ਨਹੀਂ ਲੇ ਆਇਆ ਤੇ ਦੋ ਚਾਰ ਵੇਲੇ ਲੰਗਰ ਮਸਤ ਰਹਿਆ ਹੈ ਫਾਇਕਾ ਪਲਾਉ ਹੀ ਛਕਦਿਆਂ ਦੋ ਤਿਨ ਡੰਗ ਗੁਜਰ ਗਏ ਹੈਨ ਤਾਂ ਨਗਰਾਂ ਵਿਚ ਚਲੇ ਜਾਣਾ ਲੋਕਾਂ ਗ੍ਰਸਥੀਆਂ ਨੇ ਘਰਾਂ ਦੇ ਬੂਹੇ ਖੋਹਲ ਦੇਣੇ ਅਰ ਪੁਛਣਾ ਕੀ ਕੀ ਵਸਤ ਲੋੜ ਹੈ ਜਿਸਦੀ ਲੋੜ ਓਹ ਦਸਦੇ ਘਰ ਵਾਲੇ ਘਰ ਹੋਂਦੀ ਵਸਤ ਸਾਰੀ ਅਗੇ ਰਖ ਦੇਂਦੇ। ਤਾਂ ਨਿਹੰਗ ਸਿੰਘ ਮੁਠਾਂ ਭਰ ਭਰ ਕੇ ਲੈਂਦੇ ਘਰ ਵਾਲੇ ਕਹਿੰਦੇ ਹੋਰ ਲਵੋ ਹੋਰ ਲਵੋ ਤਦ ਤਕ ਲੈਂਦੇ ਜਦ ਘਰ ਵਾਲੇ ਹੋਰ ਲਵੋ ਕੈਹਣ ਤੋਂ ਟਲਦੇ ਤਾਂ ਬਸ ਕਰਦੇ। ਕਈ ਵੇਰ ਘਰ ਵਾਲੇ ਜੋਰ ਪਾ ਪਾ ਕੇ ਕਹਿੰਦੇ ਹੋਰ ਲਵੋ ਹੋਰ ਲਵੋ ਪਰ ਲੋੜ ਤੋਂ ਵਧ ਨਾ ਲੈਂਦੇ ਜਿੱਨੇ ਘਰਾਂ ਤੋਂ ਲੋੜ ਪੂਰੀ ਹੋਂਦੀ ਕਰਕੇ ਪਿਛਾਂ ਮੁੜ ਜਾਂਦੇ। ਤਾਤਪਰਜ ਏਹ ਕਿ ਲੋਕ ਸ਼ਰਧਾ ਦੇ ਨਾਲ ਦੇਂਦੇ ਤੇ ਨਿਹੰਗ ਸਿੰਘ ਅਪਣੇ ਘਰ ਜਾਣ ਕੇ ਲੋੜਾਂ ਪੂਰੀਆਂ ਕਰ ਲੈਂਦੇ। ਜਦ ਕਿਸੀ ਦੇ ਘਰ ਜਾਂਦੇ ਤਾਂ ਬਾਹਰੋਂ ਘਰ ਵਾਲਾ ਅਪਣੀ ਘਰ

ਵਾਲੀ ਨੂੰ ਹਾਂਕ ਦੇ ਕੇ ਕਹਿੰਦਾ—

ਆਏ ਨੀ ਨਿਹੰਗ। ਬੂਹਾ ਖੋਹਲ ਦੇਹ ਨਿਸੰਗ॥

ਅਜ ਕਲ ਦੀ ਤਰਾਂ ਦੇ ਓਹ ਲੋਕ ਨਹੀਂ ਸਨ ਹੋਂਦੇ

ਹੁਣ ਨਿਰਮਲੇ ਸੰਤਾਂ ਨੇ ਚਿਟੇ ਰੰਗ ਅਥਵਾ ਭੂਰੇ ਦੀ ਗਾਤੀ ਯਾ ਚੋਲਾ ਲੰਮਾ ਛਡ ਕੇ ਭਗਵੇ ਪਹਿਨ ਲਏ ਹੈਨ ਸੋ ਏਹ ਕੇਵਲ ਇਨਾਂ ਨੇ ਸੰਕਰਾਚਾਰਜ ਦੇ ਸੰਨਿਆਸੀਆਂ ਦੇ ਮਤ ਦੇ ਭੇਖ ਦੀ ਨਕਲ ਕੀਤੀਨੇ। ਜੇ ਪੁਛੋ ਐਸਾ ਤੁਸਾਂ ਨੇ ਕਿਉਂ ਕੀਤਾ ਹੈ ਤਾਂ ਓਹੀ ਉਤ੍ਰ ਦੇਂਦੇ ਹੈਨ ਜੋ ਪ੍ਰਯੋਜਨ ਦਸਮ ਪਾਤਸ਼ਾਹ ਜੀ ਮਹਾਰਾਜ ਦੇ ਪਿਛੇ ਕਹੇ ਬਚਨ ਵਿਚੋਂ ਸਿਧ ਹੋਂਦਾ ਹੈ ਕਿ ਮਥੇ ਟਿਕਾਉਣ ਤੇ ਪੇਟ ਭਰਨ ਦੇ ਵਾਸਤੇ । ਅਰਥਾਤ ਕਹਿੰਦੇ ਹੈਨ ਕਿ ਅਸੀ ਪੂਰਬ ਦੇਸ ਵਿਚ ਫਿਰਦੇ ਹਾਂ ਤਾਂ ਭਗਵੇ ਬਸਤ੍ਰ ਹੋਣੇ ਕਰਕੇ ਹੀ ਰੋਟੀ ਮਿਲਦੀ ਹੈ॥

ਹੋਰ ਅਸਲੀ ਪੁਛੋ ਤਾਂ ਸਿੰਘਾਂ ਖਾਲਸਿਆਂ ਵਾਸਤੇ ਏਹ ਭਗਵਾ ਭੇਖ ਜੋ ਨਾਮ ਕਰਕੇ ਹੀ ਪ੍ਰਸਿਧ ਹੈ ਕਿ ਅਤੀ ਭ੍ਰਸਟ ਤੇ ਮਲੀਨ ਹੈ ਜਿਸਦੇ ਪਹਿਰਨੇ ਕਰਕੇ ਪੁਰਸ ਧਰਮ ਕਰਮ ਦਾ ਅਧਿਕਾਰੀ ਹੀ ਨਹੀਂ ਰਹਿੰਦਾ ਬਹੁਤ ਹੀ ਖੋਟਾ ਹੈ । ਕਿਉਂਜਿ ਵਿਰਲੇ ਲੋਕਾਂ ਨੂੰ ਛਡਕੇ ਬਾਕੀ ਆਮ ਅਸਰ ਖਾਲਸਾ ਪੰਥ ਦੇ ਲੋਕਾਂ ਪਰ ਇਸਦਾ ਇਸਤ੍ਰਾਂ ਧਰਮ ਦੇ ਉਲਟ ਪਇਆ ਹੈ ਕਿ ਜਿਨਾਂ ਸਿੰਘਾਂ ਨੇ ਭਗਵਾ ਭੇਖ ਧਾਰਨ ਕੀਤਾ ਹੈ ਉਨਾਂ ਨੇ ਕਛ ਕ੍ਰਿਪਾਣ ਦੀ ਰੈਹਤ ਅੰਮ੍ਰਿਤ ਵਾਲੀ ਉਤਾਰ ਦਿਤੀ ਹੈ। ਇਸਦੇ ਨਾਲ ਹੀ ਗੁਰ ਬਾਣੀ ਦਾ ਭੀ

ਤਿਆਗ ਕਰ ਦਿਤਾ ਹੈ। ਅਰ ਸੰਕਰਾਚਾਰਜ ਦੇ ਮਤ ਦੇ ਗ੍ਰੰਥਾਂ ਵਿਚ ਲਗ ਪਏ ਹੈਨ। ਗੁਰੂ ਕੀ ਬਾਣੀ ਵਿਚ ਪ੍ਰਵਿਰਤ ਹੋਨ ਵਿਚ ਅਥਵਾ ਕਿਸੀ ਪ੍ਰਸੰਗ ਵਿਚ ਗੁਰੂ ਜੀ ਦੀ ਸਾਖੀ ਅਥਵਾ ਸਬਦ ਦਾ ਪ੍ਰਮਾਣ ਦੇਨ ਵਿਚ ਅਪਣੀ ਪੰਡਤਾਈ ਦੀ ਹਤਕ ਸਮਝਦੇ ਹੈਨ। ਜੇਕਰ ੧੦੦ ਨਿਰਮਲੇ ਸਾਧਾਂ ਨੂੰ ਇਕਠਾ ਕਰਕੇ ਪੁਛੋ ਤਾਂ ਸ਼ਾਇਦ ਇਕ ਨੂੰ ਹੀ ਜਪੁ ਸਾਹਿਬ ਕੰਠ ਹੋਵੇਗਾ। ਸੋ ਖਾਲੀ ਇਨਾਂ ਦੇ ਸਿਰਾਂ ਪਰ ਗੁਰੂ ਮਤ ਦੇ ਕੇਸ ਹੀ ਕੇਸ ਬਾਕੀ ਹੈਨ ਜਿਸ ਕਰਕੇ ਲੋਕਾਂ ਨੂੰ ਧੋਖਾ ਹੋਂਦਾ ਹੈ ਕਿ ਏਹ ਗੁਰੂ ਮਤ ਦੇ ਸਾਧੂ ਹੈਨ। ਉਦਾਸੀਆਂ ਵਿਚੋਂ ਭੀ ਜਿਨਾਂ ਨੇ ਸੰਨਿਆਸੀਆਂ ਦੀ ਨਕਲ ਨਹੀਂ ਕੀਤੀ ਅਪਣੇ ਸਨਾਤਨ ਭੇਖ ਵਿਚ ਹੀ ਹੈਨ ਉਹੀ ਗੁਰਬਾਣੀ ਵਿਚ ਪ੍ਰੇਮ ਭੀ ਰਖਦੇ ਹੈਨ ਨਹੀਂ ਤਾਂ ਬਾਕੀ ਰੋਡੇ ਤੇ ਭਗਵਿਆਂ ਵਾਲਿਆਂ ਵਿਚ ਭੀ ਚੌਕ ਚਾਨਣ ਹੀ ਹੈ ॥

ਤਾਤਪ੍ਰਜ ਏਹ ਕਿ ਭਗਵੇ ਭੇਖ ਨੇ ਸਿੰਘਾਂ ਖਾਲਸਿਆਂ ਨੂੰ ਭੀ ਗੁਰੂ ਜੀ ਦੀ ਅੰਮ੍ਰਿਤ ਦੀ ਰਹਿਤ ਮ੍ਰਿਜਾਦਾ ਗੁਰਬਾਣੀ ਦੇ ਇਸਟ ਉਪਾਸਨਾ ਤੋਂ ਭ੍ਰਸਟ ਕਰਕੇ ਇਨਾਂ ਨੂੰ ਸੰਕਰਾ ਚਾਰਜ ਦੀ ਕਛ ਹੇਠ ਜਾ ਪਹੁਚਾਇਆ ਹੈ। ਤੇ ਹੋਰ ਜੋ ਇਨਾਂ ਨਾਲ ਮਿਲਦੇ ਹੈਨ ਓਹ ਭੀ ਏਹੋ ਜੇਹੇ ਇਸਟ ਉਪਾਸਨਾ ਵਾਲੇ ਹੋਜਾਂਦੇ ਹੈਨ। ਸੋ ਏਹ ਅਸਰ ਤਾਂ ਭਗਵਿਆਂ ਦਾ ਖਾਲਸਾ ਪੰਥ ਪਰ ਹੋਇਆ ਹੈ ॥ ਤੇ ਉਲਟ ਇਸਦੇ ਨਿਹੰਗਾਂ ਸਿੰਘਾਂ ਦੇ ਨੀਲੇ ਅਥਵਾ ਪੀਲੇ ਬਾਣੇ ਦਾ ਅਸਰ

ਏਹ ਹੋਇਆ ਹੈ ਕਿ ਭਾਵੇਂ ਵਿਰਲਿਆਂ ਨੂੰ ਛਡਕੇ ਇਨਾਂ ਆਮ ਸਿੰਘਾਂ ਵਿਚ ਵਿਦਿਆ ਘਟ ਹੈ ਅਰ ਜਿਸ ਪਦਾਰਥ ਦਾ ਇਸ ਕਾਂਡ ਵਿਚ ਨਿਰੂਪਣ ਹੈ ਏਹ ਪਦਾਰਥ ਭੀ ਕਿਸੀ ਕਿਸੀ ਨੂੰ ਹੀ ਪ੍ਰਾਪਤ ਹੈ ਪਰ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਮਹਾਰਾਜ ਦੇ ਨਾਉਂ ਪਰ ਤਾਂ ਏਹ ਨਿਹੰਗ ਸਿੰਘ ਲੋਕ ਥਿਕੇ ਹੋਏ ਹੈਨ ਬਾਣੀ ਦੇ ਪਾਠ ਸਿਦਕ ਭਰੋਸੇ ਵਿਚ ਇਨਾਂ ਦਾ ਨੰਬ੍ਰ ਅੱਵਲ ਹੈ। ਰਹਿਤ ਮ੍ਰਿਜਾਦਾ ਦੇ ਭੀ ਏਹ ਰਾਖੇ ਹੈਨ। ਜਿਥੇ ਇਨਾਂ ਦਾ ਵਸ ਪਹੁਚਦਾ ਹੈ ਉਥੇ ਦਸਮ ਪਾਤਸ਼ਾਹ ਜੀ ਮਹਾਰਾਜ ਦਾ ਮਾਰਸਲ ਲਾ ( ਕਾਨੂਨ ) ਵਰਤਾ ਦੇਂਦੇ ਹੈਨ। ਕੋਈ ਖੋਟਾ ਖਚਰਾ ਫੜਕਨਾ ਨਹੀਂ ਪਾਂਦਾ। ਸੋ ਇਸ ਕਰਕੇ ਨੀਲਾ ਬਾਣਾ ਖਾਲਸਾ ਪੰਥ ਦਾ ਵਸਾਊ ਤੇ ਭਗਵਾ ਬਾਣਾ ਉਜਾੜੂ ਸਿਧ ਹੋ ਰਹਿਆ ਹੈ। ਹੋਰ ਇਨਾਂ ਦਹੁਆਂ ਬਾਣਿਆਂ ਵਿਚ ਇਕ ਦੋਖ ਅਹੰਭਾਵ ਦਾ ਹੈ ਸੋ ਏਹ ਚਿਟੇ ਬਾਣੇ ਵਿਚ ਨਹੀਂ ਹੈ॥

## ਭੋਲਾ ਸਿੰਘ

ਹੁਣ ਏਹ ਨਿਰਨੇ ਕਰਕੇ ਭਲੀ ਪ੍ਰਕਾਰ ਦਸੋ ਕਿ ਸਿਖ ਗੁਰੂ ਦੀ ਢੂੰਡ ਕਿਸ ਤਰਾਂ ਕਰੇ ਏਹ ਨਾ ਹੋਵੇ ਸੰਤ ਸੇਵਾਰਾਮ ਜੀ ਦੀ ਤਰਾਂ ਕਿਸੀ ਪਾਖੰਡੀ ਦੇ ਢਾਹੇ ਚੜ੍ਹ ਜਾਏ। ਸੋ ਗੁਰੂ ਦੀ ਪਛਾਣ ਕੀ ਹੈ?

## ਬਿਬੇਕਾ ਸਿੰਘ

ਗੁਰੂ ਦੀ ਪਛਾਣ ਵਿਚ ਅਜ ਕਲ ਬਹੁਤ ਰੌਲਾ ਹੋ

ਰਹਿਆ ਹੈ ਜੋ ਅਸਲੀ ਪਛਾਣ ਵਾਲੀਆਂ ਨਿਸ਼ਾਨੀਆਂ ਹੈਨ ਓਹ ਤਾਂ ਪਰੇ ਹੀ ਧਰੀਆਂ ਰੈਂਹਦੀਆਂ ਹੈਨ। ਉਨ੍ਹਾਂ ਵਲ ਤਾਂ ਕੋਈ ਖਿਆਲ ਹੀ ਨਹੀਂ ਕਰਦਾ ਤੇ ਅਫਰੋਈ ਗੱਲਾਂ ਪਰ ਲੋਕੀ ਫਸ ਜਾਂਦੇ ਹੈਨ। ਜਗਜਾਸੂ ਲੋਕਾਂ ਨੂੰ ਭੇਖੀ ਲੋਕ ਕਈ ਪ੍ਰਕਾਰ ਦੇ ਪੇਚ ਪਾ ਪਾਕੇ ਅਪਣੇ ਫੰਧੇ ਵਿਚ ਫਹਾ ਲੈਂਦੇ ਹੈਨ। ਜਗਜਾਸੂ ਵਿਚਾਰਾ ਪ੍ਰੀਤਵਾਨ ਤੇ ਭੋਲਾ ਹੋਂਦਾ ਹੈ ਕਿਸੀਦੇ ਸੰਤੋਖ ਆਦਿਕ ਦੇ ਗੁਣ ਵਿਚ ਕੋਈ ਕਿਸੀ ਚੜ੍ਹਾਈ ਦੇ ਪੇਚ ਵਿਚ ਫਸ ਜਾਂਦਾ ਹੈ। ਸੋ ਅਸੀ ਗੁਰੂ ਦੀ ਪਛਾਣ ਵਿਚ ਨਿਰਨੈ ਕਰਕੇ ਨਿਸ਼ਾਨੀਆਂ ਦਸਦੇ ਹਾਂ॥

(੧) ਇਕ ਤਾਂ ਪੁਰਾਣੇ ਰਿਖੀਆਂ ਮੁਨੀਆਂ ਦਾ ਤਰੀਕਾਹੈ ਕਿ ਅਜ ਕਲ ਦੀ ਨਿਆਈਂ ਆਮ ਨਿਤ ਨੇਮ ਨਾਲ ਹੋਨ ਵਾਲੀਆਂ ਸਤਿ ਸੰਗਤਾਂ ਖੁਲੀਆਂ ਤਾਂ ਹੋਂਦੀਆਂ ਹੀ ਨਹੀਂ ਸਨ। ਰਿਖੀਆਂ ਮੁਨੀਆਂ ਦੇ ਹੀ ਆਸ੍ਰਮ ਹੋਂਦੇ ਸੇ। ਉਨ੍ਹਾਂ ਦੇ ਆਸ੍ਰਮਾਂ ਪਰ ਹੀ ਜਗਜਾਸੂ ਨੂੰ ਜਾਕੇ ਅਪਣਾ ਗੁਰੂ ਧਾਰਨ ਦਾ ਕਾਰਜ ਪੂਰਾ ਕਰਨਾ ਹੋਂਦਾ ਸੀ। ਜਿਸ ਗੁਰੂ ਦੇ ਆਸ੍ਰਮ ਪਰ ਜਾਣਾ ਕਈ ੨ ਵਰ੍ਹੇ ਗੁਰੂ ਦੀ ਸੇਵਾ ਵਿਚ ਰਹਿਣਾ ਹੋਂਦਾ ਸੀ। ਕਈਆਂ ਨੂੰ ਜਨਮ ਹੀ ਉਥੇ ਬਿਤੀਤ ਕਰਨਾ ਹੋਂਦਾ ਸੀ। ਜੋ ਕੁਛ ਸਿਖਨਾ ਪੜ੍ਹਨਾ ਸੰਸੇ ਭ੍ਰਮ ਨਿਵਰਤ ਕਰਨੇ ਹੋਂਦੇ ਸਨ ਸਭੀ ਉਸੀ ਅਪਣੇ ਗੁਰੂ ਪਾਸੋਂ ਹੀ ਦੂਰ ਕਰਨੇ ਹੋਂਦੇ ਸੇ। ਕਿਉਂ ਜਿ ਹੋਰ ਕਿਸੀ ਥਾਂ ਸਤਿਸੰਗ ਦਾ ਚਰਚਾ ਨਿਤ ਨਹੀਂ ਸੀ ਹੋਂਦਾ। ਇਕ ਰਿਖੀ

ਦੇ ਆਸ੍ਰਮ ਦੇ ਜਗਜਾਸੂ ਨੂੰ ਦੂਜੇ ਰਿਖੀ ਦੇ ਆਸ੍ਰਮ ਪਰ ਭੀ ਬਿਨਾਂ ਜਰੂਰਤ ਦੇ ਜਾਣ ਦਾ ਰਿਵਾਜ ਨਹੀਂ ਸੀ। ਕਦੀ ਦੇਵ ਯੋਗ ਕਰਕੇ ਕਿਧਰੇ ਕਥਾ ਦਾ ਸਮਾਗਮ ਹੋਣਾ ਹੋਂਦਾ ਸੀ। ਨਹੀਂ ਤਾਂ ਸਭਨਾਂ ਨੂੰ ਅਪਣੇ ੨ ਗੁਰੂ ਦੇ ਪਾਸੋਂ ਹੀ ਸਾਰੀ ਬ੍ਰਹਮ ਵਿਦਿਆ ਦਾ ਪ੍ਰਾਪਤ ਕਰਨਾ ਹੋਂਦਾ ਸੀ। ਇਸ ਕਰਕੇ ਉਸ ਤਰੀਕੇ ਪਰ ਐਸੇ ਬ੍ਰਹਮ ਸ੍ਰੋਤ੍ਰੀ ਅਤੇ ਬ੍ਰਹਮ ਨੇਸਟੀ ਗੁਰੂ ਦੀ ਲੋੜ ਹੋਂਦੀ ਸੀ ਜੋ ਸਾਰੇ ਸਾਧਨਾਂ ਵਿਚ ਤੱਤਪਰ ਹੋਵੇ। ਸਾਰੀ ਬ੍ਰਹਮ ਵਿਦਿਜਾ ਦੇ ਜਾਨਣ ਵਾਲਾ ਹੋਵੇ। ਸਾਰੇ ਸ਼ਾਸਤ੍ਰਾਂ ਦਾ ਗਿਯਾਤਾ ਉਕਤੀਆਂ ਜੁਗਤੀਆਂ ਵਿਚ ਨਿਪੁਨ ਹੋਵੇ ਜੋ ਸਭਨਾਂ ਜਗਜਾਸੂਆਂ ਦੇ ਸਾਰੇ ਸੰਸੇ ਭ੍ਰਮ ਨਿਵਰਤ ਕਰਨ ਨੂੰ ਸਾਮਰਥ ਸਰਬ ਗੁਣਾਂ ਕਰਕੇ ਸਪੰਨ ਹੋਵੇ। ਕਿਉਂ ਜਿ ਇਕੋ ਹਟ ਦਾ ਗਾਹਕ ਜੋ ਜਗਜਾਸੂ ਨੂੰ ਹੋਣਾ ਹੋਂਦਾ ਸੀ *। ਪਰ ਇਸ ਸਮੇ ਸ੍ਰੀ ਗੁਰੂ ਨਾਨਕ ਜੀ ਮਹਾ ਰਾਜ ਦੀ ਓਹ ਕ੍ਰਿਪਾ ਹੋਈ ਕਿ ਸਤਿਸੰਗ ਦੇ ਭੰਡਾਰੇ ਹੀ ਖੁਲ ਗਏ। ਯਥਾ ਭਾਈ ਜੀ ਦਾ ਬਚਨ॥

---

* ਸਰਬ ਸ਼ਾਸਤ੍ਰ ਵੇਤਾ ਰਿਖੀ ਲੋਕਾਂ ਵਿਚੋਂ ਭੀ ਦੁਰਲਭ ਹੋਂਦੇ ਸੇ ਨਹੀਂ ਤਾਂ ਆਮ ਰਿਖੀ ਲੋਕ ਵਖੋ ਵਖਰੇ ਸ਼ਾਸਤ੍ਰਾਂ ਦੇ ਵੇਤਾ ਹੋਂਦੇ ਸੇ। ਜਿਸ ਜਗਜਾਸੂ ਨੂੰ ਜਿਸ ਸ਼ਾਸਤ੍ਰ ਦੇ ਉਪਦੇਸ ਦੀ ਰੁਚੀ ਹੋਂਦੀ ਸੀ ਉਸੀ ਸ਼ਾਸਤ੍ਰਗ ਰਿਖੀ ਦੇ ਆਸ੍ਰਮ ਪਰ ਜਾਕੇ ਉਸ ਰਿਖੀ ਨੂੰ ਗੁਰ ਧਾਰਦਾ ਸੀ

ਘਰਿ ਘਰਿ ਅੰਦਰ ਧਰਮਸਾਲ ਹੋਵੈ
ਕੀਰਤਨ ਸਦਾ ਬਸੋਆ ॥

ਹਰ ਥਾਂ ਸਤਿ ਸੰਗਤ ਦਾ ਪਰਚਾ ਹੋ ਰਹਿਆ ਹੈ। ਕਿਧਰੇ ਸੰਤ ਜਨ ਮਹਾਤਮਾ ਗੁਣੀ ਗਿਆਨੀ ਕਥਾ ਦਾ ਵਿਯਾਖਿਆਨ ਕਰ ਰਹੇ ਹੈਨ ਕਿਧਰੇ ਪਾਠ ਹੋ ਰਹੇ ਹੈਨ ਕਿਧਰੇ ਕੀਰਤਨ ਹੋ ਰਹੇ ਹੈਨ। ਕਿਧਰੇ ਨਿਰਨੈ ਹੋ ਰਹਿਆ ਹੈ ਕਿਧਰੇ ਗਿਯਾਨ ਗੋਂਦੜੀ ਹੋ ਰਹੀ ਹੈ। ਨਗਰਾਂ ਨਗਰਾਂ ਪਿੰਡਾਂ ਪਿੰਡਾਂ ਵਿਚ ਸਤਿਸੰਗ ਦੇ ਪਰਚੇ ਹੋ ਰਹੇ ਹੈਨ ਜਿਸ ਕਿਸੀ ਨੂੰ ਜੋ ਕੋਈ ਕਿਸੀ ਪ੍ਰਕਾਰ ਦਾ ਸੰਸਾ ਭ੍ਰਮ ਹੋਵੇ ਜਿਥੋਂ ਚਾਹੇ ਨਿਵਾਰਨ ਕਰ ਸਕਦਾ ਹੈ। ਇਕ ਥਾਂ ਤੋਂ ਨਾ ਹੋਵੇ ਤਾਂ ਦੂਜੇ ਤੀਜੇ ਚੌਥੇ ਥਾਉਂ ਕਿਧਰੋਂ ਹੋਸਕੇ ਨਿਸ਼ਾ ਕਰ ਸਕਦਾ ਹੈ

ਇਧਰ ਜਗਯਾਸੂਆਂ ਨੂੰ ਗ੍ਰਿਸਤੀ ਹੋਣੇ ਕਰਕੇ ਇਤਨੀ ਵੇਹਲ ਨਹੀਂ ਕਿ ਵਰ੍ਹਿਆਂ ਅਤੇ ਉਮਰਾ ਪਰਯੰਤ ਗੁਰੂ ਦੇ ਆਸ੍ਰਮ ਪਰ ਰੈਹਕੇ ਬ੍ਰਹਮ ਵਿਦ੍ਯਾ ਪ੍ਰਾਪਤਿ ਕਰ ਸਕਨ। ਇਸੀ ਵਾਸਤੇ ਦੀਖਿਤ ਕਰਨ ਦੇ ਨਾਲ ਹੀ ਗੁਰੂ ਏਹ ਹਿਦਾਇਤ ਕਰ ਦੇਂਦੇ ਹੈਨ ਨਿਤ ਸਤਿਸੰਗਤ ਕਰੋ। ਇਸਦਾ ਏਹੁ ਤਾਤਪਰਜ ਹੈ ਕਿ ਨਾ ਤਾਂ ਜਗਯਾਸੂ ਨੂੰ ਸਾਰੇ ਸੰਸੇ ਤੇ ਭ੍ਰਮ ਇਕਠੇ ਇਕ ਕਾਲ ਵਿਖੇ ਫੁਰਦੇ ਹੈਨ ਜੋ ਉਨ੍ਹਾਂ ਦੀ ਫਿਰਿਸਤ ਬਣਾਕੇ ਇਕੋ ਵੇਰ ਪੁਛਕੇ ਭ੍ਰਮ ਨਿਵਰਤ ਕਰ ਲਵੇ। ਅਰ ਨਾ ਹੀ ਐਸਾ ਸਮਾਗਮ ਹੋ ਸਕਦਾ ਹੈ। ਜਿਉਂ ਜਿਉਂ ਸਤਿਸੰਗਤ ਹੋਂਦੀ ਹੈ ਤਿਉਂ ੨ ਲਿਯਾਕਤ ਵਧਦੀ ਹੈ

ਤਿਉਂ ੨ ਸੰਸੇ ਭ੍ਰਮ ਭੀ ਉਤਪੰਨ ਹੋਂਦੇ ਹੈਨ। ਸੋ ਓਹ ਸਬ ਨਿਤ ਦੀ ਸਤਿਸੰਗਤ ਵਿਚੋਂ ਅਥਵਾ ਜਿਸ ਸਾਧ ਸਮਾਗਮ ਵਿਚੋਂ ਚਾਹੇ ਅਥਵਾ ਪਹੁਚ ਲਗ ਸਕੇ ਨਿਵਾਰਨ ਕਰ ਸਕਦਾ ਹੈ। ਸੋ ਅਜਕਲ ਦੇ ਸਮੇ ਵਿਚ ਲੋੜ ਹੈ ਤਾਂ ਕੇਵਲ ਹੁਦੇ ਵਾਲੇ ਗੁਰੂ ਦੀ ਲੋੜ ਹੈ ਜਿਸ ਕੋਲੋਂ ਬਾਣੀਆਂ ਦੀ ਸਿਰ ਬਾਣੀ ਸਬਦਾਂ ਦਾ ਗੁਰ ਸਬਦ ਸਾਰੇ ਗੁਰੂ ਗ੍ਰੰਥ ਸਾਹਿਬ ਦੀ ਬ੍ਰਹਮ ਬਾਣੀ ਅਤੇ ਮੰਤ੍ਰਾਂ ਦੇ ਬੀਜ ਮੰਤ੍ਰ ਦੀ ਬਖਸ਼ੀਸ਼ ਤੇ ਹੁੱਦਾ ਲੈਣਾ ਹੋਂਦਾ ਹੈ ਤੇ ਨਾਲ ਹੀ ਉਸ ਸਬਦ ਮਹਾ ਮੰਤ੍ਰ ਨੂੰ ਅਜਪਾ ਜਾਪ ਦੀ ਰੀਤੀ ਨਾਲ ਜਪਣ ਦੀ ਜੁਗਤ ਪ੍ਰਾਪਤ ਕਰਨ ਦੀ ਲੋੜ ਹੈ ਸੋ ਐਸੇ ਗੁਰੂ ਏਹ ਉਪਕਾਰ ਕਰ ਦੇਂਦੇ ਹੈਨ ਕਿ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦੀ ਬਧੀ ਹੋਈ ਸੜਕ ਪਰ ਸਵਾਰ ਕਰਾ ਦੇਂਦੇ ਹੈਨ ਅਰ ਕੈਂਹਦੇ ਹੈਨ ਇਸ ਰਾਹ ਚਲਿਆ ਚਲ ਪਹੁਚਣ ਵਾਲੀ ਥਾਂ ਆਪੇ ਪਹੁਚ ਪਵੇਂਗਾ। ਨਾਲ ਸਤਿਸੰਗਤ ਰੂਪੀ ਸਾਥ ਭੀ ਦਸ ਦੇਂਦੇ ਹੈਨ ਕਿ ਇਸ ਸਾਥ ਨਾਲ ਜਾਹ ਰਸਤੇ ਵਿਚ ਕੋਈ ਅਟਕ ਹੋ ਪਈ ਤਾਂ ਇਸ ਸਾਥ ਨਾਲ ਹੋਣੇ ਕਰਕੇ ਨਹੀਂ ਰੈਹਣ ਲਗੀ। ਇਸ ਪ੍ਰਕਾਰ ਜੋ ਜੋ ਸੰਸੇ ਭ੍ਰਮ ਹੋਨ ਨਾਲੋ ਨਾਲ ਦੂਰ ਹੋਂਦੇ ਜਾਂਦੇ ਹੈਨ। ਸੋ ਇਸ ਲਈ ਗੁਰੂ ਦੀ ਢੂੰਡ ਕਰਨ ਦੀ ਲੋੜ ਹੈ। ਸੋ ਇਸ ਢੂੰਡਣ ਵੇਲੇ ਪਛਾਣ ਲਈ ਗੁਰੂ ਦੇ ਲਖਣ ਭੀ ਹੈਨ ਅਤੇ ਵਿਸੇਸਣ ਭੀ ਹੈਨ। ਲਖਣ ਉਹ ਸਮਝਣੇ ਚਾਹੀਏ ਜੋ ਜਰੂਰੀ ਹੈਨ।

ਇਨਾਂ ਲਖਣਾਂ ਤੋਂ ਬਿਨਾ ਕਿਸੀ ਨੂੰ ਗੁਰੂ ਹੋਨ ਦਾ ਅਧਿਕਾਰ ਹੀ ਨਹੀਂ ਹੈ। ਅਤੇ ਵਿਸੇਸ਼ਨ ਇਕ ਦੂਜੇ ਗੁਰੂ ਨਾਲੋਂ ਅਧਿਕ ਵਿਸ਼ੇਸ਼ ਵਿਸ਼ੇਸ਼ ਲਭਣ ਵਾਸਤੇ ਹੈਨ। ਸੋ ਅਸੀ ਪੈਹਲਾਂ ਗੁਰੂ ਦੇ ਲਖਣ ਬਰਨਨ ਕਰਦੇ ਹਾਂ ਜੋ ਜਰੂਰੀ ਹੈਨ। ਇਨਾਂ ਲਖਣਾਂ ਤੋਂ ਬਿਨਾਂ ਕਿਸੀ ਪੁਰਸ਼ ਨੂੰ ਚਾਹੇ ਉਹ ਅਸ-ਮਾਨੋਂ ਉਡਦਾ ਆਵੇ ਅਥਵਾ ਕੰਧਾਂ ਦੌੜਾਉਂਦਾ ਆਵੇ ਅਥਵਾ ਹਥੇਲੀ ਪਰ ਸਰਿਉਂ ਜਮਾਇ ਕੇ ਦਸੇ ਜਗਜਾਸੂ ਉਸ ਨੂੰ ਭੀ ਗੁਰੂ ਧਾਰਨ ਨਾ ਕਰੇ। ਉਸੀਨੂੰ ਗੁਰੂ ਧਾਰਨ ਕਰੇ ਜਿਸ ਵਿਚ ਏਹ ਲਖਣ ਹੋਣ॥

( ੧ ) ਪਹਿਲਾ ਲਖਣ ਏਹ ਕਿ ਜਿਸ ਪੰਗਤ ਦਾ ਜਗਜਾਸੂ ਹੋਵੇ ਉਸੀ ਪੰਗਤ ਅਥਵਾ ਉਸ ਤੋਂ ਉਚੀ ਪੰਗਤ ਦਾ ਮੇਲੀ ਗੁਰੂ ਭੀ ਹੋਵੇ ਨੀਚਲੀ ਪੰਗਤ ਦਾ ਮੇਲੀ ਨਾ ਹੋਵੇ। ਜਿਸ ਕਰਕੇ ਗੁਰੂ ਦਾ ਸੀਤ ਪ੍ਰਸਾਦ ਆਦਿਕ ਛਕਣਾ ਜੋ ਜਰੂਰੀ ਹੋਂਦਾ ਹੈ ਉਸ ਵਿਚ ਜਗਜਾਸੂ ਨੂੰ ਗਿਲਾਨੀ ਹੋਨ ਦਾ ਕਾਰਨ ਨਾ ਹੋਵੇ॥

( ੨ ) ਦੂਜਾ ਲਖਣ ਏਹ ਕਿ ਖਾਲਸਾ ਅੰਮ੍ਰਿਤੀਆ ਕੱਛ ਕ੍ਰਿਪਾਣ ਦੀ ਰੈਹਤ ਵਾਲਾ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦੇ ਆਖਰੀ ਜਾਮੇ ਦਸਮੀ ਪਾਤਸ਼ਾਹੀ ਜੀ ਦੇ ਨਮੂਨੇ ਦਾ ਸਿੰਘ ਕੇਸਾਧਾਰੀ ਹੋਵੇ। ਦਤਾਤ੍ਰੇਇ ਰਾਮਾਨੰਦ ਗੋਰਖ ਸੰਕਰਾਚਾਰਯ ਆਦਿਕਾਂ ਦੇ ਨਮੂਨੇ ਦਾ ਭੇਖੀ ਨਾ ਹੋਵੇ॥

( ੩ ) ਤੀਜਾਂ ਲਖਣ ਏਹ ਕਿ ਉਨਾਂ ਕੱਛ ਕ੍ਰਿਪਾਣ ਦੀ ਰਹਿਤਵਾਨਾਂ ਸਿੰਘਾਂ ਵਿਚੋਂ ਸਤਿਨਾਮ ਵਾਹਗੁਰੂ ਸਬਦ ਕਰਕੇ ਗੁਰੂ ਨਾਨਕ ਜੀ ਮਹਾਰਾਜ ਦੀ ਸੰਪ੍ਰਦਾਇ ਦਾ ਸ੍ਰੋਤ੍ਰੀ ਅਤੇ ਨੇਸਟੀ ਹੋਵੇ। ਇਸਤੋਂ ਇਤ੍ਹੋਰ ਕਿਸੀ ਜੋਗੀ ਬੈਰਾਗੀ ਸੈਨਿਆਸੀਆਂ ਆਦਿਕਾਂ ਦੀ ਸੰਪ੍ਰਦਾਇ ਦੇ ਮੰਤ੍ਰ ਵਾਲਾ ਨਾ ਹੋਵੇ। ਤਾਤਪ੍ਰਜ ਏਹ ਸਾਵਰਣਾਂ ਅਥਵਾ ਉਤਮ ਵਰਣਾਂ ਖਾਲਸਾ ਸਿੰਘ ਅੰਮ੍ਰਿਤੀਆ ਸਤਿਨਾਮ ਵਾਹਗੁਰੂ ਮੰਤ੍ਰ ਦਾ ਸ੍ਰੋਤ੍ਰੀ ਅਤੇ ਨੇਸਟੀ ਹੋਵੇ ॥

## ਭੋਲਾ ਸਿੰਘ

ਕਈ ਲੋਕ ਸਿੰਘ ਹੋਕੇ ਰਾਮ ਨਾਮ ਹਰੇ ਰਾਮ ਓਅੰ ਸੋਹੰ ਆਦਿਕ ਮੰਤ੍ਰ ਦੇਂਦੇ ਹੈਨ ਕਿਆ ਓਹ ਠੀਕ ਨਹੀਂ ?

## ਬਿਬੇਕਾ ਸਿੰਘ

੧ ਓ ਸਤਿਨਾਮ ਵਾਹ ਗੁਰੂ ਮੰਤ੍ਰ ਤੋਂ ਬਿਨਾ ਹੋਰ ਕੋਈ ਮੰਤ੍ਰ ਭੀ ਗੁਰੂ ਘਰ ਦਾ ਨਹੀਂ ਹੈ ਇਸਤੋਂ ਬਿਨਾ ਜੇਕਰ ਰਾਮ ਨਾਮ ਆਦਿਕ ਹੋਰ ਮੰਤ੍ਰ ਕਿਸੀ ਪਾਸ ਹੋਵੇ ਤਾਂ ਓਹ ਗੁਰੂ ਘਰ ਦੀ ਸੰਪ੍ਰਦਾਇ ਦਾ ਨਹੀਂ ਜਾਣਨਾ। ਓਹ ਬੈਰਾਗੀ ਵੈਸ਼ਨਵ ਆਦਿਕਾਂ ਦੀਆਂ ਸੰਪ੍ਰਦਾਵਾਂ ਵਿਚੋਂ ਹੈ। ਉਸ ਨੂੰ ਗੁਰੂ ਨਾਨਕ ਜੀ ਮਹਾਰਾਜ ਦੇ ਘਰ ਦਾ ਲਾਭ ਨਹੀਂ ਪ੍ਰਾਪਤ ਹੋਇਆ। ਕਿਉਂਜਿ ਰਾਮਨਾਮੀਆਂ ਦੀ ਸੰਪ੍ਰਦਾਇ ਤਾਂ ਗੁਰੂ ਨਾਨਕ ਜੀ ਮਹਾਰਾਜ ਦੇ ਅਵਤਾਰ ਹੋਨ ਤੋਂ ਪਹਿਲੇ ਭੀ ਸੀ

। ਸੋ ਪੈਹਲੀਆਂ ਸੰਪ੍ਰਦਾਵਾਂ ਦੇ ਹੋਂਦਿਆਂ ਜੋ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦਾ ਅਵਤਾਰ ਹੋਇਆ ਹੈ ਤਾਂ ਕਿਸੀ ਵਿਸੇਸਤਾ ਨੂੰ ਲੈਕੇ ਹੋਇਆ ਹੈ ਇਸ ਕਰਕੇ ਪੈਹਲੀਆਂ ਸੰਪ੍ਰਦਾਵਾਂ ਨਾਲੋਂ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦੀ ਸੰਪ੍ਰਦਾਇ ਵਿਚ ਜਾਣਨਾ ਚਾਹੀਦਾ ਹੈ ਕਿ ਕੁਛ ਵਿਲਖਣ ਹੀ ਵਿਸੇਸਤਾ ਹੈ । ਇਸ ਲਈ ਸ੍ਰੀ ਗੁਰੂ ਨਾਨਕ ਮਹਾਰਾਜ ਦੇ ਅਵਤਾਰ ਹੋਨ ਦਾ ਲਾਭ ਲੈਣ ਵਾਲਿਆਂ ਜਗਜਾਸੂਆਂ ਨੂੰ ਗੁਰੂ ਘਰ ਦੀ ਸੰਪ੍ਰਦਾਇਦਾ ਮੰਤ੍ਰ ਪ੍ਰਾਪਤ ਕਰਨਾ ਚਾਹੀਏ ॥

## ਭੋਲਾ ਸਿੰਘ

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਰਾਮ ਨਾਮ ਅਤੇ ਹਰਿ ਨਾਮ ਆਦਿਕਾਂ ਦੀ ਬਹੁਤ ਹੀ ਮਹਿਮਾ ਬਰਨਿਨ ਕੀਤੀ ਹੈ ਇਸ ਕਰਕੇ ਤੁਹਾਡੇ ਕਥਨ ਪਰ ਵਿਕਲਪ ਹੋਂਦਾ ਹੈ ?

## ਬਿਬੇਕਾ ਸਿੰਘ

ਹਾਂ ਬੇਸ਼ਕ ਰਾਮ ਨਾਮ ਅਤੇ ਹਰਿ ਨਾਮ ਆਦਿਕ ਦੀ ਮਹਿਮਾ ਬਹੁਤ ਹੀ ਲਿਖੀ ਹੈ ਸੋ ਠੀਕ ਹੈ। ਹੋਰ ਭੀ ਅਨੇਕ ਭਗਵਤ ਦੇ ਨਾਮ ਤੇ ਉਨ੍ਹਾਂ ਦੀ ਮਹਿਮਾ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਰਨਨ ਹੋਈ ਹੈ। ਪਰ ਇਸ ਵਿਚ ਆਪ ਏਹ ਭੀ ਸਮਝ ਸਕਦੇ ਹੋ ਕਿ ਸਾਰੇ ਹੀ ਪ੍ਰਮੇਸਰ ਦੇ ਨਾਮ ਕਿਸੀ ਸੰਪ੍ਰਦਾਇ ਦੇ

ਬੀਜ ਮੰਤ੍ਰ ਤਾਂ ਨਹੀਂ ਨਾ ਹੋ ਸਕਦੇ। ਕੋਈ ਇਕੁ ਨਾਮ ਸੰਪ੍ਰਦਾਇ ਦਾ ਬੀਜਮੰਤ੍ਰ ਹੋਂਦਾ ਹੈ। ਸੋ ਗੁਰੂ ਗ੍ਰੰਥਸਾਹਿਬ ਜੀ ਵਿਚ ਜਿਤਨੇ ਪ੍ਰਮੇਸਰ ਦੇ ਨਾਮ ਲਿਖੇ ਹੈਨ ਏਹ ਮਾਨੋ ਇਕ ਜਨੇਤ ਦੇ ਜਾਂਞੀ ਹੈਨ ਅਤੇ ਪਰਾ ਪੂਰਬਲਾ ਨਾਮ ਵਿਚ ਲਾੜਾ ਹੈ। ਸੋ ਜਦ ਜੰਞ ਜਾ ਢੁਕਦੀ ਹੈ ਤਾਂ ਲਾੜਾ ਅੰਦਰ ਹੋ ਜਾਂਦਾ ਹੈ ਤੇ ਜਾਂਞੀਆਂ ਨੂੰ ਬਾਹਿਰ ਰਖ ਕੇ ਲਾੜੇ ਨਾਲੋਂ ਭੀ ਵਧੀਕ ਖਾਤਰ ਹੋਂਦੀ ਹੈ। ਸੋ ਇਸੀ ਕਰਕੇ ਪਰਾ ਪੂਰਬਲਾ ਸਤਿ ਨਾਮ ਮੰਤ੍ਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤਾ ਪ੍ਰਗਟ ਨਹੀਂ ਵਰਤਿਆ। ਜਾਂਞੀਆਂ ਦੀ ਤਰਾਂ ਹੋਰ ਨਾਮ ਜੇਹੜੇ ਪ੍ਰਮੇਸਰ ਜੀ ਦੇ ਹੈਨ ਪ੍ਰਗਟ ਲਿਖਕੇ ਖਾਤ੍ਰਦਾਰੀ ਕਰਨ ਵਤ ਉਨਾਂ ਦੀ ਮਹਿਮਾ ਲਿਖੀ ਹੈ। ਜੋ ਸਭ ਕੁਛ ਲਾੜੇ ਰੂਪੀ ਪਰੇ ਪੂਰਬਲੇ ਨਾਮ ਦੇ ਤੁਫੈਲ ਹੀ ਹੈ ਅਰਥਾਤ ਸਭਨਾਂ ਦਾ ਲੱਖ ਪਰਾ ਪੂਰਬਲਾ ਨਾਮ ਹੈ ਸਭ ਉਸੀ ਦੀ ਮਹਿਮਾ ਹੈ॥

ਅਥਵਾ ਹੋਰ ਦ੍ਰਿਸਟਾਂਤ ਸੁਣੋ ਦਰਖਤ ਦਾ ਬੀਜ ਅਥਵਾ ਫਲ ਜੋ ਇਕ ਅਸਲ ਵਸਤੂ ਹੋਂਦੀ ਹੈ ਓਹ ਹਰ ਵੇਲੇ ਪ੍ਰਗਟ ਨਹੀਂ ਰਹਿੰਦੀ ਉਸ ਬ੍ਰਿਛ ਦੇ ਫੁਲ ਪਤ੍ਰ ਡਾਲ ਪ੍ਰਗਟ ਰਹਿੰਦੇ ਹੈਨ ਸੋ ਫੁਲ ਪਤ੍ਰ ਡਾਲ ਦੁਵਾਰਾ ਜੋ ਮਹਿਮਾ ਪ੍ਰਗਟ ਹੋਂਦੀ ਹੈ ਉਸੀ ਅਸਲ ਵਸਤੂ ਬੀਜ ਫਲ ਦੀ ਹੀ ਹੈ। ਇਸੀ ਪ੍ਰਕਾਰ ਬੀਜ ਫਲ ਰੂਪੀ ਅਸਲ ਵਸਤੂ ਪਰਾ ਪੂਰਬਲਾ ਨਾਮ ਹੈ ਅਤੇ ਫੁਲ ਪਤ੍ਰ ਡਾਲ ਸਥਾਨੀ ਰਾਮ ਨਾਮ ਆਦਿਕ ਹੋਰ ਪ੍ਰਮੇਸਰ ਦੇ ਨਾਮ ਜੋ ਗੁਰੂ ਗ੍ਰੰਥ ਸਾਹਿਬ

ਵਿਚ ਬਰਨਨ ਹੈਨ। ਤੇ ਇਨਾਂ ਦੀ ਮਹਿਮਾ ਜੋ ਬਰਨਨ ਹੈ ਸੋ ਉਸੀ ਪਰੇ ਪੂਰਬਲੇ ਨਾਮ ਦੀ ਹੀ ਹੈ॥

ਹੋਰ ਗੁਰੂ ਗ੍ੰਥ ਸਾਹਿਬ ਜੀ ਵਿਚ ਜੋ ਰਾਮ ਨਾਮ ਦੀ ਮਹਿਮਾ ਬਰਨਿਨ ਹੈ ਸੋ ਉਸਦਾ ਏਹ ਤਾਤਪਰਯ ਨਹੀਂ ਕਿ ਇਕੋ ਰਾਮ ਨਾਮ ਦੀ ਹੀ ਮਹਿਮਾ ਹੈ ਤੇ ਪਰਮੇਸਰ ਦੇ ਹੋਰ ਨਾਮਾਂ ਦੀ ਓਹ ਮਹਿਮਾ ਨਹੀਂ। ਅਸਲ ਭਾਵ ਇਸਦਾ ਏਹ ਹੈ ਕਿ ਸਰਬ ਵਿਚ ਜੋ ਰਮਿਆ ਰਾਮ ਅਰਥਾਤ ਪ੍ਰਮੇਸਰ ਹੈ ਉਸਦੇ ਨਾਮ ਦੀ ਮਹਿਮਾ ਬਰਨਿਨ ਹੈ। ਸੋ ਜਿਤਨੇ ਪ੍ਰਮੇਸਰ ਦੇ ਨਾਮ ਹੈਨ ਸਾਰੇ ਦੇ ਸਾਰੇ ਹੀ ਮਹਿਮਾ ਜੋਗ ਹੈਨ। ਸੋ ਰਾਮ ਨਾਮ ਆਦਿਕ ਜਿਤਨੇ ਪ੍ਰਮੇਸਰ ਦੇ ਨਾਮ ਮਹਿਮਾ ਜੋਗ ਹੈਨ ਇਨਾਂ ਦਾ ਮਹਾਤਮ ਭੀ ਗੁਰੂ ਜੀ ਨੇ ਐਵੇਂ ਨਹੀਂ ਜਾਣ ਦਿਤਾ। ਰਾਮ ਨਾਮ ਹਰਿ ਨਾਮ ਆਦਿਕ ਭੀ ਵਾਹਗੁਰੂ ਨਾਮ ਦੇ ਵਿਚ ਹੀ ਹੈਨ। ਤੇ ਜਿਤਨੇ ਪ੍ਰਮੇਸਰ ਦੇ ਨਾਮ ਹੈਨ ਸਾਰੇ ਸੰਸਾਰ ਸਮੁਦ੍ ਤੋਂ ਪਾਰ ਹੋਨ ਦੀਆਂ ਬੇੜੀਆਂ ਹੈਨ। ਸੋ ਉਨਾਂ ਸਭਨਾਂ ਨਾਵਾਂ ਵਿਚੋਂ ਚਾਰ ਨਾਮ ਅਤ੍ਰ ਦੀ ਨਿਆਈਂ ਚੋਟੀ ਦੇ ਫੂਲ ਚੁਣ ਕੇ ਅਰਥਾਤ ਵਾਸਦੇਵ ਹਰਿ ਨਾਮ ਗੋਬਿੰਦ ਰਾਮ ਨਾਮ ਇਨਾਂ ਨੂੰ ਇਕਤ੍ਰ ਕਰਕੇ ਇਨਾਂ ਦੇ ਆਦਿ ਵਰਣ ਲੈਕੇ ਇਕ ਵਾਹ ਗੁਰੂ ਨਾਮ ਬਣਾਇਆ। ਜੈਸੇ ਮੀਰੁਲਬੈਹਰ ਚਹੁਆਂ ਵਡਿਆਂ ਬੇੜਿਆਂ ਨੂੰ ਜੋੜ ਕੇ ਇਕ ਵਡਾ ਬੇੜਾ ਬਣਾ ਕੇ ਅਰਥਾਤ ਜਹਾਜ ਬਣਾ ਕੇ ਯਾਤ੍ਰੀਆਂ ਨੂੰ ਪਾਰ ਕਰ ਦੇਵੇ ਸੋਈ ਗਲ ਗੁਰੂ ਜੀ ਮਹਾਰਾਜ

ਨੇ ਕੀਤੀ ਹੈ। *ਸੋ ਤਾਤਪਰਯ ਏਹ ਕਿ ਓਅੰਨਮੋ ਭਗਵਤੇ ਵਾਸਦੇਵਾਇ ਹਰਿ ਨਾਮ ਗੋਬਿੰਦ ਨਾਮ ਰਾਮ ਨਾਮ ਏਹ ਇਕ ਇਕ ਨਾਮ ਵਾਹਿਗੁਰੂ ਨਾਮ ਦੇ ਚੌਥੇ ੨ ਪਾਦ ਹੈਨ। ਮਾਨੋ ਰੁਪੀਏ ਰੂਪੀ ਵਾਹਿਗੁਰੂ ਨਾਮ ਦੇ ਏਹ ਪਾਉਲੇ ਹੈਨ। ਹੋਰ ਏਹ ਭੀ ਸਮਝ ਲਵੋ ਕਿ ਇਨਾਂ ਚਹੁਆਂ ਨਾਮਾਂ ਦਾ ਜਿਤਨਾਂ ਵਖੋ ਵਖਰਾ ਮਹਾਤਮ ਹੈ ਸੋ ਓਹ ਸਾਰਾ ਇਕਤ੍ਰ ਹੋਣੇ ਕਰਕੇ ਜਿਤਨਾ ਮਹਾਤਮ ਹੋਵੇ ਉਤਨਾ ਇਕ ਵਾਹਗੁਰੂ ਨਾਮ ਦਾ ਮਹਾਤਮ ਹੈ। ਸਗੋਂ ਇਸ ਨਾਲੋਂ ਭੀ ਵਧ ਕੇ ਹੈ। ਜੀਕੁਰ ਗੰਧਕ ਸ਼ੋਰੇ ਤੇ ਕੋਇਲੇ ਦੀ ਵਖੋ ਵਖਰੀ ਜਿਤਨੀ ਤਾਕਤ ਹੈ ਉਸ ਨੂੰ ਇਕੱਠਾ ਕਰਨ ਪਰ ਜਿਤਨੀ ਤਾਕਤ ਉਨਮਾਨ ਕੀਤੀ ਜਾਏ ਓਹ ਬਹੁਤ ਥੋੜੀ ਹੋਂਦੀ ਹੈ। ਪਰ ਇਨਾਂ ਤਿੱਨਾਂ ਚੀਜਾਂ ਨੂੰ ਇਕਤ੍ਰ ਕਰਕੇ ਬਰੂਦ ਬਣਿਆ ਹੋਇਆ ਸੈਂਕੜੇ ਗੁਣਾਂ ਵਧਕੇ ਹੋਂਦੀ ਹੈ ਜੋ ਪਹਾੜਾਂਦੇ ਉਡਾਉਣ

---

* ਜਿਥੋਂ ਤਕ ਸਾਨੂੰ ਪਤਾ ਲਗਾ ਹੈ ਏਹ ਹੈ ਕਿ ੧ ਓ ਸਤਿਨਾਮ ਅਕਾਲਪੁਰਖ ਜੀ ਤੋਂ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦੇ ਪਾਸ ਆਕੇ ਅਗੇ ਪ੍ਰਵਿਰਤ ਹੋਇਆ। ਅਰ ਜਦ ਗੁਰੂ ਨਾਨਕ ਜੀ ਮਹਾਰਾਜ ਤੀਜੇ ਸਥਾਨ ਸ੍ਰੀ ਗੁਰੂ ਅਮਰ ਦੇਵ ਜੀ ਦੇ ਸਰੂਪ ਵਿਚ ਹੋਏ ਉਸ ਵੇਲੇ ਏਹ "ਵਾਹਗੁਰੂ" ਨਾਮ ਮਹਾਰਾਜ ਜੀ ਨੂੰ ਫੁਰਿਆ ਹੈ ਜਿਸਨੂੰ ਪਰੇ ਪੂਰਬਲੇ ਨਾਮ ਦੇ ਨਾਲ ਜੋੜਿਆ ਅਰਥਾਤ ਐਕ ਕੀਤਾ॥

ਨੂੰ ਸਾਮ੍ਰਥ ਹੋਂਦੀ ਹੈ। ਇਸੀ ਪ੍ਰਕਾਰ ਵਾਸਦੇਵ ਨਾਮ ਹਰਿ ਨਾਮ ਗੋਬਿੰਦ ਨਾਮ ਰਾਮ ਨਾਮ ਦੀ ਵਖੋ ਵਖਰੀ ਮਹਿਮਾ ਸਭਨਾਂ ਦੀ ਜਿਤਨੀ ਹੈ ਇਕਤ੍ਰ ਕਰੀਏ ਉਸ ਨਾਲੋਂ ਕੋਈ ਸੈਂਕੜੇ ਗੁਣਾ ਵਧ ਕੇ ਇਕ ਵਾਹਗੁਰੂ ਨਾਮ ਦੀ ਮਹਿਮਾ ਜਾਣਨੀ ਚਾਹੀਏ। ਮਹਾਰਾਜ ਜੀ ਦੇ ੩੬ ਜੁਗਾਂ ਦੇ ਤਪ ਦਾ ਫਲ ਤੇ ਬਲ ਇਕ ਵਾਹਗੁਰੂ ਨਾਮ ਵਿਚ ਹੈ। ਸੋ ਤਾਤ ਪਰਯ ਏਹ ਕਿ ਜਿਤਨੇ ਪ੍ਰਮੇਸਰ ਜੀ ਦੇ ਨਾਮ ਮਹਾਤਮ ਵਾਲੇ ਹੈਨ ਸਭ ਵਾਹਗੁਰੂ ਨਾਮ ਦੇ ਵਿਚ ਆ ਗਏ ਹੈਨ ਅਰ ਉਨਾਂ ਦਾ ਮਹਾਤਮ ਵਾਹਗੁਰੂ ਨਾਮ ਦੇ ਅੰਤ੍ਰ ਗਤ ਹੈ ਸੋ ਉਨਾਂ ਨਾਮਾਂ ਦੀ ਜੋ ਮਹਿਮਾ ਹੈ ਸੋ ਵਾਹਗੁਰੂ ਨਾਮ ਦੀ ਹੀ ਮਹਿਮਾ ਹੈ॥

ਸੋ ਤਾਤਪਰਯ ਏਹ ਕਿ ਗੁਰੂ ਘਰ ਦੀਆਂ ਰਹਿਤਾਂ ਜੁਗਤਾਂ ਨਾਮ ਮੰਤ੍ਰ ਜੋ ਜੋ ਹੈਨ ਏਹ ਸਭ ਤੱਤ ਸਿਧਾਂਤਾਂ ਦਾ ਨਿਚੋੜ ਕਢਿਆ ਹੋਇਆ ਹੈ॥ ਜੀਕੁਰ ਕੌਡਾਂ ਪੈਸੇ ਦੁਆਨੀ-ਆਂ ਪਾਉਲੀਆਂ ਧੇਲੀਆਂ ਰੁਪੈਯਾਂ ਦੀ ਮਹਿਮਾ ਦਰਜੇ ਬਦਰਜੇ ਸਭਨਾਂ ਦੀ ਬਹੁਤ ਬਹੁਤ ਹੈ ਪਰ ਸਭਨਾਂ ਦਾ ਤੱਤ ਸਿਧਾਂਤ ਜੋ ਮੋਹਰਾਂ ਹੈਨ ਉਨਾਂ ਦੀ ਮਹਿਮਾ ਸਭਨਾਂ ਨਾਲੋਂ ਅਪੂਰਬ ਹੈ। ਇਸੀ ਪ੍ਰਕਾਰ ਗੁਰੂ ਘਰ ਦੇ ਨਾਮ ਮੰਤ੍ਰ ਰਹਿਤਾਂ ਜੁਗਤਾਂ ਦੀ ਮਹਿਮਾ ਅਤੁਲ ਹੈ। ਪਰ ਜੋ ਕੋਈ ਮੋਹਰ ਦੀ ਮਹਿਮਾ ਨਾ ਸਮਝ ਕੇ ਰੁਪੀਆਂ ਦੀ ਮਹਿਮਾ ਸੁਣੇ ਤੇ ਮੋਹਰ ਨੂੰ ਛਡ ਕੇ ਰੁਪੀਏ ਵਲ ਦੌੜੇ ਉਸੀ ਪ੍ਰਕਾਰ ਗੁਰੂ ਘਰ ਦੇ

ਸੰਪ੍ਰਦਾਈ ਸਤਿਨਾਮ ਵਾਹਗੁਰੂ ਮੰਤ੍ਰ ਨੂੰ ਛਡ ਕੇ ਰਾਮ ਨਾਮ ਹਰਿ ਨਾਮ ਆਦਿਕ ਮੰਤ੍ਰਾਂ ਵਲ ਉਸਦਾ ਦੌੜਨਾ ਹੈ ॥

## ਭੋਲਾ ਸਿੰਘ

ਆਪਦੇ ਪਾਸ ਕੀ ਸਬੂਤ ਹੈ ਕਿ ਸ੍ਰੀ ਗੁਰੂ ਨਾਨਕ ਆਦਿ ਦਸ ਪਾਤਸ਼ਾਹੀ ਗੁਰੂ ਜੀ ਮਹਾਰਾਜ ਨੇ ਸਿਖਾਂ ਨੂੰ ਕੇਵਲ ਸਤਿਨਾਮ ਵਾਹਗੁਰੂ ਮੰਤ੍ਰ ਦੀ ਦੀਖਿਯਾ ਦਿਤੀ ਹੈ ਹੋਰ ਕੋਈ ਮੰਤ੍ਰ ਅਰਥਾਤ ਨਾਮ ਨਹੀਂ ਦਿਤਾ ॥

## ਬਿਬੇਕਾ ਸਿੰਘ

ਜਿਤਨੇ ਗੁਰੂ ਘਰ ਦੇ ਗੁਰ ਬਿਲਾਸ ਸੂਰਜ ਪ੍ਰਕਾਸ ਆਦਿਕ ਪ੍ਰਮਾਣੀਕ ਗ੍ਰੰਥ ਹੈਨ ਉਨਾਂ ਵਿਚ ਜਿਥੇ ਕਿਧਰੇ ਗੁਰੂ ਜੀ ਦੇ ਸਿਖਾਂ ਨੂੰ ਉਪਦੇਸ਼ ਦੇਣ ਦੀ ਸਾਖ ਆਈ ਹੈ ਇਸੀ ਮੰਤ੍ਰ ਦੀ ਸਾਖ ਆਈ ਹੈ। ਏਹ ਕਿਧਰੇ ਸਾਖ ਨਹੀਂ ਆਈ ਕਿ ਗੁਰੂ ਜੀ ਨੇ ਓਅੰ ਸੋਹੰ ਅਥਵਾ ਰਾਮ ਨਾਮ ਆਦਿਕ ਮੰਤ੍ਰ ਦਾ ਉਪਦੇਸ਼ ਦਿਤਾ ਹੋਵੇ। ਹੋਰ ਭਾਈ ਗੁਰਦਾਸ ਜੀ ਦੀ ਗੁਵਾਹੀ ਹੈ ਜਿਸਦੇ ਤੁਲ ਹੋਰ ਜ਼ਬ੍ਰਦਸਤ ਗੁਵਾਹੀ ਕੋਈ ਨਹੀਂ ਹੋ ਸਕਦੀ ॥

ਵਾਰ ੧ ਪਉੜੀ ੧ ਤੁਕ ੧

ਨਮਸਕਾਰ ਗੁਰ ਦੇਵ ਕੋ ਸਤਿਨਾਮ ਜਿਸ
ਮੰਤ੍ਰ ਸੁਣਾਇਆ ॥

ਵਾਰ ੧ ਪਉੜੀ ੨੩ ਤੁਕ ੭

ਕਲਜੁਗ ਬਾਬੇ ਤਾਰਿਆ ਸਤਿ ਨਾਮ ਪੜ੍ਹ ਮੰਤ੍ਰ ਸੁਣਾਯਾ ॥ ਕਲ ਤਾਰਣ ਗੁਰ ਨਾਨਕ ਆਇਆ ॥

ਵਾਰ ੧ ਪਉੜੀ ੨੭ ਤੁਕ ੪

ਜੀਤੀ ਨਵਖੰਡ ਮੇਦਨੀ ਸਤਿਨਾਮ ਕਾ ਚਕ੍ਰ ਫਿਰਾਯਾ ॥

ਵਾਰ ੬ ਪਉੜੀ ੫ ਤੁਕ ੧

ਪਉਣ ਗੁਰੂ ਗੁਰ ਸਬਦ ਹੈ ਵਾਹਗੁਰੂ ਗੁਰ ਸਬਦ ਸੁਣਾਇਆ ॥

ਵਾਰ ੧੨ ਪਉੜੀ ੧੬ ਤੁਕ ੨

ਵੇਦ ਕਤੇਬ ਅਗੋਚਰਾ ਵਾਹਗੁਰੂ ਗੁਰ ਸਬਦ ਸੁਣਾਯਾ ॥

ਵਾਰ ੧੩ ਪਉੜੀ ੨ ਤੁਕ ੫

ਵਾਹਗੁਰੂ ਗੁਰਮੰਤ੍ਰ ਹੈ ਜਪੁ ਹਉਮੈ ਖੋਈ ॥

ਵਾਰ ੨੪ ਪਉੜੀ ੧ ਤੁਕ ੫ : ੭

ਸਤਿਰੂਪ ਸਤਿਨਾਮੁ ਕਰ ਸਤਿਗੁਰ ਨਾਨਕ ਦੇਉ ਜਪਾਯਾ ॥ ਵਾਹਗੁਰੂ ਗੁਰ ਸਬਦ ਸੁਣਾਯਾ ॥

ਦੂਜਾ ਭਾਈ ਗੁਰਦਾਸ ਵਾਰ ੪੧ ਪਉੜੀ ੧੯ ਤੁਕ ੯

ਹਰਿ ਵਾਹਗੁਰੂ ਹਰਿ ਵਾਹਗੁਰੂ ਮੰਤ੍ਰ ਗੁਰ ਤਾਰਨਹਾਰਾ ॥

ਸੋ ਭਾਈ ਭੋਲਾ ਸਿੰਘ ਜੀ ਇਸ ਵਿਚ ਸੰਦੇਹ ਅਥਵਾ ਭ੍ਰਮ ਭੁਲਾਵਾ ਹੀ ਕੋਈ ਨਹੀਂ ਗੁਰੂ ਘਰ ਦੀ ਸੰਪ੍ਰਦਾਇ ਦਾ ਮੰਤ੍ਰ ਸਤਿ ਨਾਮ ਵਾਹਗੁਰੂ ਹੀ ਹੈ। ਜਿਨਾਂ ਲੋਕਾਂ ਦੇ ਪਾਸ ਏਹ ਮੰਤ੍ਰ ਨਹੀਂ ਰਾਮ ਨਾਮ ਓਅੰ ਸੋਹੰ ਆਦਿਕ ਮੰਤ੍ਰ ਹੈਨ ਓਹ ਅਪਣੀ ਸੰਪ੍ਰਦਾਇ ਨੂੰ ਸਹੀ ਕਰਨ ਲਈ ਕਈ ਵਲ਼ ਛਲ ਕਰਦੇ ਹੋਨ ਪਰ ਕੋਈ ਪੇਸ਼ ਜਾਣ ਵਾਲੀ ਗਲ ਉਨਾਂ ਦੇ ਪਾਸ ਨਹੀਂ॥

ਹੋਰ ਏਹ ਜੋ ਕਹਿਆ ਜਾਂਦਾ ਹੈ ਕਿ ਬ੍ਰਹਮ ਸ੍ਰੋਤ੍ਰੀ ਬ੍ਰਹਮ ਨੇਸਠੀ ਗੁਰੂ ਚਾਹੀਏ ਸੋ ਏਹ ਗਲ ਠੀਕ ਹੈ ਪਰ ਇਸਦੇ ਅਰਥ ਵਿਚ ਲੋਕ ਬਹੁਤ ਰੌਲਾ ਪਾਕੇ ਜਗਯਾਸੂ ਦੀ ਬੁਧੀ ਭ੍ਰਮ ਚਕ੍ਰ ਵਿਚ ਪਾ ਦੇਂਦੇ ਹੈਨ। ਸੋ ਇਸਦੇ ਅਰਥ ਦੇ ਵਾਧੇ ( ਮਬਾਲਗੇ ) ਦੇ ਭ੍ਰਮ ਚਕ੍ਰ ਵਿਚੋਂ ਕਢਣ ਲਈ ਅਸੀ ਨਿਰਨੈ ਕਰਕੇ ਏਹ ਪ੍ਰਗਟ ਕਰਦੇ ਹਾਂ ਕਿ ਬ੍ਰਹਮ ਨਾਮ ਉਸੀ ਗੁਰ ਸਬਦ ਦਾ ਹੈ ਜੋ ਨਾਮ ਮੰਤ੍ਰ ਗੁਰਾਂ ਦੇ ਮੁਖ ਦੁਵਾਰਾ ਪ੍ਰਾਪਤ ਹੋਂਦਾ ਹੈ। ਜਿਸ ਨੂੰ ਸਬਦ ਬ੍ਰਹਮ ਕਹਿਆ ਹੈ। ਸੋ ਜਿਸਨੇ ਰੀਤੀ ਪੂਰਬਕ ਅਪਣੇ ਸਤਿਗੁਰੂ ਦੀ ਮੁਖ ਰਸਨਾ ਤੋਂ ਅਪਣੇ ਕੰਨਾਂ ਦੁਵਾਰਾ ਸਬਦ ਬ੍ਰਹਮ ਸੁਣਕੇ ਪ੍ਰਾਪਤ ਕੀਤਾ ਹੋਵੇ ਓਹ ਬ੍ਰਹਮ ਸ੍ਰੋਤ੍ਰੀ ਹੈ। ਅਤੇ ਜਿਸਨੇ ਉਸ ਸਬਦ ਬ੍ਰਹਮ ਦਾ ਗੁਰੂ ਜੀ ਦੀ ਦਸੀ ਹੋਈ ਜੁਗਤ ਦ੍ਵਾਰਾ ਮੰਨਕੇ ਨਿਧਧਿਆਸਨ ਅਰਥਾਤ ਅਭਿਯਾਸ ਕੀਤਾ ਹੋਵੇ ਓਹ ਬ੍ਰਹਮ ਨੇਸਠੀ ਹੈ। ਸੋ ਇਸਤੋਂ ਇਤ੍ਰ ਜੋ ਹੋਰ ਕੋਈ ਬ੍ਰਹਮ ਸ੍ਰੋਤ੍ਰੀ

ਬ੍ਰਹਮ ਨੇਸਠੀ ਦਾ ਨਿਰਨੇ ਕਰੇ ਸੋ ਉਸ ਨਿਰਨੇ ਨੂੰ ਨਿਰਾ-ਰਥਕ ਤੇ ਧੀਂਗੋ ਧੀਂਗੀ ਖਿਚੀ ਦਾ ਜਾਣਨਾ। ਸੋ ਜਗਜਾਸੂ ਨੂੰ ਏਹ ਖੋਜ ਜਰੂਰ ਕਰਨੀ ਚਾਹੀਏ ਕਿ ਜਿਸ ਮਹਾਤਮਾ ਨੂੰ ਗੁਰੂ ਧਾਰਨ ਕਰਨਾ ਹੋਵੇ ਏਹ ਪ੍ਰਤਾਲ ਕਰ ਲਵੇ ਕਿ ਓਹ ਗੁਰੂ ਘਰ ਦੀ ਸੰਪ੍ਰਦਾਇ ਦੇ ਮੰਤ੍ਰ ਦਾ ਸ੍ਰੋਤ੍ਰੀ ਤੇ ਨੇਸਠੀ ਹੋਵੇ। ਕਾਰਣ ਏਹ ਕਿ ਗੁਰੂ ਘਰ ਦੀ ਸੰਪ੍ਰਦਾਇ ਦਾ ਮੰਤ੍ਰ ਸਿਖ ਨੂੰ ਧਾਰਨ ਕਰਨਾ ਹੈ ਜੋ ਅੰਤ ਨੂੰ ਗੁਰ ਲੋਕ ਵਿਚ ਜਾਣਾ ਹੋਵੇ। ਕਿਉਂਜਿ ਜਿਸ ਸੰਪ੍ਰਦਾਇ ਦਾ ਮੰਤ੍ਰ ਜਿਸਦੇ ਪਾਸ ਹੋਂਦਾ ਹੈ ਅੰਤ ਨੂੰ ਉਸੀ ਦੀ ਪੁਰੀ ਵਿਚ ਮੰਤ੍ਰ ਲੈਜਾਨ ਨੂੰ ਸਹਾਇਕ ਹੋਂਦਾ ਹੈ। ਹੋਰ ਏਹ ਭੀ ਹੈ ਕਿ ਭਾਂਵੇਂ ਮੰਤ੍ਰ ਗੁਰੂ ਘਰ ਦਾ ਹੀ ਹੋਵੇ ਪਰ ਜਿਸਦੀ ਸੰਪ੍ਰਦਾਇ ਦਾ ਪਤਾ ਹੀ ਨਾ ਮਿਲੇ ਅਰਥਾਤ ਦਸਾਂ ਪਾਤਸ਼ਾਹੀਆਂ ਦੇ ਨਾਲ ਜਿਸਦੀ ਪੀਹੜੀ ਨਾ ਰਲੇ ਤਾਂ ਉਸਦਾ ਦਿਤਾ ਹੋਇਆ ਮੰਤ੍ਰ ਭੀ ਪੂਰਾ ਫਲਦਾਇਕ ਨਹੀਂ ਹੋਂਦਾ। ਜਿਸਦੀ ਨਾਦੀ ਪੀਹੜੀ ਦਸਾਂ ਪਾਤਸ਼ਾਹੀਆਂ ਨਾਲ ਨਾ ਮਿਲਦੀ ਹੋਵੇ ਉਹ ਗੁਰੂ ਕਾ ਸਿਖ ਅਥਵਾ ਗੁਰੂ ਕੇ ਮਤ ਦਾ ਕੇਹਣ ਮੰਨਨ ਯੋਗ ਨਹੀਂ ਹੈ। ਹੋਰ ਸੰਪ੍ਰਦਾਈ ਹੋਨ ਦਾ ਏਹ ਭੀ ਲਾਭ ਹੈ ਕਿ ਜਿਥੋਂ ਸੰਪ੍ਰਦਾਇ ਚਲਦੀ ਹੈ ਉਥੋਂ ਥੀਂ ਲੈਕਰ ਜਿੱਨਾ ਜਿੱਨਾ ਮਹਾਤਮਾ ਦੁਵਾਰਾ ਸਿਲਸਿਲੇ ਨਾਲ ਮੰਤ੍ਰ ਇਥੇ ਤਕ ਪਹੁਚਿਆ ਹੈ ਸੋ ਓਹ ਮੰਤ੍ਰ ਉਨਾਂ ਸਭਨਾਂ ਮਹਾਤਮਾਂ ਦੀ ਸਾਧਨਾ ਵਿਚ ਆਕੇ ਸਾਧਿਆ ਹੋਇਆ ਹੈ। ਐਸਾ ਸਾਧਿਆ ਹੋਇਆ ਮੰਤ੍ਰ ਅਧਿਕਾਰੀ ਨੂੰ ਪ੍ਰਾਪਤ ਹੋਇਆ

ਬਹੁਤ ਲਾਭਕਾਰੀ ਹੋਂਦਾ ਹੈ। ਇਸ ਲਈ ਉਸ ਸਤਿ ਪੁਰਖ ਮਹਾਤਮਾ ਗੁਰੂ ਦੇ ਮੁਖ ਦੁਵਾਰਾ ਮੰਤ੍ਰ ਲੈਣਾ ਜੋਗ ਹੈ ਜਿਸ ਦੀ ਸੰਪ੍ਰਦਾਇ ਦੀ ਪੀਹੜੀ ਦਸ ਪਾਤਸ਼ਾਹੀ ਗੁਰੂ ਜੀ ਦੇ ਨਾਲ ਜਾਕੇ ਮਿਲਦੀ ਹੋਵੇ। ਅਧੇ ਰਾਹ ਹੀ ਨਾ ਰਹਿੰਦੀ ਹੋਵੇ ॥

ਸੋ ਭਾਈ ਭੋਲਾ ਸਿੰਘ ਜੀ ਏਹ ਉਤਲੇ ਕਹੇ ਗੁਰੂ ਦੇ ਲਖਣ ਹੈਨ ਇਨਾਂ ਲਖਣਾਂ ਦੁਵਾਰਾ ਖਾਲਸਾ ਪੰਥ ਵਿਚੋਂ ਹੀ ਗੁਰੂ ਨੂੰ ਢੂੰਡਕੇ ਲਭ ਲਏ। ਜਿਸ ਕਿਸੀ ਵਿਚ ਏਹ ਲਖਣ ਹੋਣ ਓਹ ਗੁਰੂ ਬਣਕੇ ਸਿਖ ਨੂੰ ਨਾਮ ਮੰਤ੍ਰ ਸਬਦ ਦਾ ਦਾਨ ਦੇ ਕਰ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦੇ ਜਹਾਜ ਪਰ ਚੜ੍ਹਾਇ ਸਕਦਾ ਹੈ। ਸੋ ਇਸ ਪ੍ਰਕਾਰ ਦਾ ਗੁਰੂ ਸਾਧਾਰਣ ਗੁਰੂ ਹੈ। ਤੇ ਵਿਸ਼ੇਸ਼ ਗੁਰੂ ਦੀ ਪਛਾਣ ਲਈ ਜੋ ਵਿਸ਼ੇਸ਼ਣ ਹੈਨ ਸੋ ਹੋਰ ਹੈਨ। ਓਹ ਭੀ ਸਮਝ ਲਵੋ ॥

( ੧ ) ਪਹਿਲਾ ਵਿਸ਼ੇਸ਼ਣ ਏਹ ਕਿ ਦਸਾਂ ਪਾਤਸ਼ਾਹੀਆਂ ਦੀ ਨਿਆਈਂ ਗ੍ਰਿਸਥੀ ਹੋਵੇ * ਕਾਰਣ ਏਹ ਕਿ

---

* ਸਥਾਨ ਧਾਰੀ ਸਾਧ ਮਹੰਤ ਭੀ ਪ੍ਰਵਿਰਤੀ ਵਾਲੇ ਹੋਣੇ ਕਰਕੇ ਗ੍ਰਿਸਥੀਆਂ ਦੀ ਹੀ ਸ੍ਰੇਣੀ ਵਿਚ ਹੈਨ। ਇਸੀ ਕਰਕੇ ਇਨਾਂ ਦੇ ਦੇਹਾਂਤ ਪਰ ਸੰਸਾਰੀਆਂ ਦੇ ਕ੍ਰਿਆ ਕਰਮ ਹੋਇਆ ਕਰਦੇ ਹੈਨ। ਤਾਤਪ੍ਰਜ ਏਹ ਕਿ ਜੋ ਲੋਕ ਗੁਰੂ ਦੀ ਕਾਰ ਕਰਦੇ ਹੈਨ ਸੋ ਅਚਾਰਜ ਕੋਟੀ ਵਿਚ ਹੋਂਦੇ ਹੈਨ। ਸੋ ਵਿਰਕਤਾਂ ਨੂੰ ਅਚਾਰਜ ਕੋਟੀ ਵਿਚ ਨਹੀਂ ਗਿਣਿਆ। ਸਥਾਨ ਧਾਰੀਆਂ ਨੂੰ ਆਚਾਰਜ ਕੋਟੀ ਵਿਚ ਰਖਿਆ ਹੈ ॥

ਗੁਰੂ ਮਤ ਵਿਚ ਗ੍ਰਿਸਤ ਵਿਚ ਹੀ ਰਹਿਣਾ ਵਿਸ਼ੇਸ਼ ਹੈ । ਯਥਾ ਭਾਈ ਗੁਰਦਾਸ ਜੀ ਬਾਚ ॥

ਘਰਬਾਰੀ ਹੋਇ ਵਰਤਿਆ ਘਰਬਾਰੀ ਸਿਖ
ਪੈਰੀ ਪਾਇਆ ॥

ਗੁਰੂ ਸਾਹਿਬ ਆਪ ਭੀ ਘਰਬਾਰੀ ਗ੍ਰਿਸਤੀ ਹੋਏ ਤੇ ਗ੍ਰਿਸਤੀ ਹੀ ਸਿਖ ਬਣਾਏ । ਸੋ ਗੁਰੂ ਮਤ ਵਿਚ ਅਸਲ ਪ੍ਰਯੋਜਨ ਸਿਖਾਂ ਨੂੰ ਗ੍ਰਿਸਤ ਵਿਚ ਹੀ ਰਖਣਦਾ ਹੈ । ਸੋ ਗ੍ਰਿਸਤੀ ਗੁਰੂ ਹੀ ਗ੍ਰਿਸਤ ਵਿਚ ਰਹਿਣ ਦਾ ਉਪਦੇਸ਼ ਕਰ ਸਕਦਾ ਹੈ । ਕਾਰਣ ਏਹ ਕਿ ਗ੍ਰਿਸਤੀ ਨੂੰ ਹੀ ਗ੍ਰਿਸਤ ਦੀ ਮਾਇਆ ਵਿਚ ਹੋਕੇ ਉਦਾਸ ਰਹਿਣ ਦਾ ਤਜਰਬਾ ਤੇ ਢੰਗ ਯਾਦ ਹੋਂਦਾ ਹੈ ਜਿਸ ਪਰ ਸਿਖ ਨੂੰ ਲਗਾਉਣ ਦੀ ਜੁਗਤ ਦਸ ਸਕਦਾ ਹੈ । ਤੇ ਜੋ ਗ੍ਰਿਸਤ ਵਿਚੋਂ ਨਿਕਲਕੇ ਤਿਆਗੀ ਬਣੇ ਹੈਨ ਓਹ ਤਾਂ ਆਪਹੀ ਮਾਇਆ ਤੋਂ ਭਗ ਗਏ ਹੈਨ ਓਹ ਆਪਹੀ ਮਾਇਆ ਵਿਚ ਉਦਾਸ ਨਹੀਂ ਰੇਹ ਸਕੇ ਤਾਂ ਦੂਜੇ ਨੂੰ ਮਾਇਆ ਵਿਚ ਉਦਾਸ ਰੇਹਣ ਦਾ ਢੰਗ ਕਿਥੋਂ ਦਸਣ ਜੀਕੁਰ ਰੜੇ ਦੀ ਬੂਟੀ ਜਲ ਵਿਚ ਕਵਲ ਨੂੰ ਰੇਹਣ ਦਾ ਉਪਦੇਸ ਨਹੀਂ ਕਰ ਸਕਦੀ ॥

ਸੋ ਇਸ ਕਰਕੇ ਜਿਸ ਪ੍ਰਕਾਰ ਦਾ ਗੁਰੂ ਚਾਹੀਏ ਉਸ ਪਰ ਭਾਈ ਗੁਰਦਾਸ ਜੀ ਦਾ ਕਥਨ ਹੈ ॥

ਕਬਿਤ

ਆਪਨੋ ਸੁਅੰਗ ਸਭ ਕਾਹੂਐ ਸੁੰਦਰ ਲਾਗੈ

ਸਫਲ ਸੁੰਦਰਤਾ ਸੰਸਾਰ ਮੈਂ ਸਰਾਹੀਐ ।
ਆਪਨੋ ਬਨਜ ਬੁਰੋ ਲਾਗਤ ਨ ਕਾਹੂ ਰਿਦੈ
ਜਾਹਿ ਜਗੁ ਭਲੋ ਕਹੈ ਸੋਈ ਤੋ ਬਿਸਾਹੀਐ
। ਆਪਨੋ ਕਰਮੁ ਕੁਲਾ ਧਰਮੁ ਕਰਤ ਸਭੈ
ਉਤਮ ਕਰਮ ਲੋਗ ਬੇਦ ਅਵਿਗਾਹੀਐ ।
ਗੁਰ ਬਿਨ ਮੁਕਤਿ ਨ ਹੋਇ ਸਭਿ ਕੋਊ ਕਹੈ
ਮਾਇਆ ਮੈਂ ਉਦਾਸ ਰਾਖੈ ਸੋਈ ਗੁਰ ਚਾਹੀਐ॥

ਸੋ ਇਸਦਾ ਤਾਤਪਰਯ ਏਹ ਕਿ ਏਹ ਇਕ ਆਮ ਅਸੂਲ ਦੀ ਗਲ ਜਾਣਕੇ ਕਿ ਗੁਰੂ ਦੇ ਬਿਨਾਂ ਮੁਕਤਿ ਨਹੀਂ ਹੋਂਦੀ ਸਭ ਲੋਕ ਗੁਰੂ ਧਾਰਨ ਕਰਦੇ ਹੈਨ ਪਰ ਅਸਲ ਗੁਰੂ ਓਹ ਹੋਂਦਾ ਹੈ ਜੋ ਮਾਇਆ ਅਰਥਾਤ ਗ੍ਰਿਸਤ ਵਿਚ ਹੀ ਸਿੱਖ ਨੂੰ ਉਦਾਸ ਰਖੈ। ਸੋ ਐਸਾ ਗੁਰੂ ਓਹੀ ਹੋ ਸਕਦਾ ਹੈ ਜੋ ਆਪ ਗ੍ਰਿਸਤੀ ਹੋਵੇ । ਸੋ ਸਦਾ ਤੋਂ ਹੀ ਏਹੁ ਰੀਤੀ ਰਹੀ ਹੈ ਕਿ ਸਥਾਨ ਧਾਰੀ ਪ੍ਰਵਿਰਤੀ ਵਾਲੇ ਮਹਾਤਮਾ ਨੂੰ ਹੀ ਚੇਲੇ ਅਰਥਾਤ ਸਿੱਖ ਬਣਾਉਣ ਦੀ ਆਗਿਆ ਸ਼ਾਸਤ੍ਰ ਨੇ ਦਿਤੀ ਹੈ। ਸਨਿਆਸੀ ਅਰਥਾਤ ਵਿਰਕਤ ਨੂੰ ਚੇਲਾ ਬਣਾਉਣ ਦੀ ਆਗਿਆ ਸ਼ਾਸਤ੍ਰ ਨੇ ਨਹੀਂ ਦਿਤੀ ਬਲਕਿ ਬੰਦਸ਼ ਕਰ ਦਿਤੀ ਹੈ। ਕਿਉਂ ਜਿ ਚੇਲੇ ਅਰਥਾਤ ਸਿੱਖ ਬਣਾਉਣ ਭੀ ਕੁਟੰਬ ਸਹੇੜਨਾ ਹੈ ਸੋ ਜਿਨਾਂ ਨੇ ਬਿੰਦੀ ਕੁਟੰਬ ਦਾ ਤਿਯਾਗ ਕੀਤਾ ਹੈ ਉਨਾਂ ਨੂੰ ਨਾਦੀ ਕੁਟੰਬ ਸਹੇੜਨ ਦੀ ਭੀ ਆਗਿਆ ਨਹੀਂ ਹੋਰ ਭੀ ਕਈ ਕਾਰਣ ਹੈਨ ਜਿਸ ਕਰਕੇ

ਤਿਆਗੀ ਨੂੰ ਗੁਰੂ ਬਣਨ ਦਾ ਅਧਿਕਾਰ ਨਹੀਂ ਹੈ। ਗ੍ਰਿਸਤੀ ਗੁਰੂ ਹੀ ਸਿੱਖ ਨੂੰ ਮਾਇਆ ਵਿਚ ਉਦਾਸ ਰਖ ਸਕਦਾ ਹੈ ਤੇ ਤਿਯਾਗੀ ਸਿੱਖ ਅਰਥਾਤ ਚੇਲੇ ਨੂੰ ਭੀ ਤਿਯਾਗ ਦੀ ਜੁਗਤ ਦਸ ਸਕਦਾ ਹੈ। ਕਿਉਂ ਜਿ ਅਉਖੀ ਪੱਟੀ ਪੜ੍ਹਿਆ ਹੋਇਆ ਸੁਖਾਲੀ ਪੱਟੀ ਪੜ੍ਹਾਇ ਸਕਦਾ ਹੈ। ਇਸ ਲਈ ਗੁਰੂ ਦਾ ਏਹ ਪਹਿਲਾ ਵਿਸੇਸ਼ਣ ਹੈ ਕਿ ਗੁਰੂ ਗ੍ਰਿਸਤੀ ਹੋਵੇ। ਚਾਹ ਹੋਣੇ ਪਰ ਜਿਸਦਾ ਦਰਸ਼ਨ ਹੋ ਸਕੇ ਤੇ ਤਨ ਮਨ ਧਨ ਦੀ ਸੇਵਾ ਭੀ ਜਿਸਦੀ ਸਿੱਖ ਕਰ ਸਕੇ ਵਿਰਕਤਾਂ ਦਾ ਦਰਸਨ ਭੀ ਦੁਰਲਭ ਅਤੇ ਸੇਵਾ ਭੀ ਨਹੀਂ ਬਣਦੀ। ਸੋ ਗੁਰ ਸਿੱਖੀ ਦਾ ਨਾਤਾ ਵਿਰਕਤ ਨਾਲ ਨਹੀਂ ਬਣ ਸਕਦਾ ਅਤੇ ਨਿਭ ਸਕਦਾ ਗ੍ਰਿਸਤੀ ਨਾਲ ਹੀ ਨਿਭ ਸਕਦਾ ਹੈ। ਬਾਕੀ ਕਥਾ ਬਾਰਤਾ ਬਚਨ ਬਿਲਾਸ ਗਿਆਨ ਚਰਚਾ ਆਦਿਕ ਸੁਣਨੇ ਅਤੇ ਅੰਨ ਬਸਤ੍ਰ ਦੀ ਸੇਵਾ ਕਰਨੀ ਸਭ ਦੀ ਪ੍ਰਵਾਣ ਹੈ। ਗੁਰਮਤ ਵਾਲਾ ਕੋਈ ਹੋਵੇ ਸਭ ਦੀ ਯਥਾ ਅਧਿਕਾਰ ਸੇਵਾ ਕਰਨੀ ਚਾਹੀਏ ਅਰ ਸਭਨਾਂ ਪਾਸੋਂ ਗੁਰਮਤ ਧਾਰਨ ਕਰਨੀ ਚਾਹੀਏ। ਪਰ ਗੁਰੂਸਿੱਖ ਭਾਵ ਵਿਰਕਤ (ਸਨਯਾਸੀ) ਨਾਲ ਹੋਣਾ ਸ਼ਾਸਤ੍ਰ ਮ੍ਰਿਜਾਦਾ ਦੇ ਵਿਰੁਧ ਹੈ॥

(੨) ਦੂਜਾ ਵਿਸੇਸ਼ਣ ਏਹ ਕਿ ਉਤਮ ਬੰਸ ਵਿਚੋਂ ਹੋਵੇ। ਜੈਸੇ ਬਖਸ਼ਾਂ ਵਾਲਿਆਂ ਦੀ ਸੰਤਾਨ ਵਿਚੋਂ ਹੋਣਾ ਇਨਾਂ ਤੋਂ ਉਤਮ ਚਾਰੋ ਸੁਭ ਬੰਸਾਂ ਦੀਆਂ ਗੁਰ ਅੰਸਾਂ ਵਿਚੋਂ ਹੋਣਾ। ਜੈਸੇ ਕਿ ਸੋਢੀਆਂ ਦੀ ਕੁਲ ਵਿਚੋਂ ਹੋਣਾ (ਪਰ ਮੀਣਿਆਂ

ਧੀਰਮਲੀਆਂ ਸੋਢੀਆਂ ਨੂੰ ਛਡ ਕੇ ) ਇਸ ਤੋਂ ਬੜੇ ਸਥਾਨ ਭੱਲਿਆਂ ਦੀ ਕੁਲ । ਭੱਲਿਆਂ ਤੋਂ ਬੜੇ ਸਥਾਨ ਤ੍ਰੇਹਣਾਂ ਦੀ ਅਤੇ ਤ੍ਰੇਹਣਾਂ ਤੋਂ ਬੜੇ ਸਥਾਨ ਬੇਦੀ ਬੰਸ * ਸਮੁਚੇ ਏਹ ਕਿ ਗੁਣ ਕਰਮ ਸੁਭਾਉ ਜਾਤ ਜਿਨਸ ਆਦਿਕਾਂ ਕਰਕੇ ਜਿਤਨਾ ਜਿਤਨਾ ਜੋ ਕੋਈ ਮਹਾਤਮਾ ਦਸਾਂ ਪਾਤਸ਼ਾਹੀ ਗੁਰੂ ਜੀ ਦੇ ਨੇੜੇ ਹੋਵੇ ਇਤਨਾ ੨ ਹੀ ਓਹ ਵਿਸ਼ੇਸ਼ ਹੈ । ਬੰਸ ਦੀ ਉਤਮਤਾਈ ਦਾ ਏਹ ਭੇਦ ਜਾਨਣਾ ਕਿ ਜੀਕਰ ਹੀਰਾ ਪਿਤਲ ਦੀ ਮੁੰਦ੍ਰੀ ਵਿਚ ਭੀ ਜੜਿਆ ਹੋਵੇ । ਤੇ ਸੋਇਨੇ ਦੀ ਮੁੰਦ੍ਰੀ ਵਿਚ ਭੀ । ਹੀਰਾ ਤਾਂ ਓਹੀ ਹੈ ਪਰ ਮੁੰਦ੍ਰੀ ਦੀ ਧਾਤੂ ਦਾ ਫਰਕ ਹੈ । ਈਕੁਰ ਹੀ ਪਿਤਲ ਦੀ ਨਿਆਈਂ ਸਿੱਖਾਂ ਦੇ ਬੰਸ ਹੈਨ ਅਤੇ ਸੋਇਨੇ ਵਤ ਗੁਰੂ ਕੇ ਬਿੰਦੀ ਬੰਸ । ਹੀਰੇ ਵਤ ਸਬਦ ਗੁਰਮੰਤ੍ਰ । ਤਾਤਪਰਯ ਏਹ ਕਿ ਸਿੱਖਾਂ ਦੇ ਬੰਸਾਂ ਨਾਲੋਂ ਬਖਸ਼ਾਂ ਵਾਲਿਆਂ ਦੀ ਕੁਲਾਂ ਦੇ ਲੋਕ ਵਿਸ਼ੇਸ਼ ਹੈਨ ਅਤੇ ਇਨਾਂ ਤੋਂ ਵਿਸ਼ੇਸ਼ ਚਾਰੋਂ ਗੁਰਬੰਸਾਂ ਦੇ ॥

( ੩ ) ਤੀਜਾ ਵਿਸੇਸ਼ਣ ਏਹ ਕਿ ਤੇਜਸ੍ਵੀ ਹੋਵੇ ॥ ਜੈਸੇ ਬਚਨ ਹੈ ॥

---

*ਅਸਲ ਵਿਚ ਇਨਾਂ ਚਹੁਆਂ ਬੰਸਾਂ ਦੇ ਇਕ ਦੂਜੇ ਨਾਲੋਂ ਬੜੇ ਤੋਂ ਬੜੇ ਸਥਾਨ ਦਾ ਭੇਦ ਉਨਾਂ ਦੇ ਆਪਸਵਿਚ ਦਾ ਹੈ । ਸਿਖਾਂ ਲਈ ਚਾਰੋਂ ਗੁਰ ਬੰਸ ਉਤਮ ਮਾਨਨੀਯ ਅਰ ਪੂਜ ਬਰਾਬਰ ਹੈਨ ॥

"ਹਾਥ ਉਠਾਇ ਸਕੈ ਕੋ ਜਨਕਉ ਬੋਲ ਨ ਸਕੈ ਅੰਦਾਜਾ"

ਐਸਾ ਤੇਜ ਪ੍ਰਤਾਪ ਵਾਲਾ ਹੋਵੇ ਕਿ ਉਸਦੀ ਅਵਗਿਆ ਕੋਈ ਨਾ ਕਰ ਸਕੇ । ਹਰ ਕੋਈ ਆਦਰ ਮਾਨ ਕਰਦਾ ਹੋਵੇ। ਜੋ ਗੁਰੂ ਦੀ ਨਿਰਾਦਰੀ ਦੇਖਣਾ ਸਿਖ ਦਾ ਧਰਮ ਨਹੀਂ ਹੈ। ਗੁਰੂ ਦਾ ਜਿਤਨਾ ਤੇਜ ਪ੍ਰਤਾਪ ਅਧਿਕ ਹੋਵੇਗਾ ਇਤਨਾ ਹੀ ਸਿੱਖ ਦੇ ਰਿਦੇ ਪਰ ਭਗਤ ਭਾਵਨੀ ਗੁਰੂ ਪਰ ਅਧਿਕ ਹੋਵੇਗੀ ਤੇ ਜਿਤਨੀ ਸਰਧਾ ਭਗਤੀ ਗੁਰੂ ਦੀ ਸਿੱਖ ਦੇ ਰਿਦੇ ਵਿਚ ਹੋਵੇਗੀ ਇਤਨਾ ਹੀ ਨਾਮ ਸਬਦ ਵਿਚ ਪ੍ਰੇਮ ਅਤੇ ਵਿਸ਼ਵਾਸ ਹੋਵੇਗਾ। ਤੇਜਸ੍ਵੀ ਗੁਰੂ ਪਰ ਸ੍ਰਧਾ ਭਾਉਣੀ ਕੁਦਰਤੀ ਹੋਂਦੀ ਹੈ ਤੇ ਸਾਧਾਰਨ ਪਰ ਬਣਾਉਣੀ ਪੈਂਦੀ ਹੈ । ਤੇ ਏਹ ਭੀ ਹੈ ਕਿ ਸਾਧਾਰਣ ਗੁਰੂ ਹੋਵੇਗਾ ਤਾਂ ਕੇਵਲ ਪ੍ਰਲੋਕ ਸੁਧਰਨ ਦਾ ਉਸ ਨਾਲ ਸਿੱਖ ਦਾ ਸੰਬੰਧ ਹੋਂਦਾ ਹੈ ਪਰ ਓਹ ਭੀ ਸਾਧਾਰਨ ਸੰਬੰਧ ਪਰ ਜੇਕਰ ਤੇਜਸ੍ਵੀ ਗੁਰੂ ਨਾਲ ਸਿੱਖ ਦਾ ਸੰਬੰਧ ਹੋਵੇ ਤਾਂ ਓਹ ਦਹੁਆਂ ਲੋਕਾਂ ਦਾ ਸਹਾਰਾ ਹੋਂਦਾ ਹੈ। ਸਿਖ ਦੇ ਚਿਤ ਵਿਚ ਗੌਰਵ ( ਫਖਰ ) ਹੋਂਦਾ ਹੈ। ਜੀਕੁਰ ਕਿਸੀ ਦਾ ਪਿਤਾ ਬੜਾ ਆਦਮੀ ਹੋਵੇ ਤਾਂ ਪੁਤ੍ਰ ਨੂੰ ਬੜਾ ਮਾਣ ਹੋਂਦਾ ਹੈ ॥

( ੪ ) ਚੌਥਾ ਵਿਸੇਸ਼ਣ ਨੇਕ ਚਲਨੀ ਹੈ ॥

ਸੋ ਜੀ ਐਸੇ ੨ ਵਿਸੇਸ਼ਣ ਹੈਨ ਲਖਣਾਂ ਵਾਲੇ ਗੁਰੂ ਵਿਚ ਜਿਤਨੇ ਅਧਿਕ ਵਿਸੇਸ਼ਣ ਹੋਣਗੇ ਇਤਨਾ ਹੀ ਵਿਸੇਖ ਗੁਰੂ ਹੋਵੇਗਾ। ਹੋਰ ਪੰਥ ਵਿਚ ਗੱਦੀਆਂ ਦੇ ਹੋਣੇ ਕਰਕੇ

ਜਗਜਾਸੂ ਅਰਥਾਤ ਪ੍ਰੀਤਵਾਨ ਨੂੰ ਗੁਰੂ ਧਾਰਨ ਲਈ ਉਚਿਤ ਗੁਰੂ ਦੇ ਲੋੜ੍ਹ ਲਭਣ ਵਿਚ ਸਹੂਲਤ ਹੋਂਦੀ ਹੈ। ਸੋ ਜਿਸ ਗੱਦੀ ਨਾਲ ਜਿਸਦਾ ਕਾਰ ਭੇਟ ਕਰਕੇ ਕੁਲ ਗੁਰੂ ਦਾ ਸੰਬੰਧ ਹੋਵੇ ਸੋ ਉਸੀ ਗੱਦੀ ਵਾਲਿਆਂ ਵਿਚ ਦੇਖੇ ਕਿ ਉਤੇ ਕਹੇ ਲਖਣ ਅਤੇ ਵਿਸੇਸ਼ਣ ਉਸ ਵਿਚ ਘਟਦੇ ਹੈਨ ਕਿ ਨਹੀਂ। ਜੇ ਘਟਦੇ ਹੋਨ ਤਾਂ ਆਪਣਾ ਕਾਰਜ ਉਥੋਂ ਹੀ ਸਾਰ ਲਏ। ਨਹੀਂ ਤਾਂ ਉਸਨੂੰ ਕੇਵਲ ਕਾਰ ਭੇਟ ਕਰਨ ਦਾ ਹੀ ਕੁਲ ਗੁਰੂ ਸਮਝੇ ਤੇ ਨਾਮ ਮੰਤ੍ਰ ਸਬਦ ਪ੍ਰਾਪਤਿ ਕਰਨ ਲਈ ਕਿਸੀ ਦੂਜੇ ਮਹਾਤਮਾ ਦੀ ਢੂੰਡ ਕਰੇ। ਕਈ ਗੱਦੀਆਂ ਵਾਲੇ ਖੰਡੇ ਦੇ ਅੰਮ੍ਰਿਤੀਏ ਕੱਛ ਕ੍ਰਿਪਾਣ ਆਦਿਕ ਦੀ ਰੈਹਤ ਵਿਚ ਨਹੀਂ ਹੋਂਦੇ ਸੋ ਓਹ ਸਿੰਘਾਂ ਖਾਲ-ਸਿਆਂ ਨੂੰ ਗੁਰਮੰਤ੍ਰ ਦੇਨ ਦਾ ਅਧਿਕਾਰ ਨਹੀਂ ਰਖਦੇ। ਅਰ ਕਈਆਂ ਗੱਦੀਆਂ ਵਾਲਿਆਂ ਦੇ ਪਾਸ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦੀ ਸੰਪ੍ਰਦਾਇ ਦਾ ਸਤਿ ਨਾਮ ਵਾਹਿਗੁਰੂ ਮੰਤ੍ਰ ਹੀ ਨਹੀਂ ਰਹਿਆ ਖੋਇਆ ਗਇਆ ਹੈ ਤੇ ਓਅੰ ਸੋਹੰ ਰਾਮ ਨਾਮ ਆਦਿਕ ਜੋ ਇਤਰ ਪੰਥਾਂ ਦੇ ਮੰਤ੍ਰ ਹੈਨ ਉਨਾਂ ਦੀਆਂ ਸੰਪ੍ਰਦਾਵਾਂ ਵਿਚ ਕਿਸੀ ਕਾਰਣ ਆ ਗਏ ਹੈਨ ਅਰ ਓਹੀ ਅਗੇ ਸਿਖਾਂ ਨੂੰ ਭੀ ਉਪਦੇਸ਼ ਕਰੀ ਜਾਂਦੇ ਹੈਨ। ਤੇ ਕਈ ਕੇਵਲ ਮੂਲ ਮੰਤ੍ਰ ਦੀ ਪਉੜੀ ਹੀ ਪਹਿਲੀ ਦਸ ਦੇਂਦੇ ਹੈਨ ਕਿ ਏਹੁ ਹੀ ਗੁਰਮੰਤ੍ਰ ਹੈ ਇਸੀ ਦਾ ਪਾਠ ਕਰਿਆ ਕਰ। ਬੀਜਮੰਤ੍ਰ ਵਖਰਾ ਕਰਕੇ ਨਾ ਉਨਾਂ ਨੂੰ ਆਪ ਹੀ ਪ੍ਰਾਪਤ

ਹੋਇਆ ਹੈ ਤੇ ਨਾ ਹੀ ਓਹ ਅਗੇ ਸਿਖਾਂ ਨੂੰ ਦੇਂਦੇ ਹੈਨ। ਕਈਆਂ ਨੇ ਕੁਛ ਹੋਰ ਹੀ ਟੱਪਾ ਜੋੜਿਆ ਹੋਇਆ ਹੋਂਦਾ ਹੈ ਓਹੀ ਸਿਖਲਾ ਕੇ ਕਹਿ ਦੇਂਦੇ ਹੈਨ ਏਹੁ ਹੀ ਗੁਰਮੰਤ੍ਰ ਹੈ ਇਸੀ ਨੂੰ ਪੰਜ ਸਤ ਵੇਰੀ ਰੋਜ ਪੜ ਲਇਆ ਕਰੋ। ਸੋ ਏਹੋ ਜੇਹੇ ਗੁਰੂਆਂ ਦੀ ਤਾਂ ਓਹੁ ਗਲ ਹੋਈ " ਕੰਨਾਂ ਮੰਨਾਂ ਕੁਰ। ਤੂੰ ਮੇਰਾ ਸਿੱਖ ਤੇ ਮੈਂ ਤੇਰਾ ਗੁਰ " ਸੋ ਜੇਕਰ ਏਹੋ ਜੇਹਿਆ ਮੰਤ੍ਰ ਕੋਈ ਗੁਰੂ ਬਣਕੇ ਸਿੱਖ ਨੂੰ ਦੇ ਦੇਵੇ ਤਾਂ ਏਹ ਨਹੀਂ ਉਸ ਨੂੰ ਜਾਣਨਾ ਚਾਹੀਏ ਕਿ ਬਸ ਜੋ ਕੁਛ ਪ੍ਰਾਪਤ ਹੋ ਚੁਕਾ ਹੈ ਏਹੋ ਹੀ ਹੈ ਹੋਰ ਖੋਜ ਨਹੀਂ ਕਰਨੀ। ਸੋ ਜਦ ਤਕ ਸਤਿ ਨਾਮ ਵਾਹਗੁਰੂ ਮੰਤ੍ਰ ਰੀਤੀ ਪੂਰਬਕ ਨਾ ਪ੍ਰਾਪਤਿ ਹੋਵੇ ਤਦ ਤਕ ਸਾਂਤ ਨਹੀਂ ਕਰਨੀ ਚਾਹੀਏ। ਕਿਉਂ ਜਿ ਬਾਰੰਬਾਰ ਮਾਨੁਖਾ ਜਨਮ ਨਹੀਂ ਪ੍ਰਾਪਤਿ ਹੋਣਾ । ਅਰ ਨਾ ਹੀ ਬਾਰੰਬਾਰ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦੀ ਸਿੱਖੀ ਪ੍ਰਾਪਤ ਹੋਣੀ ਹੈ ਸੋ ਏਹ ਦੋਵੇਂ ਦੁਰਲਭ ਹੈਨ ॥ ਮਹਾਰਾਜ ਜੀ ਦਾ ਬਚਨ ਹੈ॥

ਏਹੀ ਤੇਰੀ ਅਉਸਰ ਏਹੀ ਤੇਰੀ ਬਾਰ।

ਜੇ ਇਸ ਵੇਲੇ ਭੁਲੇ ਪੈਕੇ ਲਾਭ ਨਹੀਂ ਉਠਾਏਗਾ ਤਾਂ ਹੋਰ ਸਮਾ ਨਹੀਂ ਮਿਲਣਾ। ਬਹੁਤ ਲੋਕ ਏਹ ਕਹਿ ਦੇਂਦੇ ਹੈਨ ਕਿ ਜੋ ਕੁਛ ਗੁਰੂ ਕਹਿ ਦੇਣ ਉਸੀ ਕਰਕੇ ਸਿੱਖ ਦੀ ਕਲਿਆਣ ਹੈ। ਸੋ ਏਹ ਨੇਮ ਗੁਰੂ ਘਰ ਦੀ ਸੰਪ੍ਰਦਾਇ ਦਾ ਨਹੀਂ ਹੈ। ਸ੍ਰੀ ਗੁਰੂ ਨਾਨਕ ਜੀ ਮਹਾਰਾਜ ਨੇ ਜੋ ਰਾਹ

ਚਲਾਇਆ ਹੈ ਉਸੀ ਨੂੰ ਪ੍ਰਾਪਤ ਹੋਣਾ ਜਰੂਰੀ ਹੈ ॥

ਸਿੱਖ ਦੇ ਜਨਮਦਿਆਂ ਹੀ ਬਾਲਕ ਸਿੱਖ ਕਹਾਉਂਦਾ ਹੈ ਮਾਨੋ ਜਮਦਿਆਂ ਹੀ ਗੁਰੂ ਘਰ ਵਿਚ ਇਸਦਾ ਵਿਵਾਹ ਗਠਿਆ ਜਾਂਦਾ ਹੈ। ਅਰ ਗੁਰਮੰਤ੍ਰ ਦੀ ਪ੍ਰਾਪਤੀ ਮਾਨੋ ਮੁਕਲਾਵਾ ਹੈ। ਸੋ ਸੁਰਤ ਰੂਪੀ ਇਸਤ੍ਰੀ ਨਾਲ ਜੇਕਰ ਗੁਰੂ ਘਰ ਦੇ ਮੰਤ੍ਰ ਰੂਪੀ ਪੁਰਖ ਦਾ ਸੰਜੋਗ ਹੋ ਗਇਆ ਹੈ ਤਾਂ ਏਹ ਵਿਆਂਹਦੜ ਪਤੀ ਦਾ ਸੰਜੋਗ ਹੈ। ਤੇ ਜੇਕਰ ਅੰਨਿ ਮਤ ਦਾ ਮੰਤ੍ਰ ਪ੍ਰਾਪਤ ਹੋਇਆ ਹੈ ਤਾਂ ਏਹ ਗਲ ਜਾਨਣੀ ਚਾਹੀਦੀ ਹੈ ਕਿ ਉਸਦਾ ਵਿਵਾਹ ਵਾਲੇ ਘਰ ਮੁਕਲਾਵਾ ਨਹੀਂ ਹੋਇਆ। ਵਿਵਾਹ ਹੋਰ ਘਰ ਹੋਇਆ ਸੀ ਅਰ ਮੁਕਲਾਵਾ ਹੋਰ ਘਰ ਹੋਇਆ ਹੈ। ਸੋ ਏਹ ਰੀਤੀ ਬਿਭਚਾਰੀ ਹੈ। ਹੋਰ ਏਹ ਗਲ ਭੀ ਜੋ ਪਿੱਛੇ ਕਹਿ ਆਏ ਹਾਂ ਜਾਣ ਕੇ ਕਿ ਜਿਸਦੇ ਪਾਸ ਗੁਰੂ ਜੀ ਦੀ ਸੰਪ੍ਰਦਾਇ ਦਾ ਮੰਤ੍ਰ ਹੈ ਓਹੀ ਗੁਰ ਪੁਰੀ ਵਿਚ ਜਾਏਗਾ ਨਹੀਂ ਤਾਂ ਜਿਸ ਜਿਸ ਦੇ ਪਾਸ ਜਿਸਦੀ੨ ਸੰਪ੍ਰਦਾਇ ਦਾ ਮੰਤ੍ਰ ਹੈ ਓਹ ਉਸੀ ਸੰਪ੍ਰਦਾਇ ਵਾਲੇ ਦੀ ਪੁਰੀ ਵਿਚ ਜਾਏਗਾ। ਗੁਰੂ ਕੀ ਸੰਪ੍ਰਦਾਇ ਅਕਾਲ ਪੁਰਖ ਜੀ ਦੀ ਹੈ। ਗੁਰ ਪੁਰੀ ਅਕਾਲਪੁਰਖ ਦੀ ਜੋਤ ਹੈ ॥

ਸੋ ਇਸਲਈ ਸਿਖਾਂ ਨੂੰ ਖੋਜਕੇ ਗੁਰੂ ਧਾਰਨਾ ਚਾਹੀਏ। ਅਰ ਗੱਦੀਆਂ ਵਾਲਿਆਂ ਸਭਨਾਂ ਨੂੰ ਹਥ ਜੋੜਕੇ ਬੇਨਤੀ ਕਰਦੇ ਹਾਂ ਕਿ ਜੇਕਰ ਆਪ ਅਪਣੇ ਤੇਜ ਪ੍ਰਤਾਪ ਦੀ ਤ੍ਰੱਕੀ ਚਾਹੁੰਦੇ ਹੋ ਅਰ ਪੂਰੇ ਗੁਰੂ ਬਣਨਾ ਚਾਹੁੰਦੇ ਹੋ ਤਾਂ ਜਿਨਾਂ ਨੇ

ਖੰਡੇ ਦਾ ਅੰਮ੍ਰਿਤ ਨਹੀਂ ਛਕਿਆ ਓਹ ਛਕ ਕੇ ਕੱਛ ਕ੍ਰਿਪਾਣ ਆਦਿਕ ਰਹਿਤ ਨੂੰ ਧਾਰਨ ਕਰ ਲੈਨ । ਅਤੇ ਜਿਨਾਂ ਦੇ ਪਾਸ ਉਤੇ ਕਹੇ ਗੁਰੂ ਘਰ ਦੇ ਮੰਤ੍ਰ ਤੇ ਇਨਾਂ ਮੰਤ੍ਰਾਂ ਦੇ ਅਭਿਯਾਸ ਦੀ ਜੁਗਤ ਪ੍ਰਾਪਤ ਨਹੀਂ ਹੋਈ ਓਹ ਪ੍ਰਾਪਤ ਕਰਕੇ ਸਿਖਾਂ ਦੇ ਬੇੜੇ ਪਾਰ ਕਰਨ ਲਈ ਮਲਾਹ ਬਣਨ ਨੂੰ ਤਿਆਰ ਬਾਤਿਆਰ ਹੋ ਜਾਨ । ਤੇ ਜੇਕਰ ਏਹ ਗਲ ਨਹੀਂ ਤਾਂ ਅਪਣੇ ਵਸ ਵਰਤੀ ਗੁਰੂ ਕੇ ਸਿਖਾਂ ਨੂੰ ਧੋਖਾ ਨਾ ਦੇਨ । ਤੇ ਕ੍ਰਿਪਾ ਕਰਕੇ ਆਪ ਆਗਿਆ ਦੇ ਦਿਤਾ ਕਰਨ ਕਿ ਭਾਈ ਸਿਖੋ ਸਾਡੇ ਭਰੋਸੇ ਨਹੀਂ ਰੈਹਣਾ । ਅਸੀਂ ਤੁਹਾਡੇ ਕਾਰ ਭੇਟ ਲੈਨੇ ਵਾਲੇ ਕੁਲ ਗੁਰੂ ਹਾਂ ਗੁਰੂ ਮੰਤ੍ਰ ਵਾਸਤੇ ਕੋਈ ਹੋਰ ਗੁਰੂ ਦੀ ਢੂੰਡ ਕਰਕੇ ਅਪਣਾ ਪ੍ਰਲੋਕ ਸੁਧਾਰਨ ਦਾ ਸਰੰਜਾਮ ਕਰ ਲਵੋ । ਏਹ ਕੈਹਕੇ ਅਪਣੀ ਸੁਰਖਰੋਈ ਹਾਸਲ ਕਰ ਲੈਣੀ ਚਾਹੀਏ ਨਹੀਂ ਤਾਂ ਸ੍ਰੀ ਕਲਗੀਧਰ ਜੀ ਦੇ ਦਰਬਾਰ ਵਿਚ ਓੜਕ ਨੂੰ ਓਹ ਗਤੀ ਨਾ ਹੋਵੇ ਜੋ ਮਸਿਦਾਂ ਦੀ ਹੋਈ ਸੀ ॥

ਹੁਣ ਅਖੀਰ ਸਿਧਾਂਤ ਏਹ ਕਿ ਵਿਦਿਆ ਗੁਰੂ ਕੁਲ ਗੁਰੂ ਤੇ ਅੰਮ੍ਰਿਤ ਦਾਤਾ ਗੁਰੂ ਇਨਾਂ ਤਿਨ ਪ੍ਰਕਾਰ ਦੇ ਗੁਰੂਆਂ ਦੇ ਹੋਂਦਿਆਂ ਭੀ ਉਸ ਗੁਰੂ ਦੀ ਲੋੜ ਅਜੇ ਬਾਕੀ ਹੀ ਹੈ ਜਿਸਦੀ ਗੁਰੂ ਗ੍ਰੰਥ ਸਾਹਿਬ ਜੀ ਮਹਿਮਾ ਤੇ ਲੋੜ ਬਾਰੰਬਾਰ ਪ੍ਰਗਟ ਕਰ ਰਹੇ ਹੈਨ । ਸੋ ਓਹ ਸਬਦ ਗੁਰਮੰਤ੍ਰ ਅਰਥਾਤ ਨਾਮ ਦੇ ਦ੍ਰਿੜਾਉਣ ਵਾਲਾ ਗੁਰੂ ਹੈ । ਇਸ ਨਾਮ ਦੇ ਦਾਤੇ

ਗੁਰੂ ਦੀ ਲੋੜ ਓਹ ਤਿੰਨੇ ਪ੍ਰਕਾਰ ਦੇ ਗੁਰੂ ਪੂਰੀ ਨਹੀਂ ਕਰ ਸਕਦੇ। ਹਾਂ ਏਹ ਹੋ ਸਕਦਾ ਹੈ ਕਿ ਇਕੋ ਹੀ ਚਾਰੇ ਮਨੋਰਥਾਂ ਨੂੰ ਪੂਰਾ ਕਰ ਦੇਵੇ। ਜੈਸੇ ਕਿ ਕਾਰ ਲੈਨ ਵਾਲਾ ਜੋ ਕੁਲ ਗੁਰੂ ਹੈ ਓਹੀ ਵਿਦਯਾ ਪੜ੍ਹਾਇ ਕਰ ਵਿਦਿਆ ਗੁਰੂ ਭੀ ਹੋ ਜਾਇ ਤੇ ਅੰਮ੍ਰਿਤ ਛਕਾਇ ਕਰ ਅੰਮ੍ਰਿਤ ਦਾਤਾ ਗੁਰੂ ਭੀ ਬਣਜਾਇ। ਤੇ ਓਹੀ ਸਬਦ ਗੁਰ ਮੰਤ੍ਰ ਦੇ ਕਰ ਨਾਮ ਦਾ ਦਾਤਾ ਭੀ ਗੁਰੂ ਹੋ ਜਾਇ ਤਾਂ ਇਸ ਜੇਹੀ ਹੋਰ ਗਲਹੀ ਕੋਈ ਨਹੀਂ। ਅਥਵਾ ਇਨਾਂ ਚਹੁਆਂ ਕਾਰਜਾਂ ਵਿਚੋਂ ਜਿਤਨੇ ਕਾਰਜ ਜਿਸ ਕੋਲੋਂ ਸਰਦੇ ਹੋਨ ਸਾਰ ਲਏ। ਪਹਿਲਾ ਨੰਬਰ ਕਾਰ ਲੈਨ ਵਾਲੇ ਕੁਲ ਗੁਰੂ ਦਾ ਹੈ ਜੋ ਕਾਰਜ ਉਸਤੋਂ ਨਾ ਸਰੇ ਕਿਸੀ ਹੋਰਸ ਪਾਸੋਂ ਸਾਰ ਲਏ। ਜਿਥੋਂ ਕਾਰਜ ਸਾਰੇ ਸਰਧਾ ਦੀ ਲੋੜ ਹੈ॥

ਇਸ ਕਾਂਡ ਵਿਚ ਨਾਮ ਦੇ ਦਾਤੇ ਗੁਰੂ ਦਾ ਪ੍ਰਕਰਣ ਚਲਿਆ ਹੋਇਆ ਹੈ ਸੋ ਯੋਗ ਪੁਰਸ ਪਰ ਸਰਧਾ ਭਾਉ ਭਗਤੀ ਕਰਕੇ ਸੇਵਾ ਦੇ ਫਲ ਵਿਚ ਸਬਦ ਗੁਰਮੰਤ੍ਰ ਪ੍ਰਾਪਤ ਕਰਕੇ ਰੋਮ ਰੋਮ ਦੁਵਾਰਾ ਭਜਨ ਹੋਨ ਵਾਲੀ ਜੁਗਤ ਨਾਲ ਜੋ ਗੁਰੂ ਕੇ ਸਿੱਖਾਂ ਨੂੰ ਅਸਲ ਕਰਤੱਬ ਕਰਨਾ ਜਰੂਰੀ ਹੈ ਇਸੀ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਆਗਿਆ ਪਾਲਨ ਹੋਂਦੀ ਹੈ ਤੇ ਆਗਿਆ ਪਾਲਨ ਕਰਕੇ

ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ॥

ਇਸ ਬਚਨ ਦੁਵਾਰਾ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ

ਮੰਨਣਾ ਸਿੱਧ ਹੋਂਦਾ ਹੈ ਤੇ ਦਸ ਪਾਤਸ਼ਾਹੀ ਗੁਰੂ ਜੀ ਮਹਾਰਾਜ ਦੇ ਨਾਲ ਨਾਦੀ ਪੀਹੜੀ ਸਿਖ ਦੀ ਜਾ ਮਿਲਦੀ ਹੈ ਜਿਸ ਕਰਕੇ ਸੰਬੰਧ ਗਠਿਆ ਜਾਂਦਾ ਹੈ । ਸੋ ਹਰ ਇਕ ਸਿਖ ਲਈ ਏਹ ਜਰੂਰੀ ਹੈ ਕਿ ਦਸ ਪਾਤਸ਼ਾਹੀ ਗੁਰੂ ਜੀ ਮਹਾਰਾਜ ਨਾਲ ਅਪਣੀ ਨਾਦੀ ਪੀਹੜੀ ਦਾ ਕੁਰਸੀ ਨਾਵਾਂ ਨਾਮ ਬਨਾਮ ਪ੍ਰਗਟ ਕਰਕੇ ਸਮਝ ਰਖੇ ਤਾਂ ਅਪਣੇ ਆਪ ਨੂੰ ਦਸਾਂ ਪਾਤਸ਼ਾਹੀਆਂ ਦੀ ਸੰਤਾਨ ਅਰਥਾਤ ਪੁਤ੍ਰ ਜਾਣੇ। ਬਿਨਾਂ ਕੁਰਸੀ ਮਿਲੇ ਦੇ ਕੋਈ ਪੁਤ੍ਰ ਨਹੀਂ ਹੋ ਸਕਦਾ। ਦੇਖੋ ਨਮੂਨੇ ਵਿਚ ਅਸੀਂ ਅਪਣਾ ਕੁਰਸੀ ਨਾਵਾਂ ਪੇਸ਼ ਕਰਦੇ ਹਾਂ। ਪਹਿਲਾ ਨਾਮ ਦੀ ਪ੍ਰਾਪਤੀ ਦਾ ਕੁਰਸੀ ਨਾਵਾਂ ਹੈ। ਅਰ ਦੂਜਾ ਅੰਮ੍ਰਿਤ ਦੀ ਪ੍ਰਾਪਤੀ ਦਾਂ ਹੈ ॥

## ਨੰਬਰ ੧

## ਗ੍ਰੰਥ ਕਰਤਾ ਦਾ ਨਾਦੀ ਕੁਰਸੀ ਨਾਵਾਂ

ਸੋਢੀ ਸੁਲਤਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਸਮਾ ਪਾਤਸ਼ਾਹ ਜੀ।

|

ਸ੍ਰੀ ਬਾਬਾ ਕਲਾਧਾਰੀ ਜੀ

|

ਸ੍ਰੀ ਬਾਬਾ ਅਜੀਤਸਿੰਘ ਜੀ

|

ਦਸਮ ਗੁਰੂ ਜੀ ਦਾ ਅਵਤਾਰ ਸ੍ਰੀ ਬਾਬਾ ਸਾਹਿਬ ਸਿੰਘ ਜੀ ॥

|

ਸਿੰਘ ਸਾਹਿਬ ਭਾਈ ਬੀਰ ਸਿੰਘ ਜੀ

|

ਸ੍ਰੀ ਬਾਬਾ ਖੇਮ ਸਿੰਘ ਸਾਹਿਬ ਜੀ

|

ਭਾਈ ਅਵਤਾਰਸਿੰਘ ਗ੍ਰੰਥ ਕਰਤਾ

ਇਸ ਪ੍ਰਕਾਰ ਦਾ ਨਾਮ ਦੀ ਪ੍ਰਾਪਤੀ ਦਾ ਨਾਦੀ ਕੁਰਸੀ ਨਾਵਾਂ ਪ੍ਰਗਟ ਰੈਹਣਾ ਜਰੂਰੀ ਹੈ ॥

## ਨੰਬਰ ੨

ਗ੍ਰੰਥ ਕਰਤਾ ਦਾ ਅੰਮ੍ਰਿਤ ਦੀ ਪ੍ਰਾਪਤੀ ਦਾ ਕੁਰਸੀ ਨਾਵਾਂ।

ਅਨੰਦ ਪੁਰ ਸਾਹਿਬ ਗੁਰੂ ਤੇਗ ਬਹਾਦਰ ਜੀ ਮਹਾਰਾਜ ਦਾ ਗੁਰ ਦੁਵਾਰਾ।

|

ਸ੍ਰੀ ਦਸਮ ਗੁਰੂ ਜੀ ਮਹਾਰਾਜ ਦੇ ਅਵਤਾਰ ਬਾਬਾ ਸਾਹਿਬ ਸਿੰਘ ਜੀ

|

ਸਿੰਘ ਸਾਹਿਬ ਭਾਈ ਭਾਗ ਸਿੰਘ ਜੀ

|

ਸਿੰਘ ਸਾਹਿਬ ਭਾਈ ਬੀਰ ਸਿੰਘ ਜੀ

|

ਸ੍ਰੀ ਬਾਬਾ ਖੇਮ ਸਿੰਘ ਸਾਹਿਬ ਜੀ

|

ਗ੍ਰੰਥ ਕਰਤਾ ਭਾਈ ਅਵਤਾਰਸਿੰਘ

ਅੰਮ੍ਰਿਤ ਦੀ ਇਸਪ੍ਰਕਾਰ ਦੀ ਸੰਪ੍ਰਦਾਇ ਜੇਕਰ ਦਸਮ ਪਾਤ-ਸ਼ਾਹ ਜੀ ਮਹਾਰਾਜ ਤਕ ਸਿਧ ਹੋਸਕੇ ਤਦ ਬੇਹਤ੍ਰ ਹੈ ਨਹੀਂ ਤਾਂ ਸੁਖ। ਤੇ ਏਹ ਸੰਪ੍ਰਦਾਇ ਚਹੁਆਂ ਤਖਤਾਂ ਅਥਵਾ ਕਿਨਾ ਮੁਖੀ ਗੁਰ ਦੁਵਾਰਿਆਂ ਅਥਵਾ ਮੁਖੀ ਤੇ ਮਸ਼ਹੂਰ ਅੰਮ੍ਰਿਤ ਦਾਤੀਆਂ ਗੱਦੀਆਂ ਤਕ ਪਹੁਚ ਜਾਇ ਤਾਂ ਭੀ ਠੀਕ ਹੈ॥

ਹੋਰ ਗ੍ਰੰਥ ਕਰਤਾ ਦੇ ਘ੍ਰਾਣੇ ਦਾ ਕੁਲ ਗੁਰੂ ਦੇ ਹੋਨ ਦਾ ਸੰਬੰਧ ਕੈਣੀ ਵਾਲੇ ਭਾਈ ਬੀਰਮ ਸ਼ਾਹ ਜੀ ਦੇ ਘ੍ਰਾਣੇ ਨਾਲ ਹੈ। ਭਾਈ ਬੀਰਮ ਸ਼ਾਹ ਜੀ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਛੇਵੀਂ ਪਾਤਸ਼ਾਹੀ ਜੀ ਦੀ ਬਖਸ਼ ਹੈ। ਸਾਹਿਬ ਛੇਵੀਂ ਪਾਤਸ਼ਾਹੀ ਦਾ ਸਾਡੇ ਘ੍ਰਾਣਿਆਂ ਨੂੰ ਇਸ ਗੱਦੀ ਦੀ ਕਾਰ ਹੇਠ ਰਹਿਣ ਦਾ ਹੁਕਮ ਹੈ। ਜੇਕਰ ਅਸੀਂ ਇਸ ਗੱਦੀ ਦੇ ਕੈਣੀ ਵਾਲੇ ਭਾਈਆਂ ਨੂੰ ਅਸੀਂ ਕੁਲ ਗੁਰੂ ਕਰਕੇ ਨਾ ਮੰਨੀਏ ਅਰ ਕਾਰ ਭੇਟ ਨਾ ਦੇਈਏ ਤਾਂ ਸਾਹਿਬ ਛੇਵੀਂ ਪਾਤਸ਼ਾਹੀ ਜੀ ਮਹਾਰਾਜ ਦੀ ਹੁਕਮ ਅਦੂਲੀ ਦਾ ਜੁਰਮ ਸਾਡੇ ਪਰ ਆਂਵਦਾ ਹੈ। ਸੋ ਇਸ ਲਈ ਜਦ ਕਦੀ ਕੋਈ ਬੀਰਮ ਸ਼ਾਹੀਆ ਭਾਈ ਆਕੇ ਦਰਸ਼ਨ ਦੇਂਦਾ ਹੈ ਤਾਂ ਯਥਾ ਯੋਗ ਤਿਲ ਫੁਲ ਦੀ ਭੇਟਾ ਤੇ ਸੇਵਾ ਜੋ ਸਰ ਬਣੇ ਕੀਤੀ ਜਾਂਦੀ ਹੈ। ਏਹ ਗੱਦੀ ਭਾਈ ਬੀਰਮਸ਼ਾਹ ਜੀ ਦੀ ਅਮੀਰਪੁਰ ਚੌਮੁਖ ਦੇ ਉਪਰ ਪਹਾੜੀ ਮੁਕਾਮ ਕੈਣੀ ਨਾਮ ਰਿਯਾਸਤ ਜੰਮੂ ਦੇ ਵਿਚ ਹੈ ਇਸ ਗੱਦੀ ਦੇ ਭਾਈ ਅਪਣਾ ਕੁਲ ਗੁਰੂ ਬਾਬੇ ਸਾਹਿਬ ਸਿੰਘ ਮਹਾਰਾਜ ਜੀ ਦੀ ਗੱਦੀ ਨੂੰ ਮੰਨਦੇ ਬਾਬਾ ਸਾਹਿਬ ਖੇਮ ਸਿੰਘ ਜੀ ਮਹਾਰਾਜ ਨੂੰ ਕਾਰ ਭੇਟ ਕਰਦੇ ਖੰਡੇ ਦਾ ਅੰਮ੍ਰਿਤ ਛਕਦੇ ਤੇ ਸਤਿ ਸਬਦ ਦੀ ਪ੍ਰਾਪਤੀ ਕਰਦੇ ਹੈਨ। ਸੋ ਇਸ ਕੁਲ ਗੁਰੂ ਦੀ ਸ੍ਰੇਣੀ ਦੇ ਗੁਰੂਆਂ ਦੀ ਸੰਪ੍ਰਦਾਇ ਦੀ ਨਾਮਾਵਲੀ ਜਾਣਨ ਦੀ ਵਿਸੇਸ਼ ਲੋੜ ਨਹੀਂ ਹੋਂਦੀ॥

## ਭੋਲਾ ਸਿੰਘ

ਜੋ ਕੁਛ ਆਪ ਨੇ ਨਿਰਨੈ ਕਰਕੇ ਸਮਝਾਇਆ ਹੈ ਸੋ ਤਾਂ ਮੇਰੇ ਪਰ ਕੀ ਸਾਰੇ ਪੰਥ ਪਰ ਬਹੁਤ ਹੀ ਉਪਕਾਰ ਕੀਤਾ ਹੈ ਹੁਣ ਹੋਰ ਕੋਈ ਸੰਸਾ ਭ੍ਰਮ ਮੇਰਾ ਬਾਕੀ ਨਹੀਂ ਰਹਿਆ ਆਪ ਦੀ ਦਇਆ ਕਰਕੇ ਮੈਂ ਕ੍ਰਿਤ ਕ੍ਰਿਤ ਹੋ ਗਇਆ ਹਾਂ। ਪਰ ਇਕ ਹੋਰ ਪ੍ਰਸ਼ਨ ਹੈ ਪੁਰਸ਼ਾਂ ਨੂੰ ਤਾਂ ਜਰੂਰ ਕਿਸੀ ਯੋਗ ਪੁਰਖ ਨੂੰ ਖਾਲਸੇ ਵਿਚੋਂ ਹੀ ਢੂੰਡ ਕੇ ਗੁਰੂ ਧਾਰਨ ਕਰ ਲੈਣਾ ਜਰੂਰੀ ਹੈ। ਪਰ ਮਾਈ ਦੇ ਜਾਮੇ ਨੂੰ ਤਾਂ ਕਈ ਕਹਿੰਦੇ ਹੈਨ ਕਿ ਕੇਵਲ ਪਤੀ ਦੀ ਸੇਵਾ ਦੀਹੀ ਲੋੜ ਹੈ ਹੋਰ ਗੁਰਮੰਤ੍ਰ ਦੀ ਕੋਈ ਲੋੜ ਨਹੀਂ ਤੇ ਕਈ ਕਹਿੰਦੇ ਹੈਨ ਕਿ ਇਸਤ੍ਰੀ ਦਾ ਗੁਰੂ ਉਸਦਾ ਭਰਤਾ ਹੀ ਹੈ ਅਪਣੇ ਭਰਤਾ ਪਾਸੋਂ ਹੀ ਗੁਰਮੰਤ੍ਰ ਇਸਤ੍ਰੀ ਨੂੰ ਲੈਣਾ ਜੋਗ ਹੈ ਹੋਰ ਕਿਸੀ ਪੁਰਸ਼ ਤੋਂ ਲੈਣਾ ਜੋਗ ਨਹੀਂ ਕਿਉਂ ਜਿ ਹੋਰ ਕਿਸੀ ਪੁਰਸ਼ ਦੇ ਪਾਸ ਇਸਤ੍ਰੀ ਨੂੰ ਨਹੀਂ ਜਾਣਾ ਚਾਹੀਦਾ। ਸੋ ਇਸਦਾ ਭੀ ਆਪ ਜੁਗਤੀ ਪੂਰਬਕ ਨਿਰਨੈ ਕਰਦੇਈਏ।

## ਬਿਬੇਕਾ ਸਿੰਘ

ਹੋਰ ਜੋ ਕੋਈ ਵਿਕਲਪ ਫੁਰੇ ਬੇਸ਼ਕ ਪ੍ਰਸ਼ਨ ਕਰੋ ਵਾਹਗੁਰੂ ਜੀ ਦੀ ਕ੍ਰਿਪਾ ਕਰਕੇ ਉਤਰ ਦੇਨ ਨੂੰ ਮੈਂ ਤਿਯਾਰ ਹਾਂ ਕਿਉਂ ਜਿ ਏਹ ਗੁਰੂ ਧਾਰਨ ਦਾ ਵਿਸਾ ਜਿਤਨਾ ਜਰੂਰੀ ਹੈ ਇਤਨਾ ਹੀ ਇਸ ਵਿਸ਼ੇ ਪਰ ਲੇਖ ਲਿਖਣ ਤੇ ਉਤਰ

ਦੇਨ ਪਰ ਮੈਨੂੰ ਪ੍ਰੇਮ ਹੈ ਮੈਂ ਚਾਹੁੰਦਾ ਹਾਂ ਕਿ ਖਾਲਸਾ ਸਿਰ ਗੁੰਮ ਅਰਥਾਤ ਨਿਗੁਰਾ ਰੈਹ ਕੇ ਜਨਮ ਨਿਸਫਲ ਨਾ ਕਰੇ। ਹੁਣ ਜੋ ਤੁਸਾਂ ਪੁਛਿਆ ਹੈ ਸੁਣੋ। ਪੁਰਸ਼ ਭੀ ਮਾਣਸ ਦੇਹ ਹੈ ਤੇ ਇਸਤ੍ਰੀ ਭੀ ਮਾਣਸ ਦੇਹ ਹੈ ਸੋ ਮਨ ਤੇ ਬੁਧੀ ਰਖਣ ਵਾਲੇ ਮਾਨੁਖ ਹੈਨ ਚਾਹੇ ਪੁਰਖ ਹੈਨ ਚਾਹੇ ਇਸਤ੍ਰੀਆਂ ਹੈਨ ਉਨਾਂ ਨੂੰ ਗੁਰੂ ਧਾਰਕੇ ਗੁਰਮੰਤ੍ਰ ਲੈਨਾ ਜਰੂਰੀ ਹੈ। ਮਹਾਰਾਜ ਜੀ ਨੇ ਇਸਤ੍ਰੀਆਂ ਤੇ ਪੁਰਖਾਂ ਨੂੰ ਸਾਂਝਾ ਉਪਦੇਸ ਕਹਿਆ ਹੈ ਜੈਸੀ ਲੋੜ ਪੁਰਸ਼ ਨੂੰ ਹੈ ਐਸੀ ਇਸਤ੍ਰੀ ਨੂੰ ਭੀ ਹੈ। ਅੰਮ੍ਰਿਤ ਛਕਣ ਛਕਾਉਣ ਵਿਚ ਅਥਵਾ ਹੋਰਨਾਂ ਕਈਆਂ ਗੱਲਾਂ ਵਿਚ ਇਸਤ੍ਰੀਆਂ ਦੇ ਅਪਣੇ ਧਰਮ ਹੈਨ ਅਤੇ ਪੁਰਸ਼ਾਂ ਦੇ ਅਪਣੇ। ਅਰ ਗੁਰੂ ਧਾਰਕੇ ਗੁਰ ਮੰਤ੍ਰ ਸਬਦ ਦੀ ਪ੍ਰਾਪਤੀ ਕਰਕੇ ਨਾਮ ਦਾ ਅਭਿਆਸ ਕਰਨ ਦਾ ਕਲਿਆਨ ਕ੍ਰਿਤ ਧਰਮ ਇਸਤ੍ਰੀਆਂ ਤੇ ਪੁਰਸ਼ਾਂ ਦਹੁਆਂ ਲਈ ਅਰ ਚਹੁਆਂ ਬਰਣਾਂ ਲਈ ਸਾਂਝਾ ਹੈ। ਹਾਂ ਪੰਖੀਆਂ ਪਸ਼ੂਆਂ ਲਈ ਇਸ ਗਲ ਦੀ ਲੋੜ ਨਹੀਂ ਹੈ। ਪਿਛਲੇ ਜਮਾਨਿਆਂ ਵਿਚ ਅਲਬੱਤਾ ਇਸਤ੍ਰੀਆਂ ਤੇ ਸ਼ੂਦਰਾਂ ਨੂੰ ਮਾਨਸ ਪਦਵੀ ਨਹੀਂ ਦੇਂਦੇ ਸਨ ਪਸ਼ੂਆਂ ਵਤ ਸਮਝਦੇ ਸਨ। ਸੋ ਗੁਰੂ ਸਾਹਿਬ ਜੀ ਨੇ ਇਸਤ੍ਰੀਆਂ ਅਤੇ ਸ਼ੂਦਰਾਂ ਨੂੰ ਭੀ ਤੇ ਅਬਰਣ ਲੋਕਾਂ ਨੂੰ ਭੀ ਮਾਣਸ ਜੂਨ ਦਾ ਅਧਿਕਾਰ ਦੇਕੇ ਕਲਿਯਾਨ ਕ੍ਰਿਤ ਮਾਰਗ ਦਾ ਅਧਿਕਾਰੀ ਬਣਾਇਆ। ਸੋ ਜਰੂਰ ਇਸਤ੍ਰੀਆਂ ਨੂੰ ਭੀ ਪੁਰਸ਼ਾਂ ਦੀ ਨਿਆਈਂ ਗੁਰੂ ਧਾਰਨ ਕਰਕੇ

ਜਰੂਰ ਗੁਰ ਮੰਤ੍ਰ ਲੈਨਾ ਚਾਹੀਏ ॥

ਹੋਰ ਏਹ ਜੋ ਕਈ ਲੋਕਾਂ ਦਾ ਕੇਹਣਾ ਹੈ ਕਿ ਇਸਤ੍ਰੀ ਦਾ ਉਸਦਾ ਭਰਤਾ ਹੀ ਗੁਰੂ ਹੈ ਭਰਤਾ ਕੋਲੋਂ ਹੀ ਇਸਤ੍ਰੀ ਨੂੰ ਗੁਰਮੰਤ੍ਰ ਲੈਨਾ ਚਾਹੀਏ । ਸੋ ਏਹ ਸਖਤ ਗਲਤੀ ਹੈ। ਇਸ ਗਲਤੀ ਵਿਚ ਅਸੀ ਭੀ ਫਸਕੇ ਸੰਸਕਾਰ ਭਾਗ ਵਿਚ ਲਿਖ ਬੈਠੇ ਸਾਂ ਕਿ ਇਸਤ੍ਰੀ ਪਿਤਾ ਤੇ ਸਹੁਰੇ ਜੇਠ ਆਦਿਕਾਂ ਕੋਲੋਂ ਗੁਰ ਮੰਤ੍ਰ ਲੈ ਸਕਦੀ ਹੈ ਤੇ ਅਪਣੇ ਭਰਤਾ ਕੋਲੋਂ ਭੀ ਲੈ ਸਕਦੀ ਹੈ। ਪਰ ਜਦ ਇਸ ਗਲ ਨੂੰ ਪਿਛੋਂ ਹੋਰ ਸੋਚਿਆ ਅਰ ਅਸਲ ਹਕੀਕਤ ਨੂੰ ਸਮਝਿਆ ਗੁਰੂ ਜੀ ਦੇ ਬਚਨਾਂ ਨੂੰ ਵਿਚਾਰਿਆ ਤਾਂ "ਇਸਤ੍ਰੀ ਅਪਣੇ ਭਰਤਾ ਪਾਸੋਂ ਗੁਰਮੰਤ੍ਰ ਲੈ ਸਕਦੀ ਹੈ" ਇਸ ਲਿਖੇ ਪਰ ਬਹੁਤ ਅਫਸੋਸ ਹੋਇਆ ਕਿ ਸਾਡੇ ਤੋਂ ਸਖਤ ਗਲਤੀ ਹੋਈ ਹੈ। ਕਿਂਉਜਿ ਪਤੀ ਇਸਤ੍ਰੀਦਾ ਗੁਰੂ ਨਹੀਂ ਹੈ ਪਤੀ ਪਾਸੋਂ ਇਸਤ੍ਰੀ ਗੁਰਮੰਤ੍ਰ ਨਹੀਂ ਲੈ ਸਕਦੀ ਤੇ ਪਤੀ ਇਸਤ੍ਰੀ ਨੂੰ ਗੁਰਮੰਤ੍ਰ ਨਹੀਂ ਦੇ ਸਕਦਾ। ਜੇਕਰ ਐਸਾ ਹੋਵੇ ਤਾਂ ਆਪਸ ਵਿਚ ਇਨਾਂ ਦਾ ਇਸਤ੍ਰੀ ਭਰਤਾ ਦਾ ਰਿਸ਼ਤਾ ਨਹੀਂ ਰੈਹ ਸਕਦਾ ਕਾਰਣ ਏਹ ਕਿ ਗੁਰੂ ਸਿਖ ਦਾ ਜੋ ਰਿਸ਼ਤਾ ਹੈ ਸੋ ਪਿਤਾ ਪੁਤ੍ਰ ਦਾ ਹੈ ਗੁਰਮੰਤ੍ਰ ਦੇਨ ਵਾਲਾ ਪਿਤਾ ਹੋਂਦਾ ਹੈ ਤੇ ਲੈਨ ਵਾਲਾ ਪੁਤ੍ਰ। ਯਥਾ ਸ੍ਰੀ ਕਲਗੀਧਰ ਜੀ ਮਹਾਰਾਜ ਦਾ ਬਚਨ ਹੈ ॥

ਪੁਰਖ ਮੰਤ੍ਰ ਦਾਇਕ ਪਿਤਾ
ਮੰਤ੍ਰ ਦਾਇਕ ਤ੍ਰਿਯਾ ਮਾਤ ॥

ਮਹਾਰਾਜ ਜੀ ਦਾ ਕਥਨ ਹੈ ਕਿ ਮੰਤ੍ ਦੇਣੇ ਵਾਲਾ ਪੁਰਖ ਹੋਵੇ ਤਾਂ ਓਹ ਪਿਤਾ ਹੈ ਜੇ ਇਸਤ੍ਰੀ ਮੰਤ੍ ਦੇਣੇ ਵਾਲੀ ਹੋਵੇ ਤਾਂ ਮਾਤਾ ਹੈ ॥

ਹੋਰ ਏਹ ਭੀ ਹੈ ਇਸ ਗੁਰਮੰਤ੍ ਦੀ ਰੀਤੀ ਨਾਲ ਨਾਦੀ ਪਿਤਾ ਪੁਤ੍ ਦਾ ਸੰਬੰਧ ਹੋਕੇ ਨਾਦੀ ਕੁਲ ਦੀ ਪੀਹੜੀ ਚਲਕੇ ਕੁਰਸੀ ਨਾਵਾਂ ਕਾਇਮ ਹੋਂਦਾ ਹੈ। ਜੈਸਾ ਪਿਛੇ ਗ੍ਰੰਥ ਕਰਤਾ ਦਾ ਕੁਰਸੀ ਨਾਵਾਂ ਪ੍ਰਗਟ ਹੈ। ਸੋ ਇਸਲਈ ਗੁਰ ਮੰਤ੍ ਦੇਨ ਵਾਲਾ ਪਿਤਾ ਬਣਦਾ ਹੈ। ਏਹ ਨਾਦੀ ਪਿਤਾ ਅਰਥਾਤ ਧਰਮ ਦਾ ਪਿਤਾ ਹੈ। ਤੇ ਗੁਰਮੰਤ੍ ਲੈਨ ਵਾਲੀ ਪੁਤ੍ਰੀ ਹੋਂਦੀ ਹੈ। ਸੋ ਇਸ ਰਿਸ਼ਤੇ ਵਿਚ ਪਤੀ ਦਾ ਦਖਲ ਨਹੀਂ ਹੈ ॥

ਸੋ ਹਰਗਿਜ਼ ਹਰਗਿਜ਼ ਭਰਤਾ ਇਸਤ੍ਰੀ ਦਾ ਗੁਰੂ ਨਹੀਂ ਹੋ ਸਕਦਾ। ਇਸਤ੍ਰੀ ਲਈ ਉਸਦਾ ਭਰਤਾ ਗੁਰੂ ਨਹੀਂ ਹੈ ਪ੍ਰਮੇਸ਼ਰ ਦਾ ਰੂਪ ਹੈ। ਇਸਤ੍ਰੀ ਨੂੰ ਪਤੀ ਵਿਖੇ ਗੁਰੂ ਭਾਵਨਾ ਨਹੀਂ ਹੋ ਸਕਦੀ ਪ੍ਰਮੇਸ਼ਰ ਭਾਵਨਾ ਕਰਨੀ ਬਣਦੀ ਹੈ। ਜੀਕੁਰ ਸਾਰੇ ਸੰਸਾਰਦਾ ਭਰਤਾ ਪ੍ਰਮੇਸ਼ਰ ਹੈ ਈਕੁਰਹੀ ਉਹੀ ਪ੍ਰਮੇਸ਼ਰ ਪਤੀ ਰੂਪ ਹੋਕੇ ਇਸਤ੍ਰੀ ਦਾ ਭਰਤਾ ਹੋਇਆ ਹੈ ॥ ਏਹ ਭਾਵਨਾ ਇਸਤ੍ਰੀ ਨੂੰ ਹੋਣੀ ਚਾਹੀਏ ॥

ਹੋਰ ਏਹ ਜੋ ਕਹਿੰਦੇ ਹੈਨ ਕਿ ਦੂਜੇ ਪੁਰਸ ਦੇ ਪਾਸ ਇਸਤ੍ਰੀ ਨੂੰ ਜਾਣਾ ਜੋਗ ਨਹੀਂ ਸੋ ਬੇਸ਼ਕ ਠੀਕ ਹੈ। ਗੁਰੂ ਵਿਚ ਪੁਰਸ਼ ਭਾਵਨਾ ਕਰਕੇ ਗੁਰੂ ਦੇ ਪਾਸ ਜਾਣਾ ਜੋਗ ਨਹੀਂ

ਪਿਤਾ ਭਾਵਨਾ ਕਰਕੇ ਜਾਣਾ ਜੋਗ ਹੈ। ਸੋ ਜੀਕੁਰ ਪਿਤਾ ਦੇ ਪਾਸ ਪੁਤ੍ਰੀ ਜਾਂਦੀ ਹੈ ਈਕੁਰ ਹੀ ਗੁਰੂ ਦੇ ਪਾਸ ਭੀ ਜਾਣ ਦੀ ਆਗਿਆ ਹੈ। ਇਸੀ ਕਰਕੇ ਸੁਕੇਤ ਦੇ ਰਾਜੇ ਦੀ ਰਾਣੀ ਸ੍ਰੀ ਗੁਰੂ ਅਮਰਦਾਸ ਮਹਾਰਾਜ ਜੀ ਦੇ ਦਰਸ਼ਨ ਗਈ ਤਾਂ ਘੁੰਡ ਕਢ ਕੇ ਜਾਣੇ ਕਰਕੇ ਮਹਾਰਾਜ ਜੀ ਨੇ ਕਮਲੀ ਕਹੀ ਤਾਂ ਓਹ ਕਮਲੀ ਹੋਕੇ ਕਪੜੇ ਪਾੜ ਕੇ ਬਣ ਵਿਚ ਦੌੜ ਗਈ ਸੀ॥

ਹੋਰ ਧਰਮ ਸ਼ਾਸਤ੍ਰ ਵਿਚ ਜੁਵਾਨ ਕੰਨਿਯਾਂ ਨੂੰ ਜੁਵਾਨ ਪਿਤਾ ਤੇ ਭ੍ਰਾਤਾ ਪਾਸ ਭੀ ਏਕਾਂਤ ਸਥਾਨ ਇਕੇਲੇ ਰਹਿਣ ਦੀ ਆਗਿਆ ਨਹੀਂ। ਇਸੀ ਪ੍ਰਕਾਰ ਮਾਈ ਨੂੰ ਏਕਾਂਤ ਸਥਾਨ ਇਕੇਲੇ ਗੁਰੂ ਦੇ ਪਾਸ ਭੀ ਜਾਣਾ ਉਚਿਤ ਨਹੀਂ। ਜੇ ਗੁਰ ਮੰਤ੍ਰ ਸਬਦ ਦੀ ਪ੍ਰਾਪਤੀ ਕਰਨ ਵਾਸਤੇ ਜਾਣਾ ਹੋਵੇ ਤਦ ਭੀ ਅਪਣੇ ਪਤੀ ਅਥਵਾ ਕੁਟੰਬ ਵਿਚੋਂ ਕਿਸੀ ਹੋਰਸ ਨੂੰ ਨਾਲ ਲੈਕੇ ਜਾਏ। ਗੁਰੂ ਦੀ ਸੇਵਾ ਭੀ ਜੋ ਕਰਨੀ ਹੋਵੇ ਪਦਾਰਥ ਕਰਕੇ ਅਥਵਾ ਕੋਈ ਬਸਤ੍ਰ ਆਦਿਕ ਅਪਣੀ ਹਥੀਂ ਬਨਾ ਕਰਕੇ ਭੋਜਨ ਤਿਆਰ ਕਰਕੇ ਅਰਪਣ ਕਰੇ। ਹਥ ਦੀ ਜੋ ਹੋਰ ਸੇਵਾ ਕਰਨੀ ਹੋਵੇ ਪਤੀ ਦੀ ਹੀ ਕਰੇ। ਪਤੀ ਦੀ ਸੇਵਾ ਤੇ ਨਾਮ ਜੋ ਗੁਰਾਂ ਪਾਸੋਂ ਲਵੇ ਉਸਦਾ ਅਭਿਜਾਸ ਕਰੇ। ਏਹ ਦੋਵੇਂ ਸਾਧਨ ਮੋਖ ਦਾਤਾ ਹੈਨ। ਕਈ ਮੂਰਖ ਇਸਤ੍ਰੀਆਂ ਸਾਧਾਂ ਦੇ ਪਿਛੇ ਦੌੜਦੀਆਂ ਫਿਰਦੀਆਂ ਹੈਨ ਏਹ ਧਰਮ ਸਤਿ ਦੇ ਵਿਰੁਧ ਕਰਮ ਹੈ। ਐਸੀਆਂ ਇਸਤ੍ਰੀਆਂ ਅਪਣੇ

ਧਰਮ ਸਤਿ ਨੂੰ ਭੀ ਨਸਟ ਕਰਦੀਆਂ ਤੇ ਸਾਧਾਂ ਦੇ ਜਤ ਸਤਿ ਬ੍ਰਤ ਨੂੰ ਭੀ ਭੰਗ ਕਰਦੀਆਂ ਹੈਨ ਐਸਾ ਕਰਨਾ ਨਾ ਇਸਤ੍ਰੀ ਲਈ ਲਾਭਕਾਰੀ ਹੈ ਨਾ ਸਾਧ ਲਈ। ਇਸ ਅਜੋਗ ਰੀਤੀ ਨੂੰ ਹਰ ਪ੍ਰਕਾਰ ਬੰਦ ਕਰਨਾ ਜੋਗ ਹੈ। ਕਿਉਂ ਜਿ ਕਈ ਬੁਢੀਆਂ ਨੇ ਭਲੇ ਲੋਕਾਂ ਸਾਧਾਂ ਨੂੰ ਡੋਬਿਆ ਤੇ ਕਈ ਭਲੀਆਂ ਇਸਤ੍ਰੀਆਂ ਖੋਟੇ ਸਾਧਾਂ ਨੇ ਚੌੜ ਕੀਤੀਆਂ ਬਲਕੇ ਦੋਵੇਂ ਭਲੇ ਲੋਕ ਸੇ ਪਰ ਏਕਾਂਤ ਵਿਚ ਇਕਠੇ ਹੋਣੇਕਰਕੇ ਵਿਕਾਰੀ ਹੋ ਗਏ। ਮਨ ਦਾ ਕੁਛ ਭਰੋਸਾ ਨਹੀਂ। ਸੋ ਜੋ ਜੋ ਕਾਰਣ ਮਨਾਂ ਦੇ ਵਿਕਾਰੀ ਕਰਨ ਵਾਲੇ ਹੈਨ ਓਹ ਇਕਤ੍ਰ ਨਹੀਂ ਹੋਣੇ ਚਾਹੀਏ॥

## ਭੋਲਾ ਸਿੰਘ

ਅਜ ਕਲ ਜੋ ਸਤਿ ਸੰਗਤਿ ਦਾ ਪ੍ਰਚਾ ਹੈ ਸੋ ਠੀਕ ਹੋ ਰਹਿਆ ਹੈ ਅਥਵਾ ਇਸਦੇ ਵਿਚ ਭੀ ਕੁਛ ਨੁਕਸ ਹੈ ?

## ਬਿਬੇਕਾ ਸਿੰਘ

ਗੁਰੂ ਜੀ ਦਾ ਬਚਨ ਹੈ॥

ਮੁਖੋਂ ਹਰਿ ਹਰਿ ਸਭ ਕੋਈ ਕਰੈ
ਵਿਰਲੈ ਹਿਰਦੈ ਵਸਾਇਆ॥

ਸੋ ਅਜ ਕਲ ਖਾਸ ਲੋਕਾਂ ਗੁਰਮਤ ਧਾਰਨ ਕਰਨ ਵਾਲਿਆਂ ਨੂੰ ਛਡਕੇ ਆਮ ਸਤਿਸੰਗੀਆਂ ਦੇ ਸਤਿ ਸੰਗਤ ਦੀ ਹਾਲਤ ਏਹ ਹੋ ਰਹੀ ਹੈ ਕਿ ਓਹ ਇਸੀ ਗਲ ਨੂੰ ਸਤਿ

ਸੰਗਤ ਜਾਣਦੇ ਹੈਨ ਕਿ ਬਾਣੀ ਦਾ ਪਾਠ ਕਰ ਲਇਆ ਕਥਾ ਸੁਣ ਲਈ ਕੀਰਤਨ ਸੁਣ ਲਇਆ। ਅਥਵਾ ਕਿਸੀ ਗ੍ਰੰਥ ਪੁਸਤਕ ਦਾ ਵਿਚਾਰ ਕੀਤਾ ਅਥਵਾ ਕਿਸੀ ਸੰਤ ਮਹਾਤਮਾਂ ਦੇ ਪਾਸ ਬਚਨ ਬਿਲਾਸ ਹੋਂਦੇ ਸੁਣੇ ਪ੍ਰਸ਼ਨ ਕੀਤੇ ਉਤਰ ਲਏ ਕੁਛ ਹਰਿਜਸ ਸੁਣਿਆ ਕੁਛ ਸੁਨਾਇਆ ਇਤਿਆਦਿਕ ਦਿਨ ਵਿਚ ਇਕ ਦੋ ਵੇਲੇ ਪ੍ਰਚਾ ਕਰ ਲਇਆ। ਸੋ ਇਸ ਪ੍ਰਚੇ ਦੀ ਜਿਤਨੀ ਮਹਿਮਾ ਕੀਤੀ ਜਾਇ ਥੋੜੀ ਹੈ। ਪਰ ਇਸ ਸਾਰੇ ਪ੍ਰਚੇ ਵਿਚ ਕੀ ਹੋਂਦਾ ਹੈ ਕੁਕਰਮਾਂ ਤੇ ਕੁਸੰਗਤ ਦੀ ਨਿਖੇਧੀ ਹੋਂਦੀ ਹੈ ਤੇ ਸੰਸਾਰ ਨੂੰ ਅਸਾਰ ਜਾਨਣਾ ਹੋਂਦਾ ਹੈ ਜਿਸ ਕਰਕੇ ਵਿਸ਼ੇ ਵਿਕਾਰਾਂ ਦੇ ਤਿਯਾਗ ਦੀ ਸੰਭਾਵਨਾ ਤੇ ਸੰਸਾਰ ਤੋਂ ਵੈਰਾਗ ਉਤਪੰਨ ਹੋਣ ਦਾ ਅਵਸਰ ਮਿਲਦਾ ਹੈ। ਸੰਸਾਰ ਦੇ ਅਧਿਯਾਤਮਕ ਤਾਪਾਂ ਦੇ ਕਲੇਸ਼ਾਂ ਤੋਂ ਸ਼ਾਂਤੀ ਉਤਪੰਨ ਹੋਂਦੀ ਹੈ। ਅਰ ਪ੍ਰਮੇਸਰ ਦੀ ਪ੍ਰਾਪਤੀ ਲਈ ਤੇ ਸ਼ੁਭ ਮਾਰਗ ਪਰ ਚਲਨ ਲਈ ਰੁਚੀ ਹੋਂਦੀ ਹੈ ਆਸੁਰੀ ਸੰਪਤੀ ਦੇ ਤਿਯਾਗ ਅਤੇ ਦੇਵੀ ਸੰਪਦੀ ਦੇ ਗੁਣਾਂ ਦੇ ਗ੍ਰਹਿਣ ਪਰ ਅਭਿਲਾਖਾ ਹੋ ਆਉਂਦੀ ਹੈ। ਤਥਾ ਉਸ ਸਮੇ ਨੂੰ ਪ੍ਰਮੇਸਰ ਅਰਥ ਲਾਉਨ ਲਈ ਹੈ ਇਸ ਪ੍ਰਕਾਰ ਦੇ ਅਨੇਕ ਗੁਣ ਪ੍ਰਾਪਤ ਹੋਂਦੇ ਤੇ ਅਪਗੁਣ ਛੁਟਦੇ ਹੈਨ। ਪਰ ਇਸ ਪ੍ਰਕਾਰ ਦਾ ਸਤਿਸੰਗਤਿ ਦਾ ਪ੍ਰਚਾ ਈਕੁਰ ਹੈ ਜਿਸ ਪਰ ਅਗੇ ਉਦਾਹਰਣ ਅਰਥਾਤ ਦ੍ਰਿਸਟਾਂਤ ਅਸੀਂ ਪੇਸ਼ ਕਰਦੇ ਹਾਂ ਪ੍ਰਿਥਮੇ ਜੀਕੁਰ ਕਿਸੀ ਐਸੀ ਵੇਦੰਗੀ ਦੀ ਪੁਸਤਕ

ਪੜ੍ਹੀ ਅਥਵਾ ਸੁਣੀ ਜਾਏ ਜਿਸ ਵਿਚ ਰੋਗ ਦੀ ਤਸ਼ਖ਼ੀਸ਼ (ਨਿਦਾਨ) ਅਤੇ ਉਸਦੀ ਦਵਾਈ ਤੇ ਦਵਾਈ ਦੇ ਗੁਣ ਅਰ ਪੱਥ ਦੇ ਲਾਭ ਤੇ ਕੁਪੱਥ ਦੇ ਅਉਗੁਣ ਪ੍ਰਗਟ ਹੋਨ ਸੋ ਉਸੀ ਨੂੰ ਪੜ ਸੁਣ ਕੇ ਕੁਪੱਥ ਦਾ ਤਿਯਾਗ ਤੇ ਪੱਥ ਦਾ ਗ੍ਰੈਹਣ ਕਰੇ ਤੇ ਸਭ ਕੁਛ ਹੋਰ ਕਰਨ ਵਾਲੀ ਗਲ ਕਰੇ ਪਰ ਰੋਗ ਦੇ ਕੱਟਣ ਵਾਲੀ ਜੋ ਅਸਲ ਅਉਖਧੀ ਹੈ ਓਹ ਨਾ ਵਰਤੇ। ਅਥਵਾ ਕਿਸੀ ਅੰਬ ਜੈਸੇ ਬ੍ਰਿਛ ਨੂੰ ਫਲ ਖਾਉਣ ਲਈ ਲਗਾਏ ਪਰ ਉਸਦੀ ਹਰਿਯਾਵਲ ਦੀ ਸੋਭਾ ਤੇ ਸੀਤਲ ਛਾਇਆ ਪਰ ਤੁਸ਼ਟ ਹੋ ਰਹੇ ਤੇ ਫਲ ਨਾ ਖਾਏ ॥ ਅਥਵਾ ਇਸਤ੍ਰੀ ਸੋਲਾਂ ਸਿੰਗਾਰ ਕਰਕੇ ਅਪਣੀਆਂ ਸਹੇਲੀਆਂ ਵਿਚ ਅਪਣੇ ਪਤੀ ਦੇ ਗੁਣਾਂਬਾਦ ਗਾਇ ਗਾਇ ਕਰ ਪ੍ਰਸੰਨ ਤੇ ਮਗਨ ਹੋਕੇ ਇਤਨੇ ਮਾਤ੍ਰ ਵਿਚ ਹੀ ਤੁਸਟ ਹੋ ਰਹੇ ਤੇ ਪਤੀ ਨਾਲ ਮੇਲ ਕਰਨ ਦਾ ਯਤਨ ਨਾ ਕਰੇ ॥ ਅਥਵਾ ਕਿਸੀ ਬਿਵਾਹ ਵਾਲੇ ਘਰ ਬਿਵਾਹ ਦਾ ਸਾਰਾ ਸਮਾਗਮ ਸੰਬੰਧੀਆਂ ਦਾ ਮੇਲ ਇਕਤ੍ਰ ਹੋਣਾ ਖਾਣਾ ਹਸਣਾ ਖੇਡਣਾ ਪ੍ਰਸੰਨ ਹੋਣਾ ਬਾਜਿਆਂ ਗਾਜਿਆਂ ਦੇ ਕੁਲਾਹਲ ਸਰਬ ਪ੍ਰਕਾਰ ਦੇ ਹੋਨ ਜਨੇਤ ਆਦਿਕਾਂ ਦੇ ਉਤਸਾਹ ਵਿਚ ਹੀ ਤੁਸਟੀ ਮੰਨ ਲੈਣੀ ਪਰ ਵਰ ਕੰਨਿਆ ਦਾ ਸੰਜੋਗ ਜੋ ਅਸਲ ਬਿਵਾਹ ਹੈ ਨਾ ਹੋਣਾ । ਸੋ ਏਹ ਮੂੰਹੋਂ ਹਰਿ ਹਰਿ ਕਹਿਣਾ ਅਥਵਾ ਸੁਣਨਾ ਹੈ ॥

ਸੋ ਜੀਕੁਰ ਏਹ ਚਾਰੇ ਦ੍ਰਿਸਟਾਂਤ ਹੈਨ ਈਕੁਰ ਹੀ

ਇਸ ਉਤਲੀ ਸਤਿਸੰਗਤ ਦਾ ਸਮਾਚਾਰ ਹੈ। ਕਥਾ ਕੀਰਤਨ ਪਾਠ ਚਰਚਾਂ ਗ੍ਰੰਥਾਂ ਦਾ ਬਿਚਾਰਨ ਆਦਿਕ ਜੋ ਕੁਛ ਕੀਤੀ ਜਾਂਦੀ ਹੈ ਇਸਦਾ ਨਾਮ ਭੀ ਸਤਿ ਸੰਗਤ ਹੈ ਏਹ ਭੀ ਬਹੁਤ ਕੁਛ ਲਾਭ ਦਾਇਕ ਹੈ ਪਰ ਇਸ ਸਤਿ ਸੰਗਤ ਦਾ ਫਲ ਰੂਪ ਜੋ ਪ੍ਰਯੋਜਨ ਹੈ ਜਿਸ ਨੂੰ ਅਉਖਧੀ ਦੇ ਅਥਵਾ ਬ੍ਰਿਛ ਦੇ ਫਲਦੇ ਅਥਵਾ ਇਸਤ੍ਰੀ ਨੂੰ ਪਤੀ ਦੇ ਮਿਲਾਪ ਦੇ ਅਥਵਾ ਵਰ ਕੰਨਿਯਾਂ ਦੇ ਸੰਜੋਗ ਦੇ ਤੁਲ ਸਮਝੀਏ ਸੋ ਅਸਲ ਤੱਤ ਰੂਪ ਸਤਿ ਸੰਗਤ ਹੈ। ਸੋ ਓਹ ਕੀ ਹੈ ਸਤਿਗੁਰਾਂ ਦੇ ਮੁਖਾਰ ਬਿੰਦ ਦੁਵਾਰਾ ਪ੍ਰਾਪਤ ਹੋਏ ਗੁਰਮੰਤ੍ਰ ਸਬਦ ਦਾ ਅਭਿਯਾਸ ਹੈ ਜੋ ਉਠਦਿਆਂ ਬੈਠਦਿਆਂ ਸੁਤਿਆਂ ਜਾਗਦਿਆਂ ਖਾਂਦਿਆਂ ਪਹਿਨਦਿਆਂ ਚਲਦਿਆਂ ਵਿਵਹਾਰ ਕਾਰ ਕਰਦਿਆਂ ਹਰ ਸਮੇ ਸ੍ਵਾਸਾਂ ਨਾਲ ਅਭਿਯਾਸ ਦੀ ਘੰਟੀ ਖੜਕਦੀ ਰਹੇ। ਏਹ ਕੋਸ਼ਸ਼ ਹੋਵੇ ਕਿ ਕੋਈ ਸ੍ਵਾਸ ਬਿਰਥਾ ਨ ਜਾਇ। ਜੀਕੁਰ ਬਚਨ ਹੈਨ॥

ਆਖਾਂ ਜੀਵਾਂ ਵਿਸਰੈ ਮਰਿ ਜਾਉ॥

ਹੋਰ–ਸਾਸ ਪਲਟੇ ਨਾਮ ਬਿਨ ਧ੍ਰਿਗ ਜੀਵਨ ਸੰਸਾਰ। ਏਹ ਹਿਰਦੇ ਵਸਾਣਾ ਹੈ॥

ਸੋ ਸਤਿਸੰਗਤ ਦਾ ਅਸਲ ਫਲ ਰੂਪ ਪ੍ਰਯੋਜਨ ਏਹ ਹੈ। ਜੀਕਰ ਬ੍ਰਿਛ ਦਾ ਨਾਮ ਭੀ ਓਹੀ ਹੋਂਦਾ ਹੈ ਤੇ ਫਲਦਾ ਭੀ ਓਹੀ ਜੈਸੇ ਅੰਬ ਦੇ ਬ੍ਰਿਛ ਨੂੰ ਭੀ ਅੰਬ ਕਹੀਦਾ ਹੈ ਪਰ ਅਸਲ ਅੰਬ ਨਾਮ ਫਲ ਦਾ ਹੈ ਜੋ ਉਸ ਬ੍ਰਿਛ ਨਾਲ ਪੈਦਾ

ਹੋਂਦੇ ਹੈਨ। ਈਕੁਰ ਹੀ ਕਥਾ ਕੀਰਤਨ ਆਦਿਕ ਦਾ ਨਾਮ ਸਤਿਸੰਗ ਹੈ ਪਰ ਅਸਲ ਸਤਿਸੰਗ ਸਤਿ ਸਬਦ ਦੇ ਨਾਲ ਮਨ ਦੀ ਬ੍ਰਿਤੀ ਸੁਰਤ ਦੇ ਮੇਲ ਕਰਨ ਦਾ ਨਾਮ ਸਤਿਸੰਗ ਹੈ। ਸੋ ਦੇਖਿਆ ਜਾਂਦਾ ਹੈ ਕਿ ਵਿਰਲਿਆਂ ਨੂੰ ਛਡਕੇ ਆਮ ਸਤਿਸੰਗੀਆਂ ਦੀ ਕਥਾ ਕੀਰਤਨ ਆਦਿਕ ਬ੍ਰਿਛ ਰੂਪ ਸਤਿ ਸੰਗ ਵਿਚ ਹੀ ਤੁਸਟੀ ਹੋ ਰਹੀ ਹੈ ਸਬਦ ਸੁਰਤ ਦੇ ਮੇਲ ਕਰਨ ਦਾ ਅਭਿਯਾਸ ਰੂਪੀ ਫਲ ਖਾਉਣ ਪਰ ਉਦਮ ਨਹੀਂ ਕਰਦੇ ॥

ਅਕਸਰ ਅਜ ਕਲ ਦੇ ਸਤਿਸੰਗੀਆਂ ਦਾ ਏਹ ਸਮਾਚਾਰ ਹੈ ਕਿ ਕਿਸੀ ਸੰਗਤ ਵਿਚ ਇਕ ਵੇਲੇ ਅਥਵਾ ਦੋ ਵੇਲੇ ਜਾਕੇ ਕਥਾ ਕੀਰਤਨ ਕਰਨ ਅਥਵਾ ਸੁਣਨ ਦੀ ਅਥਵਾ ਬਾਣੀ ਦਾ ਪਾਠ ਗ੍ਰੰਥਾਂ ਦੇ ਵਿਚਾਰਨ ਦੀ ਅਥਵਾ ਕਿਸੀ ਮਹਾਤਮਾਂ ਦੇ ਪਾਸ ਜਾਕੇ ਚਰਚਾ ਬਾਰਤਾ ਵਿਯਾਖਯਾਨ ਸੁਣਨ ਦੀ ਬਾਣ ਪਈ ਹੋਈ ਹੈ ਇਸ ਵਿਚ ਉਨਾਂ ਨੂੰ ਰਸ ਆਂਵਦਾ ਹੈ ਤਾਂ ਜਾਕੇ ਓਹ ਵੇਲੇ ਟਾਲ ਆਂਵਦੇ ਹੈਨ ਫਿਰ ਜਦ ਉਸ ਸੰਗਤ ਵਿਚੋਂ ਉਠਕੇ ਬਾਹਿਰ ਆਂਵਦੇ ਹੈਨ ਤਾਂ ਮੁੜ ਕੁਹਾੜੀ ਉਸੀ ਵੰਝੇ ਅਰਥਾਤ ਉਸੀ ਪ੍ਰਕਾਰ ਬਿਵਹਾਰਾਂ ਵਿਚ ਪਰਚ ਜਾਂਦੇ ਹੈਨ ਜੀਕੁਰ ਸਤਿਸੰਗਤ ਵਿਚ ਜਾਣ ਤੋਂ ਪਹਿਲਾਂ ਪਰਚੇ ਹੋਏ ਸੇ। ਚਾਹੀਦਾ ਏਹ ਸੀ ਕਿ ਜਿਸ ਨਾਮ ਜਪਣ ਦੀ ਮਹਿਮਾਂ ਸਤਿਸੰਗਤ ਵਿਚੋਂ ਸੁਣੀ ਹੈ ਉਸ ਵਿਚ ਮਨ ਨੂੰ ਪਰਚਾਉਂਦੇ ਪਰ ਐਸਾ ਨਹੀਂ ਹੋਂਦਾ ਸੋ ਭਾਤ

ਪਰਯ ਏਹ ਕਿ ਇਨਾਂ ਦੀਆਂ ਸਤਿਸੰਗਤਾਂ ਦੇ ਪਰਚੇ ਰੂਪੀ ਰੇੜਕੇ ਵਿਚ ਮਖਣ ਨਹੀਂ ਨਿਕਲਦਾ ਛਾਹ ਦੇ ਵਿਚ ਗਡ ਵਡ ਹੋ ਜਾਂਦਾ ਹੈ। ਬਹੁਤ ਦੌੜ ਅਜ ਕਲ ਦੇ ਸਤਿਸੰਗੀਆਂ ਦੀ ਇਥੋਂ ਤਕ ਹੋਂਦੀ ਹੈ ਕਿ ਕਚੇ ਗੁਰੂ ਉਨਾਂ ਨੂੰ ਸਿਧਾਂਤ ਦੇ ਇਸ ਉਪਦੇਸ਼ ਕਿ ਤੁਸੀਂ ਬ੍ਰਹਮ ਸੇ ਇਤਰ ਹੋਰ ਕੁਛ ਨਹੀਂ ਹੋ ਸਬ ਕੁਛ ਬ੍ਰਹਮ ਦਾ ਹੀ ਵਿਵਰਤ ਹੈ ਅਰ ਅਣ ਹੋਇਆ ਹੀ ਅਪਣਾ ਆਪ ਸਮਝਕੇ ਉਸਦੇ ਅਭਿਮਾਨ ਵਿਚ ਬਝਦੇ ਹੋ ਸੋ ਇਸ ਅਪਣੀ ਹੰਤਾ ਮਮਤਾ ਦਾ ਤਿਯਾਗ ਕਰੋ (ਜੋ ਸਤਿਨਾਮ ਦੇ ਅਭਿਯਾਸ ਕਰਕੇ ਇਸਦਾ ਤਿਯਾਗ ਹੋਂਦਾ ਹੈ) ਇਸ ਦੇ ਬਦਲੇ ਏਹ ਸੂਤ੍ਰ ਪਾ ਦੇਂਦੇ ਹੈਨ ਕਿ ਤੂੰ ਹੀ ਬ੍ਰਹਮ ਹੈਂ ਤੇਰੇ ਸੇ ਇਤਰ ਹੋਰ ਕੁਛ ਨਹੀਂ। ਸੋ ਇਸ ਉਪਦੇਸ ਨੂੰ ਸੁਨਕੇ ਉਨਾਂ ਦੀ ਹੋਰ ਰੇਵੜੀ ਚਾਕ ਹੋ ਜਾਂਦੀ ਹੈ ਪੰਜ ਕੋਸਾਂ ਵਿਚ ਫਸੇ ਲੋਕਾਂ ਨੂੰ ਅਪਣਾ ਆਪ ਗੁਵਾਉਣ ਦੇ ਬਦਲੇ ਅਪਣੇ ਆਪ ਨੂੰ ਬ੍ਰਹਮ ਸਮਝਣ ਦਾ ਰੋਗ ਲਗ ਕੇ ਅਜੇਹੀ ਤੂੰਦ ਫੂਲ ਜਾਂਦੀ ਹੈ ਕਿ ਅਪਣੇ ਸਮਾਨ ਕਿਸੀ ਨੂੰ ਸਮਝਦੇ ਹੀ ਨਹੀਂ। ਨਾਮ ਦਾ ਅਭਿਯਾਸ ਤਾਂ ਕਿਧਰੇ ਰਹਿਆ ਹੋਰ ਕੁਛ ਕਰਨਾ ਕਰਾਉਣਾ ਅਪਣੇ ਲਈ ਤਾਂ ਏਹ ਜਾਣਦੇ ਹੀ ਨਹੀਂ ਜੋ ਉਨਾਂ ਨੂੰ ਕੁਛ ਕਰਤਬ ਭੀ ਹੈ॥

## ਭੋਲਾ ਸਿੰਘ

ਆਪਨੇ ਕਹਿਆ ਕਿ ਸੰਗਤ ਤੋਂ ਬਾਹਿਰ ਨਿਕਲਕੇ

ਸਤਿਸੰਗੀਆਂ ਨੂੰ ਨਾਮ ਸਬਦ ਦਾ ਪਰਚਾ ਅਰਥਾਤ ਅਭਿ-ਯਾਸ ਕਰਨਾ ਚਾਹੀਏ ਸੋ ਬਾਹਿਰ ਆਕੇ ਉਨਾਂ ਨੇ ਵਿਵਹਾਰ ਭੀ ਤਾਂ ਕਰਨੇ ਹੋਏ । ਤੇ ਮਨ ਹੋਇਆ ਇਕ ਚਾਹੇ ਬਿਵਹਾਰ ਵਿਚ ਪਰਚੇ ਚਾਹੇ ਸਬਦ ਦਾ ਅਭਿਯਾਸ ਕਰੇ ਦੋ ਗਲਾਂ ਕੀਕੁਰ ਹੋਸਕਦੀਆਂ ਹੈਨ ॥

## ਬਿਬੇਕਾ ਸਿੰਘ

ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਗਟ ਹੈ ਕਿ ਇਕ ਮਨ ਬਹੁਤੇ ਕੰਮ ਕਰਦਾ ਹੈ ਜੀਕੁਰ ਬਾਲਕ ਗੁਡੀ ਉਡਾਉਂਦੇ ਹੈਨ ਤੇ ਸਭਨਾਂ ਨਾਲ ਬਿਲਾਸ ਬਚਨ ਭੀ ਕਰਦੇ ਹੈਨ ਪਰ ਧਿਆਨ ਉਨਾਂ ਦਾ ਡੋਰੀ ਵਿਚ ਰੈਂਹਦਾ ਹੈ। ਅਥਵਾ ਲੜਕੀ ਪਾਣੀ ਦਾ ਘੜਾ ਭਰਕੇ ਲਿਆਂਵਦੀ ਹੋਈ ਸਹੀਆਂ ਨਾਲ ਹਾਸ ਬਿਲਾਸ ਕਰਦੀ ਹੈ ਪਰ ਧਿਆਨ ਉਸਦਾ ਘੜੇ ਵਿਚ ਹੀ ਰਹਿੰਦਾ ਹੈ। ਅਥਵਾ ਗਊ ਬਾਹਿਰ ਜੰਗਲ ਵਿਚ ਚੁਗਣੇ ਜਾਂਦੀ ਹੈ ਤਾਂ ਧਿਆਨ ਉਸਦਾ ਬਛਰੇ ਵਿਚ ਰਹਿੰਦਾ ਹੈ। ਅਥਵਾ ਲੜਕੇ ਦੀ ਮਾਈ ਬਾਲਕ ਨੂੰ ਪੰਘੂੜੇ ਪਰ ਲਿਟਾਂਦੀ ਹੈ ਤੇ ਆਪ ਅੰਦਰ ਬਾਹਿਰ ਘਰ ਦੇ ਕੰਮਾਂ ਵਿਚ ਰੁਧੀ ਰਹਿੰਦੀ ਹੈ ਤਾਂ ਧਿਆਨ ਉਸਦਾ ਬਾਲਕ ਵਿਚ ਰਹਿੰਦਾ ਹੈ । ਇਸੀ ਪ੍ਰਕਾਰ ਵਿਖੇਈ ਲੋਕਾਂ ਨੂੰ ਜਿਸ ਜਿਸ ਵਿਖੇ ਦੀ ਲਗਨ ਲਗੀ ਹੋਂਦੀ ਹੈ ਸੋ ਬਿਵਹਾਰਾਂ ਵਿਚ ਪਰਚਿਆਂ ਭੀ ਮਨ ਉਸੀ ਪਦਾਰਥ ਵਿਚ ਲਗਾ ਰਹਿੰਦਾ ਹੈ ਕਿ ਜਿਸ ਪਦਾਰਥ

ਦੀ ਲਗਨ ਹੋਂਦੀ ਨੇ । ਸੋ ਇਸ ਪ੍ਰਕਾਰ ਸਬਦ ਦੇ ਅਭਿਆਸੀ ਅਭਿਆਸ ਵਿਚ ਭੀ ਮਨ ਲਗਾਈ ਰਖਦੇ ਹੈਨ ਤੇ ਬਿਵਹਾਰ ਭੀ ਭੀ ਸਿਧੀ ਕਰੀ ਜਾਂਦੇ ਹੈਨ । ਹੋਰ ਇਕ ਪ੍ਰਤੱਖ ਪ੍ਰਮਾਣ ਦੇਖਣ ਵਿਚ ਆਉਂਦਾ ਹੈ ਕਿ ਨਟਾਂ ਦੀ ਖੇਡ ਪੈਂਦੀ ਹੈ ਤਾਂ ਨੱਟ ਕੀ ਕਰਦਾ ਹੈ ਪੈਰਾਂ ਦੇ ਨਾਲ ਸਿੰਗ ਬੰਨ੍ਹਦਾ ਹੈ ਸਿਰ ਪਰ ਘੜੇ ਚੁਕਦਾ ਹੈ ਹਥ ਵਿਚ ਬਾਂਸ ਫੜਦਾ ਹੈ ਤੇ ਰੱਸੇ ਪਰ ਚੜ੍ਹ ਕੇ ਝੂਟਦਾ ਹੈ । ਦੇਖੋ ਉਸ ਦਾ ਮਨ ਕਿਤਨੀ ਵਲ ਹੋਂਦਾ ਹੈ । ੧ ਪੈਰਾਂ ਦੇ ਸਿੰਗਾਂ ਵਲ ੨ ਰੱਸੇ ਵਲ ੩ ਹਥ ਦੇ ਬਾਂਸ ਦੇ ਵਜਨ ਵਲ ੪ ਸਿਰ ਦੇ ਘੜਿਆਂ ਵਲ ੫ ਨਜਰ ਸਾਹਮਣੇ ਦੇ ਬਾਂਸਾਂ ਦੇ ਜੋੜ ਵਿਰ ਜਿਥੇ ਉਸਨੇ ਜਾਣਾ ਹੈ ੬ ਹੇਠ ਦੀ ਡੰਮ ੨ ਵਲ ਸੋ ਇਕ ਮਨ ਛੀ ਥਾਈਂ ਕੰਮ ਕਰ ਰਹਿਆ ਹੈ ਅਭਿਯਾਸੀ ਦਾ ਮਨ ਵਿਵਹਾਰ ਭੀ ਕਰਦਾ ਹੈ ਤੇ ਸਬਦ ਵਿਚ ਭੀ ਜੁੜਿਆ ਰਹਿੰਦਾ ਹੈ ਦੋਵੇਂ ਕੰਮ ਕਰਦਾ ਹੈ । ਇਸ ਲਈ ਮਨ ਦੀਆਂ ਬਹੁਤ ਬ੍ਰਿਤੀਆਂ ਹੋਂਦੀਆਂ ਹੈਨ ਸੋ ਬ੍ਰਿਤੀਆਂ ਆਪੋ ਆਪਣਾ ਕੰਮ ਕਰ ਰਹੀਆਂ ਹੈਨ ਸੋ ਇਸ ਫਲ ਰੂਪੀ ਸਬਦ ਸੁਰਤ ਦਾ ਮੇਲਾ ਕਰਨ ਵਾਲੇ ਸਤਿਸੰਗ ਦੇ ਰਸਕਾਂ ਨੂੰ ਏਹ ਭੇਦ ਅਨਭਵ ਹੈ ॥

ਅਸਲ ਫਲ ਰੂਪ ਸਤਿਸੰਗਤ ਦੇ ਰਸਕ ਇਸ ਪ੍ਰਕਾਰ ਕਰਦੇ ਹੈਨ ਜੀਕੁਰ ਕੋਈ ਤਪਤ ਦਾ ਤਪਿਆ ਹੋਇ ਬ੍ਰਿਛ ਦੀ ਛਾਇਆ ਕਰਕੇ ਸੀਤਲ ਭੀ ਹੋਵੇ ਤੇ ਫਲ ਤੋੜਕੇ ਖਾਂਦਾ ਜਾਏ । ਈਕੁਰ ਹੀ ਕਥਾ ਕੀਰਤਨ ਚਰਚਾ ਬਾਰਤਾ

ਆਦਿਕ ਭੀ ਕਰਦੇ ਸੁਣਦੇ ਹੈਨ ਪਰ ਇਸ ਪਰਚੇ ਵਿਚੋਂ ਅਪਣੇ ਫਲ ਰੂਪੀ ਅਭਿਯਾਸ ਨੂੰ ਪਕਾ ਕਰ ਲੈਂਦੇ ਹੈਨ। ਇਸ ਵਿਚੋਂ ਹਟਾਉਣ ਵਾਲੇ ਜੋ ਵਿਵਹਾਰਾਂ ਦੀ ਪਕੜ ਅਥਵਾ ਵਿਸ਼ੇ ਵਿਕਾਰਾਂ ਦੇ ਸੰਕਲਪ ਵਿਕਲਪ ਹੈਨ ਕਥਾ ਕੀਰਤਨ ਚਰਚਾ ਬਾਰਤਾ ਵਿਚੋਂ ਉਨਾਂ ਦੀ ਨਿਖੇਧੀ ਸੁਣਕੇ ਪ੍ਰੀਤਿਆਗ ਕਰਦੇ ਤੇ ਅਭਿਯਾਸ ਦੀ ਰੁਚੀ ਦੇ ਬਚਨ ਸੁਣਕੇ ਉਸ ਪਰ ਪੱਕੇ ਹੋ ਜਾਂਦੇ ਹੈਨ। ਜਦ ਸਤਿਸੰਗ ਦੀਆਂ ਮਜਲਸਾਂ ਵਿਚੋਂ ਬਾਹਿਰ ਨਿਕਲਕੇ ਬਿਵਹਾਰਾਂ ਵਿਚ ਪ੍ਰਵਿਰਤ ਹੋਂਦੇ ਹੈਨ ਤਾਂ ਸਬਦ ਗੁਰਮੰਤ੍ਰ ਨੂੰ ਛਿੱਕਾ ਬਣਾਉਂਦੇ ਹੈਨ। ਜੋ ਸ੍ਵਾਸਾਂ ਦੀਆਂ ਡੋਰੀਆਂ ਨਾਲ ਬੱਧਾ ਹੋਂਦਾ ਹੈ। ਮਨ ਦੀ ਬ੍ਰਿਤੀ ਜੋ ਸਬਦ ਨੂੰ ਵਿਸ਼ੇ ਕਰਨ ਵਾਲੀ ਹੈ ਉਸ ਸੁਰਤ ਨੂੰ ਉਸ ਸਬਦ ਰੂਪੀ ਛਿਕੇ ਪਰ ਧਰ ਦੇਂਦੇ ਹੈਨ। ਅਰ ਪੰਜ ਕਰਮ ਇੰਦ੍ਰੇ ਤੇ ਪੰਜ ਗਿਯਾਨ ਇੰਦ੍ਰਿਆਂ ਨੂੰ ਬਿਵਹਾਰਾਂ ਵਿਚ ਜੋੜ ਦੇਂਦੇ ਹੈਨ। ਤੇ ਮਨ ਦੀਆਂ ਹੋਰ ਬ੍ਰਿਤੀਆਂ ਨੂੰ ਸਹਾਇਕ ਬਨਾਉਂਦੇ ਹੈਨ ਪਰ ਜਦ ਬਿਵਹਾਰਾਂ ਦੇ ਵਿਚ ਕਿਸੀ ਐਸੇ ਕਾਰਜ ਨੂੰ ਸਿੱਧ ਕਰਨਾ ਹੋਂਦਾ ਹੈ ਕਿ ਉਸਦੇ ਵਿਚਾਰ ਲਈ ਮਨ ਦੀਆਂ ਸਾਰੀਆਂ ਬ੍ਰਿਤੀਆਂ ਨੂੰ ਇਕਤ੍ਰ ਕਰਨ ਦੀ ਲੋੜ ਹੈ ਤਾਂ ਉਸ ਥੋੜੇ ਕਾਲ ਲਈ ਉਸ ਸੁਰਤ ਅਰਥਾਤ ਮਨ ਦੀ ਬ੍ਰਿਤੀ ਨੂੰ ਭੀ ਸਬਦ ਰੂਪੀ ਛਿਕੇ ਤੋਂ ਉਤਾਰ ਕੇ ਉਸ ਕਾਰਜ ਵਿਚ ਜੋੜਕੇ ਝਟ ਪਟ ਫੈਸਲਾ ਕਰ ਲੈਂਦੇ ਹੈਨ ਤਾਂ ਉਸ ਸੁਰਤ

ਨੂੰ ਫਿਰ ਸਬਦ ਰੂਪੀ ਛਿਕੇ ਪਰ ਟੰਗ ਦੇਂਦੇ ਹੈਨ। ਉਨਮਾਨ ਕਰੋ ਕੋਈ ਹਟਵਾਣੀਆਂ ਹੈ ਤਾਂ ਜੇਕਰ ਉਸਦਾ ਅਭਿਯਾਸ ਪੱਕਾ ਹੋਇਆ ਹੈ ਤਾਂ ਵਿਚ ਭੀ ਅਭਿਯਾਸ ਕਰ ਰਹਿਆ ਹੈ ਨਹੀਂ ਤਾਂ ਸਤਿਸੰਗ ਦੀ ਮਜਲਸ ਵਿਚੋਂ ਉਠਦਿਆਂ ਹੀ ਉਸਨੇ ਸਬਦ ਸੁਰਤ ਦੇ ਮੇਲੇ ਦਾ ਅਭਿਯਾਸ ਅਰੰਭ ਕਰ ਦਿਤਾ ਹੈ ਤਾਂ ਰਸਤੇ ਵਿਚ ਕਰੀ ਜਾਂਦਾ ਹੈ ਹਟ ਖੋਹਲਦਾ ਦੁਕਾਨ ਸਜਾਂਦਾ ਹੈ ਤਾਂ ਭੀ ਅਭਿਯਾਸ ਕਰੀ ਜਾਂਦਾ ਹੈ। ਜਦ ਕੋਈ ਸੌਦੇ ਵਾਲਾ ਆਇਆ ਹੈ ਤਾਂ ਅਭਿਯਾਸ ਦੇ ਵਿਚ ਨਾ ਹੋ ਸਕੇ ਤਾਂ ਸੁਰਤ ਨੂੰ ਲਿਆਕੇ ਸੌਦੇ ਦਾ ਫੈਸਲਾ ਕਰਕੇ ਜਿ ਇਤਨਾਂ ਦੇਣਾ ਹੈ ਤਾਂ ਉਸਦੇ ਦੇਣ ਦਾ ਯਤਨ ਅਰੰਭ ਕਰਕੇ ਫਿਰ ਸੁਰਤ ਸਬਦ ਵਿਚ ਜੋੜ ਦੇਂਦਾ ਹੈ। ਅਰ ਸੌਦਾ ਦੇਈ ਜਾਂਦਾ ਹੈ । ਇਸੀ ਪ੍ਰਕਾਰ ਕੋਈ ਕਾਰਖਾਨੇਦਾਰ ਹੈ ਓਹ ਅਭਿਯਾਸ ਕਰਦਿਆਂ ਕੰਮ ਪਰ ਜਾਂਦਾ ਹੈ ਤਾਂ ਅਭਿਯਾਸ ਕਰੇ ਜਾਂਦਾ ਹੈ ਬਘੀ ਪਰ ਸਵਾਰ ਹੈ ਤਾਂ ਘੋੜੇ ਦੀ ਟਾਪ ਪਹੀਆਂ ਦੀ ਘਸਰ ਨਾਲ ਹੀ ਅਭਿਯਾਸ ਦੀ ਘਸਰ ਭੀ ਮਿਲਾਈ ਰਖਦਾ ਹੈ ਜੇ ਪੈਦਲ ਚਲਦਾ ਹੈ ਤਾਂ ਕਦਮ ਦੀ ਚਾਲ ਦੇ ਨਾਲ ਅਭਿਯਾਸ ਦੀ ਚਾਲ ਨੂੰ ਭੀ ਮਿਲਾਈ ਜਾਂਦਾ ਹੈ ਕਿਸੀ ਆਦਮੀ ਨੂੰ ਬੁਲਾਉਂਦਾ ਹੈ ਉਸਦੇ ਆਉਣ ਤਕ ਸਬਦ ਵਿਖੇ ਸੁਰਤ ਜੋੜੀ ਰਖਦਾ ਹੈ ਉਸਦੇ ਆਵਣ ਪਰ ਜੋ ਗਲ ਉਸ ਨਾਲ ਕਰਨੀ ਹੋਵੇ ਅਭਿਯਾਸ ਛਡਕੇ ਕਰ ਲੈਂਦਾ ਹੈ ਪਰ ਖਤਮ ਹੋਣੇ ਪਰ ਫਿਰ ਸੁਰਤ

ਨੂੰ ਸਬਦ ਦੇ ਛਿਕੇ ਪਰ ਧਰ ਦੇਂਦਾ ਹੈ । ਲਿਖਦਾ ਹੈ ਤਾਂ ਦਮਾਂ ਲੈਣ ਵੇਲੇ ਤੇ ਕਾਨੀ ਨੂੰ ਮਸ ਵਿਚ ਡੋਬਣ ਦੇ ਅਰਸੇ ਵਿਚ ਸੁਰਤ ਦੀ ਸਬਦ ਵਿਚ ਚੁੰਭੀ ਲਗਾ ਲੈਂਦਾ ਹੈ। ਅਭਿਯਾਸੀਆਂ ਨੇ ਇਸ ਗਲ ਦਾ ਤਜਰਬਾ ਕਰ ਲਇਆ ਹੈ ਕਿ ਵਿਵਹਾਰਾਂ ਦੇ ਪ੍ਰਚੇ ਪ੍ਰਚਣ ਵੇਲੇ ਦੇ ਅਰਸੇ ਵਿਚ ਬਹੁਤ ਥੋੜਾ ਅਰਸਾ ਐਸਾ ਨਿਕਲਦਾ ਹੈ ਜਿਸ ਵਿਚ ਮਨ ਦੀਆਂ ਸਾਰੀਆਂ ਬ੍ਰਿਤੀਆਂ ਦੇ ਇਕਤ੍ਰ ਕਰਨ ਦੀ ਲੋੜ ਪੈਂਦੀ ਹੈ ਜਿਸ ਕਰਕੇ ਸਬਦ ਸੁਰਤ ਦਾ ਵਿਛੋੜਾ ਹੋਣਾ ਜਰੂਰੀ ਹੈ । ਨਹੀਂ ਤਾਂ ਬਹੁਤ ਸਮਾਂ ਐਸਾ ਨਿਕਲਦਾ ਹੈ ਕਿ ਉਸ ਵਿਚ ਸਬਦ ਸੁਰਤ ਦਾ ਮੇਲਾ ਹੋਣਾ ਮੁਮਕਿਨ ( ਸੰਭਵ ) ਹੈ। ਤੇ ਕਾਰ ਵਿਵਹਾਰ ਦਾ ਚਰਖਾ ਇੰਦ੍ਰੇ ਤੇ ਮਨ ਦੀ ਸੂਖਮ ਬ੍ਰਿਤੀਆਂ ਦੁਵਾਰਾ ਚਲਿਆ ਜਾਂਦਾ ਹੈ। ਹਾਂ ਜੋ ਲੋਕ ਦਫਤ੍ਰਾਂ ਵਿਚ ਲਿਖਣ ਪੜਨ ਦਾ ਕੰਮ ਕਰਦੇ ਹੈਨ ਉਨਾਂ ਦੇ ਕੰਮ ਦੇ ਵੇਲੇ ਬਹੁਤ ਥੋੜਾ ਵਕਤ ਸੁਰਤ ਸਬਦ ਦੀ ਸੰਗਤ ਕਰਨ ਦਾ ਮਿਲਦਾ ਹੈ ਪਰ ਦਫਤ੍ਰ ਤੋਂ ਬਾਹਿਰ ਦਾ ਵਕਤ ਤਾਂ ਅਭਿਯਾਸ ਲਈ ਹੀ ਵੇਹਲਾ ਹੋਂਦਾ ਹੈ । ਜੋ ਲੋਕ ਅਭਿ-ਯਾਸੀ ਨਹੀਂ ਹੋਂਦੇ ਉਨਾਂ ਦਾ ਮਨ ਤਾਂ ਵੇਹਲੇ ਵੇਲੇ ਨਿਕੰਮੇ ਸੰਕਲਪਾਂ ਵਿਕਲਪਾਂ ਵਿਚ ਟਕਰਾਂ ਮਾਰਦਾ ਰਹਿੰਦਾ ਹੈ ਜਿਸ ਕਰਕੇ ਕਈ ਪ੍ਰਕਾਰ ਦੇ ਦੁਖ ਕਲੇਸ਼ ਚਿੰਤਾ ਆਦਿਕ ਪ੍ਰਾਪਤ ਹੋਂਦੇ ਰਹਿੰਦੇ ਹੈਨ। ਪਰ ਅਭਿਯਾਸੀ ਦਾ ਮਨ ਨਿਕੰਮੇ ਸੰਕਲਪਾਂ ਵਿਕਲਪਾਂ ਲਈ ਵੇਹਲਾ ਨਹੀਂ ਰੈਂਹਦਾ। ਜਿਸ

ਵੇਲੇ ਵਿਵਹਾਰਾਂ ਵਿਚੋਂ ਵੇਹਲਾ ਹੋਂਦਾ ਹੈ ਤਾਂ ਸਬਦ ਦੇ ਪੂਰੇ ਵਿਚ ਜੁੜ ਜਾਂਦਾ ਹੈ ਜਿਥੇ ਸਦਾ ਹੀ ਅਨੰਦ ਹੈ ॥

ਇਸਦੇ ਅਭਿਯਾਸ ਦੇ ਪੂਰੇ ਤੋਂ ਬਿਨਾ ਜੋ ਵਿਵੇਕ ਵੈਰਾਗ ਆਦਿਕ ਸਾਰੇ ਸਾਧਨਾਂ ਦੀ ਸੰਭਾਵਨਾਂ ਕਰਦਾ ਹੈ ਸੋ ਈਕੁਰ ਹੈ ਜੀਕੁਰ ਦਰਿਆਉ ਵਿਚ ਰੁੜ੍ਹਦਾ ਜਾਂਦਾ ਡਕਿਆਂ ਦਾ ਸਹਾਰਾ ਲਏ। ਪਰ ਸ਼ਬਦ ਦਾ ਅਭਿਯਾਸੀ ਸਬਦ ਦੇ ਬੇੜੇ ਪਰ ਸਵਾਰ ਹੋਕੇ ਸਭਨਾਂ ਸਾਧਨਾਂ ਤੋਂ ਉਤੀਰਣ ਹੋ ਜਾਂਦਾ ਹੈ। ਸਬਦ ਦੇ ਅਭਿਯਾਸ ਵਿਚੋਂ ਹੀ ਸਾਰੇ ਸਾਧਨ ਸਹਿਜੇ ਹੀ ਪ੍ਰਾਪਤ ਹੋ ਜਾਂਦੇ ਹੈਨ ਕੋਈ ਵਿਸੇਸ ਯਤਨ ਨਹੀਂ ਕਰਨਾ ਪੈਂਦਾ। ਅਰਥਾਤ ਜਗਯਾਸਾ ਕਾਲ ਤੋਂ ਹਸਤਾਮਲਕ ਵਤ ਬ੍ਰਹਮ ਗਿਆਨ ਹੋਨ ਤਕ ਤੇ ਪ੍ਰਮਾਤਮ ਗਿਯਾਨ ਦੇ ਦ੍ਰਿੜ੍ਹ ਰੈਹਣ ਲਈ ਇਕੋ ਸਬਦ ਦਾ ਅਭਿਯਾਸ ਹੀ ਯਤਨ ਹੈ ਸਬਦ ਦੇ ਵਿਚ ਸੁਰਤ ਨੂੰ ਜੋੜ ਕਰ ਸਬਦ ਦਾ ਭੇਦ ਜਾਣਨੇ ਕਰਕੇ ਹੀ ਪ੍ਰਮਾਨੰਦ ਦੀ ਪ੍ਰਾਪਤੀ ਹੋਂਦੀ ਹੈ। ਲੋੜ ਅਭਿਯਾਸ ਦੇ ਦ੍ਰਿਢ ਕਰਨ ਦੀ ਹੈ। ਉਪਰ ਜੋ ਕੁਛ ਲਿਖਿਆ ਹੈ ਨਏ ਰੰਗਰੂਟ ਲਈ ਅਉਖਿਆਰੀ ਮਲੂਮ ਹੋਂਦੀ ਹੈ ਪਰ ਜਿਉਂ ੨ ਅਭਿਯਾਸ ਦ੍ਰਿੜ੍ਹ ਹੋਂਦਾ ਜਾਂਦਾ ਹੈ ਤਿਉਂ ਤਿਉਂ ਅਪਣੇ ਆਪ ਹੀ ਘੜੀ ਦੀ ਨਿਆਈਂ ਅਭਿਯਾਸ ਸਹਿਜ ਸੁਭਾਉ ਹੀ ਚਲ ਪੈਂਦਾ ਹੈ ਬਲਕੇ ਅਭਿਯਾਸੀ ਅਭਿਯਾਸ ਨੂੰ ਰੋਕਣਾ ਚਾਹੇ ਤਾਂ ਭੀ ਨਹੀਂ ਰੁਕ ਸਕਦਾ। ਕਿਉਂਜਿ ਸ੍ਵਾਸ ਭੀ ਚਲਦੇ ਰੈਂਹਦੇ

ਹੈਨ ਤੇ ਸਬਦ ਹਰ ਵੇਲੇ ਅੰਗ ਸੰਗ ਹੈ ਕੇਵਲ ਸੁਰਤ ਅਰਥਾਤ ਯਾਦਦਾਸ਼ਤ ਦੀ ਲੋੜ ਹੈ ਜਦ ਤਕ ਯਾਦਗੀਰੀ ਹੈ ਤਦਤਕ ਅਭਿਯਾਸ ਰੋਕਿਆਂ ਭੀ ਨਹੀਂ ਰੁਕਦਾ॥

ਅਭਿਯਾਸੀ ਨੂੰ ਅਭਿਯਾਸ ਕਰਨ ਵਿਚ ਕੇਵਲ ਇਤਨਾ ਹੀ ਯਤਨ ਚਾਹੀਦਾ ਹੈ ਕਿ ਸਵਾਸਾਂ ਦੀ ਖਬਰ ਰਖੇ ਜਿ ਹੁਣ ਸ੍ਵਾਸ ਅੰਦਰ ਗਇਆ ਹੈ ਹੁਣ ਬਾਹਿਰ ਆਇਆ ਹੈ ਏਹੁ ਹੀ ਗੁਰਮੁਖ ਮਾਰਗ ਵਿਖੇ ਪ੍ਰਾਣਾਯਾਮ ਹੈ। ਬਸ ਇਸ ਖਬਰ ਦੇ ਰੈਹਣੇ ਪਰ ਅਭਿਯਾਸ ਸੁਤੇ ਅਰਥਾਤ ਅਪਣੇ ਆਪ ਬਨਿਆ ਰਹਿੰਦਾ ਹੈ। ਏਹ ਖਾਲਸੇ ਜੀ ਦੀ ਤੇ ਸਤਿ ਸੰਗੀਆਂ ਦੀ ਮੰਜਲ ਮਕਸੂਦ ਅਰਥਾਤ ਪਹੁਚਣ ਦਾ ਟਿਕਾਣਾ ਹੈ ਜੋ ਅਸਲੀ ਫਲ ਰੂਪ ਸਤਿਸੰਗਤ ਦੀ ਪ੍ਰਾਪਤੀਹੈ। ਕਥਾ ਕੀਰਤਨ ਚਰਚਾ ਬਾਣੀ ਦਾ ਪਾਠ ਬਿਚਾਰ ਰੂਪੀ ਜਿਤਨੇ ਪ੍ਰਚੇ ਹੈਨ ਸਬ ਇਸ ਫਲ ਰੂਪੀ ਪ੍ਰਚੇ ਦੇ ਕੇਵਲ ਸਹਾਇਕ ਹੈਨ ॥

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਵਿਚ ਨਾਇਕਾ ਅਰਥਾਤ ਇਸਤ੍ਰੀ ਦੇ ਪਤੀ ਨਾਲੋਂ ਵਿਜੋਗ ਦਾ ਦੁਖ ਤੇ ਪਤੀ ਦੇ ਮੇਲ ਦਾ ਸੁਖ ਬਰਨਨ ਹੈ ਸੋ ਉਸ ਵਿਚ ਪੁਰਖ ਪਤੀ ਰੂਪੀ ਸਬਦ। ਤੇ ਨਾਇਕਾ ਇਸਤ੍ਰੀ ਰੂਪੀ ਸੁਰਤ ਦਾ ਭਾਵ ਹੈ। ਜੀਕੁਰ ਪਤੀ ਨਾਲੋਂ ਇਸਤ੍ਰੀ ਬਿਛੜ ਕੇ ਬ੍ਰਿਹਾ ਕੁਲ ਹੋਈ ਦੁਖ ਨੂੰ ਪ੍ਰਾਪਤ ਹੋਂਦੀ ਹੈ ਈਕੁਰ ਹੀ ਸਬਦ ਨਾਲੋਂ ਬਿਛੜ ਕੇ ਸੁਰਤ ਵਿਯਾਕਲਤਾ ਨੂੰ ਪ੍ਰਾਪਤ ਹੋਵੇ ਅਤੇ

ਜੀਕੁਰ ਪਤੀ ਦੇ ਸੰਜੋਗ ਵਿਚ ਇਸਤ੍ਰੀ ਸੁਖ ਨੂੰ ਪ੍ਰਾਪਤ ਹੋਂਦੀ ਹੈ ਈਕੁਰ ਹੀ ਸੁਰਤ ਸਬਦ ਦੇ ਨਾਲ ਮੇਲਾ ਕਰਕੇ ਸੁਖ ਨੂੰ ਪ੍ਰਾਪਤ ਹੋਵੇ ਜੈਸੀ ਪ੍ਰੇਮਣ ਪਤਿਬ੍ਰਤਾ ਇਸਤ੍ਰੀ ਅਪਣੇ ਪਤੀ ਪ੍ਰੀਤਮ ਵਿਖੇ ਪ੍ਰੇਮ ਰਖਕੇ ਵਿਛੋੜਾ ਨਹੀਂ ਚਾਹੁੰਦੀ ਜੈਸੇ ਗ੍ਰੰਥ ਸਾਹਿਬ ਜੀ ਦਾ ਬਚਨ ਹੈ ॥

ਧਨੀ ਵਿਹੂਣਾ ਪਾਟ ਪਟੰਬਰ ਭਾਂਹੀ ਸੇਤੀ
ਜਾਲੇ । ਧੂੜੀ ਵਿਚ ਲੁਡੰਦੜੀ ਸੋਹਾਂ ਨਾਨਕ
ਤੈਸ਼ਹੁ ਨਾਲੇ ।

ਸੋ ਰੁਖਾ ਸੁਕਾ ਖਾ ਮੋਟਾ ਪੁਰਾਣਾ ਪਹਿਨਕੇ ਭੀ ਏਹੁ ਜਹਿਆ ਪ੍ਰੇਮ ਮਨ ਦੀ ਬ੍ਰਿਤੀ ਸੁਰਤ ਨੂੰ ਸਬਦ ਵਿਖੇ ਹੋਵੇ ਤਦ ਕਾਰਜ ਰਾਸ ਹੈ । ਸੋ ਏਹ ਅਵਸਥਾ ਤਦ ਪ੍ਰਾਪਤ ਹੋਂਦੀ ਹੈ ਜਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂਆਂ ਦਾ ਗੁਰੂ ਮੰਨ ਕੇ ਤੇ ਗੁਰੂ ਗ੍ਰੰਥ ਸਾਹਿਬ ਦਾ ਹੁਕਮ ਕਾਨੂੰਨੀ ਅਟਲ ਹੁਕਮ ਸਮਝ ਕੇ ਉਸ ਹੁਕਮ ਦੇ ਮਤਾਬਕ ਪੂਰੇ ਗੁਰੂ ਦੀ ਸਰਣ ਜਾ ਤਨ ਮਨ ਤੇ ਧਨ ਦੀ ਸੇਵਾ ਕਰਕੇ ਰਿਝਾਏ ਤੇ ਨਾਮ ਦਾਨ ਦੀ ਜਾਚਨਾ ਕਰੇ ਅਰ ਗੁਰੂ ਤੁਸ਼੍ਰ ਅਰਥਾਤ ਪ੍ਰਸੰਨ ਹੋਕੇ ਸਿਰ ਪਰ ਹਥ ਧਰਕੇ ਸਬਦ ਦੀ ਦੀਖਿਆ ਬਖਸ਼ਣ ਤੇ ਨਾਲ ਹੀ ਅਭਿਆਸ ਦੀ ਜੁਗਤੀ ਦਸਣ ਜਿਸ ਜੁਗਤੀ ਦੁਵਾਰਾ ਸੁਰਤ ਸਬਦ ਦਾ ਮੇਲਾ ਹੋਕੇ ਰੋਮ ਰੋਮ ਦੁਵਾਰਾ ਭਜਨ ਹੋਂਦਾ ਹੈ ਬਚਨ ਹੈ—

ਗੁਰੂ ਦੁਆਰੇ ਵਿਆਹ ਹੋਆ ਰਹਸ ਭਇਆ

ਜੀਵ ਮਾਂਜੀਆਂ ॥
ਸੋ ਭਾਵ ਏਹ ਕਿ ਗੁਰੂ ਪ੍ਰੋਹਤ ਹੋਕੇ ਸਬਦ ਸੁਰਤ ਦਾ ਸੰਜੋਗ ਮਿਲਾਂਦੇ ਹੈਨ। ਐਸਾ ਕਰਨ ਵਿਚ ਸਤਿ ਗੁਰ ਤਾਤ ਕਾਲ ਮਾਣਸ ਤੋਂ ਦੇਵਤੇ ਕਰ ਦੇਂਦੇ ਹੈਨ ਜੈਸੇ ਬਚਨ ਹੈ-

ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਬਾਰ।

ਤਥਾ ਭਾਈ ਗੁਰਦਾਸ ਜੀ ਦੇ ਬਚਨ ॥

ਕਬਿੱਤ ॥

ਗੁਰਮੁਖ ਸੁਖ ਫਲ ਚਾਖਤਭਈਉਲਟਤਨ, ਸਨਾਤਨ ਮਨ ਉਨਮਨ ਮਾਨੇ ਹੈ। ਦੁਰਮਤਿ ਉਲਟਿ ਭਈ ਹੈ ਗੁਰਮਤਿ ਰਿਦੈ, ਦੁਰਜਨ ਸੁਰਜਨ ਕਰ ਪਹਿਚਾਨੇ ਹੈ। ਸੰਸਾਰੀ ਸੈ ਉਲਟਿ ਪਲਟਿ ਨਿਰੰਕਾਰੀ ਭਏ, ਬਗਹੰਸ ਭਏ ਸਤਿਗੁਰ ਗਾਨੇ ਹੈ। ਕਾਰਨ ਅਧੀਨ ਦੀਨ ਕਾਰਨਕਰਨ ਭਏ,ਹਰਨ ਭਰਨ ਭੇਦ ਅਲਖ ਲਖਾਨੇ ਹੈ ॥੧੯੧॥ ਗੁਰਮੁਖ ਸੁਖ ਫਲ ਚਾਖਤ ਉਲਟੀ ਭਈ, ਜੋਨਿ ਕੈ ਅਜੋਨ ਭਏ ਕੁਲ ਅਕੁਲੀਨ ਹੈ। ਜੰਤਨ ਤੇ ਸੰਤ ਅਉ ਬਿਨਾਸੀ ਅਬਿਨਾਸੀ ਭਏ, ਅਧਮ ਅਸਾਧ ਭਏ ਸਾਖ ਪ੍ਰਬੀਨ ਹੈ। ਲਾਲਚੀ ਲਲੁਜਨ ਤੇ ਪਾਵਨ ਕੈ ਪੂਜ ਕੀਨੇ, ਅੰਜਨ ਜਗਤ ਮੈ ਨਿਰੰਜਨ ਕਰ

ਦੀਨੇ ਹੈ । ਕਾਟਿ ਮਾਇਆ ਫਾਸੀ ਗੁਰਗ੍ਰਿਹਿ
ਮੈ ਉਦਾਸੀ ਕੀਨੇ, ਅਨਭੈ ਅਭਿਆਸੀ
ਪ੍ਰਿਅ ਪ੍ਰੇਮ ਰਸ ਭੀਨੇ ਹੈ ॥

ਏਹ ਫਲ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਲੀਮ ਦਾ ਹੈ ਜੋ ਸਤਿ ਉਪਦੇਸ਼ਟਾ ਮਹਾਤਮਾ ਪੂਰਨ ਗੁਰੂ ਦ੍ਵਾਰਾ ਪ੍ਰਾਪਤ ਹੋਂਦਾ ਹੈ । ਬਿਨਾ ਦੇਹਧਾਰੀ ਗੁਰੂ ਦੇ ਮਾਣਕ ਨਹੀਂ ਘੁਕੇ ਹੀ ਹੈਨ ॥

## ਭੋਲਾ ਸਿੰਘ

ਜੋ ਕੋਈ ਸਿਖ ਉਪਦੇਸਟਾ ਮਹਾਤਮਾ ਪੂਰੇ ਸਤਿ ਗੁਰਾਂ ਦੀ ਸ੍ਰਨ ਜਾਕੇ ਸਬਦ ਪ੍ਰਾਪਤ ਕਰੇ ਸਬਨਾਂ ਨੂੰ ਏਹ ਦਸ਼ਾ ਪ੍ਰਾਪਤ ਹੋ ਜਾਂਦੀ ਹੈ ਯਾ ਕੀ ?

## ਬਿਬੇਕਾ ਸਿੰਘ

ਜਿਸ ਪ੍ਰਕਾਰ ਮਿਸਮ੍ਰੇਜ਼ਮ ਦਾ ਅਮਲ ਸਭਨਾਂ ਪਰ ਬਰਾਬਰ ਨਹੀਂ ਹੋਂਦਾ ਕਿਸੀ ਪਰ ਬਹੁਤਾ ਅਸਰ ਕਰਦਾ ਹੈ ਕਿਸੀ ਪਰ ਥੋੜਾ ਕਿਸੀ ਪਰ ਨਹੀਂ ਭੀ ਕਰਦਾ । ਸੋ ਇਸੀ ਪ੍ਰਕਾਰ ਗੁਰਮੰਤ੍ਰ ਸਬਦ ਭੀ ਸਿਰ ਪਰ ਹਥ ਰਖਕੇ ਗੁਰੂ ਬਖਸ਼ਦੇ ਹੈਨ ਏਹ ਭੀ ਮਿਸਮ੍ਰੇਜ਼ਮ ਦੀ ਨਿਆਈਂ ਅਮਲ ਹੈ ਸੋ ਕਿਸੀ ਪਰ ਬਹੁਤਾ ਅਸਰ ਕਰਦਾ ਹੈ ਸੋ ਉਤੇ ਕਹੀ ਅਵਸਥਾ ਉਸ ਨੂੰ ਪ੍ਰਾਪਤ ਹੋ ਜਾਂਦੀ ਹੈ । ਤੇ ਕਿਸੀ ਨੂੰ ਥੋੜਾ ਅਸਰ ਕਰਦਾ ਹੈ ਕਿਸੀ ਪਰ ਅਸਰ ਹੀ ਨਹੀਂ ਕਰਦਾ ।

ਤਾਤਪਰਯ ਏਹ ਕਿ ਜੈਸਾ ਜੈਸਾ ਸਿਖ ਦਾ ਅਧਿਕਾਰ ਹੋਂਦਾ ਹੈ ਐਸਾ ਹੀ ਅਸਰ ਸਿਖ ਪਰ ਇਸ ਅਮਲ ਦਾ ਪੈਂਦਾ ਹੈ। ਜੋ ਸਿਖ ਪੂਰੇ ਅਧਿਕਾਰੀ ਨਹੀਂ ਹੋਂਦੇ ਅਧੂਰੇ ਹੀ ਰਹਿੰਦੇ ਹੈਨ ਤੇ ਜਿਨਾਂ ਨੂੰ ਜਗਯਾਸਾ ਹੀ ਪ੍ਰਾਪਤ ਅਜੇ ਨਹੀਂ ਹੋਈ ਓਹ ਤਾਂ ਕੋਰੇ ਹੀ ਰਹਿੰਦੇ ਹੈਨ॥ ਜੈਸੇ ਬਚਨ ਹੈ॥

ਪੂਰਾ ਸਤਿਗੁਰ ਕਿਆ ਕਰੇ ਜਾਂ ਸਿੱਖਾਂ ਮੈਂ ਚੂਕ।
ਅੰਧੇ ਏਕ ਨ ਲਾਗਈ ਜਿਉ ਬਾਂਸ ਬਜਾਈਐ ਫੂਕ।

ਜਿਨਾਂ ਸਿਖਾਂ ਪਰ ਪੂਰਾ ਅਸਰ ਹੋ ਜਾਂਦਾ ਹੈ ਓਹ ਇਸੀ ਜਨਮ ਵਿਚ ਮੁਕਤ ਹੈਨ। ਜਿਨਾਂ ਪਰ ਘਟ ਅਸਰ ਹੋਇਆ ਹੈ ਉਨਾਂ ਨੂੰ ਜਾਣੋ ਕਿ ਹੋਰ ਜਨਮ ਪਾਉਣਾ ਹੈ। ਤੇ ਜੋ ਕੋਰੇ ਦੇ ਕੋਰੇ ਰਹੇ ਹੈਨ ਓਹ ਅਜੇ ਹੋਰ ਕਈ ਜਨਮ ਪਾਕੇ ਪਿਛੋਂ ਮੁਕਤ ਹੋਨਗੇ। ਪਰ ਜਦ ਕਦੀ ਜਿਸ ਜਨਮ ਵਿਚ ਮੁਕਤ ਹੋਨਗੇ ਇਸੀ ਰਸਤੇ ਹੋਨਗੇ। ਇਸਤੋਂ ਬਿਨਾਂ ਹੋਰ ਕੋਈ ਰਸਤਾ ਮੁਕਤੀ ਲਈ ਨਹੀਂ ਹੈ॥

ਇਸ ਲਈ ਵਡਿਆਂ ਭਾਗਾਂ ਕਰਕੇ ਮਨੁਖਾ ਜਨਮ ਪ੍ਰਾਪਤ ਹੋਂਦਾ ਹੈ ਤੇ ਉਸ ਤੋਂ ਵਡੇ ਭਾਗਾਂ ਕਰਕੇ ਗੁਰੂ ਨਾਨਕ ਜੀ ਦੇ ਝੰਡੇ ਹੇਠ ਆਕੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਅਰਥਾਤ ਗੁਰੂਆਂ ਸਿਰ ਗੁਰੂ ਜਾਣਨਾ ਹੋਂਦਾ ਹੈ ਤੇ ਇਨਾਂ ਵਿਚੋਂ ਭੀ ਉਤਮ ਭਾਗਾਂ ਵਾਲਿਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮ ਨੂੰ ਸਿਰ ਮਥੇ ਪਰ ਮੰਨਕੇ ਪੂਰੇ ਸਤਿ ਗੁਰੂ ਦੀ ਸਰਨ ਪ੍ਰਾਪਤ ਹੋਂਦੀ ਹੈ। ਇਨਾਂ ਵਿਚੋਂ ਹੋਰ ਉਤਮ

ਭਾਗਾਂ ਵਾਲਿਆਂ ਨੂੰ ਸਤਿਗੁਰੂ ਦੇ ਬਖਸ਼ੇ ਹੋਏ ਸਤਿ ਸਬਦ ਦੇ ਉਪਦੇਸ਼ ਦੀ ਪ੍ਰਾਪਤੀ ਹੋਕਰ ਭਰੋਸਾ ਹੋਂਦਾ ਹੈ ਤ ਓਹ ਸਬਦ ਸੁਰਤ ਦੇ ਮੇਲੇ ਦੇ ਪਰਚੇ ਵਿਚ ਪਰਚਕੇ ਪ੍ਰਮਾਤਮਾ ਨੂੰ ਸਾਖਿਯਾਤ ਦੇਖਦੇ ਅਰਥਾਤ ਨਾਮ ਰੂਪ ਜਗਤ ਦੇ ਸੀਸੇ ਦੀ ਟੁਕੜੀ ਵਿਚੋਂ ਸਤਿਚਿਤ ਅਨੰਦ ਰੂਪ ਝਾਈ ਨੂੰ ਦੇਖਦੇ ਹੈਨ। ਸੋ ਧੰਨਿ ਹੈਨ ਓਹ ਧੰਨਿ ਹੈਨ ਧੰਨਿ ਹੈਨ। ਧੰਨਿ ਵਾਹ ਗੁ ਹੈ ਧੰਨਿ ਗੁਰੂ ਨਾਨਕ ਮਹਾਰਾਜ ਆਦਿਕ ਦਸ ਪਾਤ-ਸ਼ਾਹੀ ਜੀ ਹੈਨ ਜਿਨਾਂ ਨੇ ਏਹ ਗਾਡੀ ਰਾਹ ਚਲਾਇਆ ਹੈ ਅਰ ਧੰਨ ਸਤਿ ਸਬਦ ਦੇ ਉਪਦੇਸਟਾ ਮਹਾਤਮਾ ਸਤਿਗੁਰੂ ਹੈਨ ਜੋ ਉਸ ਗਾਡੀ ਰਾਹ ਪਰ ਪਾਇ ਦੇਂਦੇ ਹੈਨ ਤਾਂ ਸਿੱਖ ਸਹਿਜੇ ਹੀ ਦਸ ਪਾਤਸ਼ਾਹੀ ਗੁਰੂ ਸਾਹਿਬ ਜੀ ਦੇ ਉਪਕਾਰਾਂ ਦੀ ਕਦਰ ਜਾਣਦਾ ਹੋਇਆ ਗੁਰ ਪੁਰੀ ਨੂੰ ਪਹੁਚ ਜਾਂਦਾ ਹੈ। ਸੋ ਗੁਰੂ ਗ੍ਰੰਥ ਸਾਹਿਬ ਜੀ ਦਾ ਏਹ ਸਿਧਾਂਤ ਹੈ ਕਿ ਪਿਛਲੇ ਅਨੇਕ ਜਨਮਾਂ ਦੇ ਪੁੰਨਿ ਤੇ ਸਾਧਨ ਕੀਤੇ ਹੋਏ ਇਕੱਤ੍ਰ ਹੋਨ ਤਾਂ ਵਾਹਗੁਰੂ ਅਕਾਲ ਪੁਰਖ ਜੀ ਦੀ ਪ੍ਰਸੰਨਤਾ ਹੋਂਦੀ ਹੈ। ਜਦ ਪ੍ਰਮੇਸ੍ਵਰ ਪ੍ਰਸੰਨ ਹੋਂਦਾ ਹੈ ਤਾਂ ਉਸ ਪ੍ਰਸੰਨਤਾ ਦਾ ਏਹ ਫਲ ਪ੍ਰਸਿਧ ਹੋਂਦਾ ਹੈ ਕਿ ਪੂਰੇ ਗੁਰਾਂ ਦਾ ਮੇਲ ਹੋਂਦਾ। ਤੇ ਗੁਰਾਂ ਦਾ ਮੇਲ ਹੋਂਦਾ ਹੈ ਤਾਂ ਇਸ ਮੇਲ ਦਾ ਫਲ ਏਹ ਪ੍ਰਗਟ ਹੋਂਦਾ ਹੈ ਕਿ ਨਾਮ ਗੁਰਮੰਤ੍ਰ ਸਬਦ ਦੀ ਪ੍ਰਾਪਤੀ ਹੋਂਦੀ ਹੈ ਸੋ ਇਸੀ ਸਬਦ ਦੇ ਅਭਿਆਸ ਵਿਚੋਂ ਧਰਮ ਅਰਥ ਕਾਮ ਮੋਖ ਚਾਰੇ ਪਦਾਰਥ ਪ੍ਰਾਪਤ ਹੋਂਦੇ ਹੈਨ। ਤੇ

ਖੋਟੇ ਭਾਗਾਂ ਵਾਲਿਆਂ ਪਰ ਪਰਮੇਸ਼ਰ ਜੀ ਦੀ ਕ੍ਰੋਪੀ ਹੋਂਦੀ ਹੈ ਤਾਂ ਓਹ ਇਸ ਅਸੂਲ ਤੋਂ ਇਨਕਾਰੀ ਹੋਕੇ ਰਸਾਤਲ ਪਉਂਦੇ ਅਰਥਾਤ ਜਹੰਨਮ ਵਾਸਲ ਹੋਂਦੇ ਹੈਨ॥

ਭਾਈ ਭੋਲਾ ਸਿੰਘ ਜੀ ਇਸੀ ਗੁਰੂ ਧਾਰਨ ਦੇ ਵਿਸੇ ਪਰ ਗੁਰੂ ਮਹਾਰਾਜ ਜੀ ਨੇ ਸਤ ਦਸਤਿਆਂ ਦੀ ਲਿਖਤ ਦੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹ ਕੇ ਇਸਦੇ ਲੜ ਪੰਥ ਨੂੰ ਲਾਇਆ ਹੈ ਸੋ ਗੁਰੂ ਗ੍ਰੰਥ ਸਾਹਿਬ ਜੀ ਤੋਂ ਵਧ ਕੇ ਹੋਰ ਕਿਸੀ ਨੇ ਕੀ ਕਥਨ ਕਰਨਾ ਹੈ । ਅਸਾਂ ਜੋ ਕੁਛ ਆਪ ਦੇ ਪੁਛਣੇ ਪਰ ਕਥਨ ਕੀਤਾ ਹੈ। ਜੋ ਇਸ ਪੁਸਤਕ ਦੇ ਇਸ ਛੇਵੇਂ ਕਾਂਡ ਵਿਚ ਨਿਰੂਪਣ ਹੈ ਸੋ ਏਹ ਸਬ ਗੁਰੂ ਗ੍ਰੰਥ ਸਾਹਿਬ ਜੀ ਦੇ ਆਸੇ ਦਾ ਨਿਰਨੈ ਕਰਕੇ ਸੁਣਾਇਆ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਵਿਚ ਇਕੋ ਗਲ * ਦੀ ਤਾਈਦ ਹੈ ਸੋ ਜਦ ਮਹਾਰਾਜ ਜੀ ਨੇ ਇਕ ਗਲ ਦੇ ਸਮਝਾਉਣ ਲਈ ਇਤਨੀ ਵਡੀ ਬੀੜ ਦੀ ਬਾਣੀ ਰਚੀ ਹੈ ਤਾਂ ਉਸ ਬਾਣੀ ਦੇ ਸਿਧਾਂਤ ਨੂੰ ਨਿਰਨੈ ਕਰਨ ਲਈ ਕਿਤਨਾਕੁ ਵਿਸਥਾਰ ਹੋ ਸਕਦਾ ਹੈ । ਸੋ ਇਸ ਨਿਰਨੈ ਕਰਨ ਦੇ ਵਿਸਥਾਰ ਦਾ ਪਾਰਾਵਾਰ ਨਹੀਂ ਹੋਸਕਦਾ । ਸੋ ਇਸ ਲਈ ਅਸੀਂ ਇਸ ਲੇਖ ਨੂੰ ਸਮਾਪਤ ਕਰਦੇ

---

*ਲੇਖੇ ਵਾਲੀ ਗਲ ਜੈਸੇ ਬਚਨ ਹੈ । ਨਾਨਕ ਲੇਖੈ ਇਕ ਗਲ ਹੋਰ ਹਉਮੈ ਝਖਣਾ ਝਾਖ॥

ਹਾਂ। ਸੋ ਸਮਾਪਤ ਕਰਨ ਤੋਂ ਪਹਿਲਾਂ ਸਿਧਾਂਤ ਦਾ ਇਕ ਟੋਟਕਾ ਆਪ ਨੂੰ ਦਸ ਦੇਂਦੇ ਹਾਂ ਇਤਨੇ ਵਿਚ ਹੀ ਆਪ ਸਮਝ ਲਵੋ। ਸ੍ਰੀ ਗੁਰ ਦਸਮ ਪਾਤਸ਼ਾਹ ਜੀ ਮਹਾਰਾਜ ਨੇ ਅਪਣੇ ਰਚੇ ਬਚਿਤ੍ਰ ਨਾਟਕ ਵਿਚ ਸ਼ੁਭ ਬੰਸ ਨਿਰੂਪਣ ਕਰਕੇ ਪੰਜਵੇਂ ਧਿਆਉ ਵਿਚ ਏਹ ਬਚਨ ਲਿਖੇ ਹੈਨ॥

ਦੋਹਰਾ

ਤਿਨ ਬੇਦੀਯਨ ਕੇ ਕੁਲ ਵਿਖੇ ਪ੍ਰਗਟੇ
ਨਾਨਕ ਰਾਇ। ਸਭ ਸਿਖਨ ਕੋ ਸੁਖ ਦਏ
ਜਹ ਤਹ ਭਏ ਸਹਾਇ॥

ਚੌਪਈ॥

ਤਿਨ ਇਹ ਕਲ ਮੋਂ ਧਰਮ ਚਲਾਯੋ। ਸਭ
ਸਾਧਨ ਕੋ ਰਾਹ ਬਤਾਯੋ। ਜੋ ਤਾਂਕੇ ਮਾਰਗ
ਮਹਿ ਆਏ। ਤੇ ਕਬਹੂੰ ਨਹੀਂ ਪਾਪ ਸੰਤਾਏ।
ਜੇ ਜੇ ਪੰਥ ਤਵਨਕੇ ਪਰੇ। ਪਾਪ ਤਾਪ ਤਿਨ
ਕੇ ਪ੍ਰਭੁ ਹਰੇ। ਦੂਖ ਭੂਖ ਕਬਹੂੰ ਨ ਸੰਤਾਏ
। ਜਾਲ ਕਾਲ ਕੇ ਬੀਚ ਨ ਆਏ।

ਸੋ ਇਸ ਮਹਾਰਾਜ ਜੀ ਦੇ ਲਿਖੇ ਪਰ ਏਹ ਬਿਚਾਰ ਲੈਣਾ ਚਾਹੀਏ ਕਿ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਨੇ ਕੇਹੜਾ ਰਸਤਾ ਅਰਥਾਤ ਮਾਰਗ ਜਾਰੀ ਕਰਕੇ ਵਿਖਾਇਆ ਹੈ ਜਿਸ ਪਰ ਚਲਨੇ ਕਰਕੇ ਪਾਪ ਤਾਪ ਦੁਖ ਭੁਖ ਤੇ ਬਾਰੰਬਾਰ ਜਨਮ ਕੇ ਮਰਣ ਰੂਪੀ ਕਾਲ ਦੇ ਜਾਲ ਵਿਚ ਨਹੀਂ

ਆਈਦਾ। ਸੋ ਓਹ ਰਾਹ ਅਰਥਾਤ ਮਾਰਗ ਏਹੁ ਹੈ ਕਿ ਪਹਿਲਾਂ ਗੁਰੂ ਅਕਾਲ ਪੁਰਖ ਜੀ ਪਾਸੋਂ ਗੁਰੂ ਬਾਬੇ ਜੀ ਨੇ ੧ ਓ ਸਤਿਨਾਮੁ ਰੂਪੀ ਗੁਰੂ ਦਾ ਪ੍ਰਸਾਦਿ ਅਰਥਾਤ ਬਖਸ਼ੀਸ਼ ਲੈਕੇ ਇਸ ਮੰਤ੍ਰ ਦੇ ਸਾਧਨ ਦੀ ਘਾਲ ਘਾਲੀ। ਜਿਸ ਪਰ ਭਾਈ ਗੁਰਦਾਸ ਜੀ ਦਾ ਏਹ ਬਚਨ ਹੈ॥

ਪਹਲਾਂ ਬਾਬੇ ਪਾਯਾ ਬਖਸ਼ ਦਰ ਪਿਛੋਂ ਦੇ
ਫਿਰ ਘਾਲ ਕਮਾਈ। ਰੇਤ ਅਕ ਅਹਾਰ
ਕਰ ਰੋੜਾਂ ਕੀ ਗੁਰ ਕਰੀ ਵਛਾਈ। ਭਾਰੀ
ਕਰੀ ਤਪਸਿਆ ਬਡੇ ਭਾਗ ਹਰਿ ਸਿਉਂ
ਬਣਿਆਈ। ਬਾਬਾ ਪੈਧਾ ਸਚ ਖੰਡ ਨਉ
ਨਿਧਿ ਨਾਮ ਗਰੀਬੀ ਪਾਈ॥

ਇਸ ਪ੍ਰਕਾਰ ਸਬਦ ਗੁਰ ਮੰਤ੍ਰ ਦੀ ਬਖਸ਼ੀਸ਼ ਪਾਕੇ ਤੇ ਫਿਰ ਉਸ ਨੂੰ ਕਮਾਇਕੇ ਗੁਰਮੁਖੀ ਮਾਰਗ ਤੋਰਿਆ ਕਿ ਇਸ ਸਾਧੇ ਹੋਏ ਮੰਤ੍ਰ ਦਾ ਸੀਨੇ ਬਸੀਨੇ ਪ੍ਰਸਾਦ ਗੁਰੂ ਮੁਖ ਦ੍ਵਾਰਾ ਪ੍ਰਾਪਤ ਕਰਕੇ ਉਸ ਜੁਗਤੀ ਨਾਲ ਇਸ ਸਾਧੇ ਹੋਏ ਮੰਤ੍ਰ ਦੀ ਸਾਧਨਾ ਕਰਨੀ ਜੋ ਜੁਗਤੀ ਰੋਮ ਰੋਮ ਦੁਵਾਰਾ ਭਜਨ ਕਰਨ ਦੀ ਗੁਰ ਨਾਨਕ ਜੀ ਮਹਾਰਾਜ ਨੇ ਜਾਰੀ ਕੀਤੀ ਅਰ ਮੰਤ੍ਰ ਦੇ ਨਾਲ ਹੀ ਸੀਨੇ ਬਸੀਨੇ ਪ੍ਰਾਪਤ ਹੋਂਦੀ ਚਲੀ ਆਉਂਦੀ ਹੈ। ਸੋ ਏਹ ਗੁਰਮੁਖੀ ਰਸਤਾ ਗੁਰੂ ਨਾਨਕ ਜੀ ਮਹਾਰਾਜ ਦਾ ਕਾਇਮ ਕੀਤਾ ਹੋਇਆ ਹੈ ਜਿਸਦੀ ਮਹਿਮਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਕੀਤੀ ਹੈ।

ਕੋਈ ਕਿਸੀ ਦੇਸ ਪ੍ਰਦੇਸ ਤੇ ਕਿਸੀ ਬਰਨ ਅਬਰਨ ਜਾਤ ਜਮਾਇਤ ਸੰਗਤ ਪੰਗਤ ਰੂਪ ਰੰਗ ਰੇਖ ਭੇਖ ਦਾ ਹੋਵੇ ਮਾਨੁਖ ਮਾਤ੍ਰ ਨੂੰ ਇਸ ਗਾਡੀ ਰਾਹ ਪਰ ਚਲਨ ਦਾ ਅਧਿਕਾਰ ਹੈ। ਗਾਡੀ ਰਾਹ ਨਾਉਂ ਹੈ ਪਾਤਸ਼ਾਹੀ ਸੜਕ ਦਾ ਸੋ ਜੀਕੁਰ ਪਾਤਸ਼ਾਹੀ ਸੜਕ ਪਰ ਚਲਣ ਦੀ ਕਿਸੀ ਨੂੰ ਰੋਕ ਨਹੀਂ ਬ੍ਰਾਹਮਣ ਤੋਂ ਲੈ ਚੰਡਾਲ ਤਕ ਰਾਉ ਰੰਕ ਅੰਨੇ ਕੋਹੜੇ ਸਭ ਦਾ ਅਧਿਕਾਰ ਹੋਂਦਾ ਹੈ ਇਸੀ ਪ੍ਰਕਾਰ ਸ੍ਰੀ ਗੁਰੂ ਨਾਨਕ ਜੀ ਦੇ ਇਸ ਗੁਰਮੁਖ ਮਾਰਗ ਪਰ ਚਲਨ ਦਾ ਸਭ ਕਿਸੀ ਨੂੰ ਅਧਿਕਾਰ ਹੈ। ਜੋ ਕੋਈ ਮਹਾਰਾਜ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਪ੍ਰਦਾਇ ਦੇ ਕਿਸੀ ਹੁੱਦੇ ਵਾਲੇ ਗੁਰੂ ਦੀ ਸਰਣ ਹੋਕੇ ਨਾਮ ਮੰਤ੍ਰ ਦਾ ਹੁੱਦਾ ਲੈਕੇ ਇਸ ਮੰਤ੍ਰ ਦੀ ਸਾਧਨਾ ਕਰਨਾ ਚਾਹੇ ਹੁੱਦੇ ਵਾਲੇ ਗੁਰੂ ਦਾ ਫਰਜ਼ ਹੈ ਕਿ ਬਿਨਾ ਜਾਤ ਕੁਜਾਤ ਦੇਸੀ ਪ੍ਰਦੇਸੀ ਪ੍ਰਖੇ ਦੇ ਪ੍ਰੇਮੀ ਦੇਖ ਕਰ ਨਾਮ ਮੰਤ੍ਰ ਦਾ ਪ੍ਰਸਾਦ ਅਰਥਾਤ ਬਖਸ਼ੀਸ਼ ਦਾ ਹੁੱਦਾ ਬਖਸ਼ ਕੇ ਰਸਤੇ ਪਾਇ ਦੇਵੇ। ਇਸ ਰਸਤੇ ਪਰ ਪਾਉਣ ਵਾਲੇ ਦਾ ਜੋ ਪੁੰਨਿ ਹੈ ਉਸਦਾ ਸ਼ੁਮਾਰ ਹੀ ਨਹੀਂ ਹੋ ਸਕਦਾ। ਸੋ ਤਾਤਪ੍ਰਜ ਏਹ ਕਿ ਸ੍ਵਾਰੀ ਤੋਂ ਬਿਨਾਂ ਜੋ ਪੈਦਲ ਜਾਣਾ ਚਾਹੇ ਬਿਨਾਂ ਕਿਸੀ ਰੋਕਟੋਕ ਦੇ ਨਿਸੰਗ ਜਾਇ ਸਹਜੇ ੨ ਜਾ ਪਹੁਚੇਗਾ। ਪਰ ਜਿਸਨੇ ਛੇਤੀ ਤੇ ਅਰਾਮ ਨਾਲ ਜਾਣਾ ਹੋਵੇ ਉਸ ਲਈ ਖੰਡੇ ਦੇ ਅੰਮ੍ਰਿਤ ਰੂਪੀ ਸ਼ਿਕਰਮ ਦੀ ਸ੍ਵਾਰੀ ਮਜੂਦ ਹੈ ਜਿਸਦੇ ਪਲੇ ਕਰਾਏ ਰੂਪੀ ਇਸਦੀ ਰਹਿਤ ਰਖਣ ਦੀ ਸਾਮ੍ਰਥ ਹੈ ਉਹ ਸ੍ਵਾਰ ਹੋਕਰ

ਛੇਤੀ ਤੇ ਅਰਾਮ ਨਾਲ ਮੰਜ਼ਲ ਮਕਸੂਦ ਅਰਥਾਤ ਅਕਾਲ ਪੁਰਖ ਜੀ ਦੇ ਚਰਣਾਂ ਵਿਚ ਪਹੁਚ ਕਰ ਮੋਖ ਦੇ ਸੁਖ ਨੂੰ ਪ੍ਰਾਪਤ ਹੋ ਜਾਂਦਾ ਹੈ । ਸੋ ਭਾਈ ਭੋਲਾ ਸਿੰਘ ਜੀ ਆਪ ਸਾਰਖਿਆਂ ਜਿਨਾਂ ਨੇ ਅੰਮ੍ਰਿਤ ਤਾਂ ਛਕ ਲਇਆ ਹੋਇਆ ਹੈ ਦਸਮ ਪਾਤਸ਼ਾਹ ਜੀ ਦੀ ਜਾਰੀ ਕੀਤੀ ਹੋਈ ਸ਼ਿਕਰਮ ਪਰ ਤਾਂ ਆਪ ਸਵਾਰ ਹੋਗਏ ਹੋ ਪਰ ਆਪਦੀ ਸ਼ਿਕਰਮ ਪਹਿਲੀ ਪਾਦਸ਼ਾਹੀ ਜੀ ਦੀ ਬਧੀ ਹੋਈ ਸੜਕ ਪਰ ਅਜੇ ਨਹੀਂ ਪਈ ਤੇ ਸੜਕ ਪਰ ਨਾ ਪੈਣੇ ਕਰਕੇ ਚਲ ਨਹੀਂ ਸਕਦੀ ਖੜੀ ਹੈ । ਸੋ ਜਿਸ ਮਹਾਤਮਾ ਪੁਰਸ ਅਰਥਾਤ ਗੁਰੂ ਦਾ ਕੰਮ ਸੜਕ ਪਰ ਪਾਉਣ ਦਾ ਹੈ ਉਸਦਾ ਸੇਵਨ ਕਰੋ ਜੋ ਆਪਦੀ ਗਡੀ ਸੜਕ ਪਰ ਪਾਇ ਦੇਵੇ ਤਾਂ ਆਪ ਛੇਤੀ ਤੇ ਅਰਾਮ ਨਾਲ ਪਹੁਚਣ ਦੀ ਥਾਂ ਪਹੁਚ ਜਾਓ । ਸੜਕ ਤੋਂ ਬਿਨਾਂ ਗਡੀ ਦੇ ਅੰਙਾਂ ਵਲ ਹੀ ਨਾ ਦੇਖਦੇ ਰਹੋ । ਦੇਖੋ ਆਰਬਲਾ ਰੂਪੀ ਦਿਨ ਥੋੜਾ ਰੈਹ ਗਇਆ ਹੈ ਮਰਣ ਰੂਪੀ ਰਾਤ ਸਿਰ ਪਰ ਆ ਰਹੀ ਹੈ ਯਥਾ ਬਚਨ ॥

ਦੂਰ ਗਵਨ ਸਿਰ ਊਪਰ ਮਰਨਾ ॥

## ਭੋਲਾ ਸਿੰਘ

ਗਦ ਗਦ ਹੋਕਰ—ਆਪਨੇ ਅਸਾਂ ਮੂਹੜਾਂ ਲੋਕਾਂ ਨੂੰ ਸਮਝਾਉਣ ਵਿਚ ਜੋ ਸਿਰਖਪਾਈ ਕੀਤੀ ਹੈ ਸੋ ਅਸਾਂ ਨੂੰ ਨਿਹਾਲ ਕਰ ਛਡਿਆ ਜੇ । ਪਹਿਲਾਂ ਤਾਂ ਅਸੀ ਇਸੀ ਗਲ

ਨੂੰ ਸਮਝ ਬੈਠੇ ਸੇ ਕਿ ਇਕ ਅੰਮ੍ਰਿਤ ਛਕ ਲਇਆ ਤੇ ਹਫਤੇ ਵਿਚ ਇਕ ਦਿਨ ਸਿੰਘ ਸਭਾ ਦੇ ਜਲਸੇ ਵਿਚੋਂ ਹੋਇ ਆਇਆ ਤਾਂ ਕਾਰਜ ਹੋ ਗਇਆ ਹੋਰ ਕੁਛ ਸਾਡੇ ਲਈ ਕਰਣਾ ਬਾਕੀ ਨਹੀਂ ਰਹਿਆ। ਸੋ ਏਹ ਅਸੀ ਈਸਾਈਆਂ ਦੀ ਨਕਲ ਕਰਦੇ ਸੇ ਜੋ ਕੈਂਹਦੇ ਹੈਨ ਕਿ ਬਪਤਿਸਮਾ ਲੈ ਲਇਆ ਤੇ ਆਇਤਵਾਰ ਦੇ ਆਇਤਵਾਰ ਇਕ ਘੰਟਾ ਗਿਰਜੇ ਵਿਚੋਂ ਹੋ ਆਏ ਇਤਨਾ ਹੀ ਕਰਤੱਬ ਹੈ ਹੋਰ ਕੋਈ ਕਰਤੱਬ ਨਹੀਂ। ਸੋ ਆਪ ਦੀ ਮੇਹਰ ਕਰਕੇ ਪਤਾ ਲਗ ਗਇਆ ਹੈ ਕਿ ਪ੍ਰਮੇਸ਼ਰ ਜੀ ਦੇ ਨਾਮ ਦਾ ਅਭਿਯਾਸ ਕਰਨਾ ਸਾਡਾ ਸਿਖਾਂ ਦਾ ਮੁਖਿ ਕਰਤੱਬ ਹੈ। ਹੋਰ ਅਗੇ ਅਸਾਂ ਸਮਝਿਆ ਹੋਇਆ ਸੀ ਕਿ ਕਿਸੀ ਦੇਹ ਧਾਰੀ ਗੁਰੂ ਦੀ ਲੋੜ ਨਹੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਗੁਰੂ ਮੰਨ ਛਡਿਆ ਮਥਾ ਟੇਕ ਦਿਤਾ ਤੇ ਪਾਠ ਕਰ ਲਇਆ। ਪਰ ਆਪਨੇ ਗੁਰੂ ਕੀ ਬਾਣੀ ਵਿਚੋਂ ਹੀ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਜੋ ਸਾਡੇ ਅਮਲ ਕਰਨ ਵਾਲਾ ਹੈ ਸਮਝਾ ਦਿਤਾ ਹੈ ਤੇ ਮੈਂ ਇਸ ਬਚਨ ਮੂਜਬ ॥

ਜਾਂਕਾ ਹਿਰਦਾ ਸ਼ੁਧ ਹੈ ਖੋਜ ਸਬਦ ਕੋ ਲੇਹ।

ਸੋ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਹੀ ਖੋਜ ਕੇ ਇਸ ਹੁਕਮ ਨੂੰ ਲਭਾ ਹੈ ਸੋ ਓਹ ਹੁਕਮ ਗੁਰੂਗ੍ਰੰਥ ਸਾਹਿਬ ਜੀ ਦਾ ਏਹੁ ਹੈ ਕਿ ਮਹਾਤਮਾ ਸਤਿ ਪੁਰਸ਼ ਉਪਦੇਸ਼ਟਾ ਅਰਥਾਤ ਦੇਹ ਧਾਰੀ ਗੁਰੂ ਦੀ ਸਰਣ ਜਾਕੇ ਨਾਮ ਸਬਦ

ਗੁਰਮੰਤ੍ਰ ਪ੍ਰਾਪਤ ਕਰ ਤੇ ਉਸ ਸਤਿ ਸਬਦ ਦਾ ਅਭਿਯਾਸ ਉਸ ਜੁਗਤੀ ਨਾਲ ਕਰ ਜਿਸ ਨਾਲ ਸਾਰਾ ਲੇਖਾ ਨਿਬੜਦਾ ਅਤੇ ਹਸਦਿਆਂ ਖੇਡਦਿਆਂ ਪਹਿਨੰਦਿਆਂ ਖਾਂਦਿਆਂ ਮੁਕਤ ਹੋਂਦੀ ਹੈ ॥

ਹੋਰ ਪਹਿਲਾਂ ਸਾਨੂੰ ਇਸ ਗਲ ਦਾ ਵਹਿਮ ਹੋ ਰਹਿਆ ਸੀ ਕਿ ਗੁਰੂ ਇਕੋ ਹੋਂਦਾ ਹੈ ਜਦ ਦਸ ਪਾਤਸ਼ਾਹੀ ਤੇ ਉਨਾਂ ਦਾ ਰੂਪ ਗੁਰੂ ਗ੍ਰੰਥ ਸਾਹਿਬ ਜੀ ਹੋਏ ਤਾਂ ਹੋਰ ਕਿਸੀ ਦੇਹ ਧਾਰੀ ਗੁਰੂ ਨੂੰ ਮੰਨਣਾ ਪਾਪ ਹੈ। ਅਸੀ ਸਮਝਦੇ ਸਾਂ ਕਿ ਜੇਕਰ ਕਿਸੀ ਦੇਹ ਧਾਰੀ ਨੂੰ ਗੁਰੂ ਮੰਨੀਏ ਤਾਂ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨਾ ਮੰਨਣਾ ਹੋਇਆ ਅਥਵਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਰਾਬਰੀ ਵਾਲਾ ਕਿਸੀ ਨੂੰ ਮੰਨ ਲਈਏ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਤੇ ਦਸਾਂ ਪਾਤਸ਼ਾਹੀਆਂ ਦੀ ਬੇਅਦਬੀ ਹੈ। ਸਾਨੂੰ ਤਾਂ ਇਨਾਂ ਹੀ ਵਹਿਮਾਂ ਵਲ ਖਿਆਲ ਰਹਿੰਦਾ ਸੀ ਬਾਣੀ ਦਾ ਤਾਤਪ੍ਰਜ ਇਨਾਂ ਖਿਆਲਾਂ ਕਰਕੇ ਸਮਝ ਹੀ ਨਹੀਂ ਸੀ ਆਉਂਦਾ ਸੋ ਹੁਣ ਆਪ ਦੀ ਕ੍ਰਿਪਾ ਕਰਕੇ ਏਹ ਸਮਝ ਆ ਗਈ ਹੈ ਕਿ ਗੁਰੂ ਇਕੋ ਨਹੀਂ ਹੋਂਦਾ ਬਹੁਤ ਪ੍ਰਕਾਰ ਦੇ ਗੁਰੂ ਹੈਨ ॥

( ੧ ) ਪ੍ਰਿਥਮੇ ਅਕਾਲ ਪੁਰਖ ਹੀ ਸਰਬ ਸਿਰੋਮਣੀ ਗੁਰੂ ਹੈ ਜੋ ਸਭਨਾਂ ਦਾ ਵਡਾ ਭੀ ਹੈ ਅਤੇ ਜਿਸਨੇ ੧ ਓ ਸਤਿਨਾਮ ਮੰਤ੍ਰ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਨੂੰ ਪ੍ਰਸਾਦ ਦਿਤਾ ॥

(੨) ਦੂਜੇ ਸ੍ਰੀ ਗੁਰੂ ਨਾਨਕ ਆਦਿਕ ਪਾਤਸ਼ਾਹ ਗੁਰੂ ਜੋ ਯੋਗਾਰੂਹੜੀ ਸਕਤੀ ਵਾਲੇ ਗੁਰੂ ਹੈਨ ਜਿਨਾਂ ਨੇ ਉਸ ਅਕਾਲ ਪੁਰਖ ਜੀ ਦੇ ਨਾਮ ਦੇ ਪ੍ਰਸਾਦਿ ਨੂੰ ਵੰਡਣ ਦਾ ਤੇ ਭੁੰਚਣ ਦੀ ਜੁਗਤੀ ਦਾ ਰਾਹ ਚਲਾਇਆ ॥

(੩) ਗੁਰੂ ਗ੍ਰੰਥ ਸਾਹਿਬ ਜੀ ਗੁਰੂ ਜੋ ਦਸਾਂ ਪਾਤ-ਸ਼ਾਹੀਆਂ ਦਾ ਜਾਰੀ ਕੀਤਾ ਹੋਇਆ ਕਾਨੂੰਨ ਹੈ ਜਿਸਦੀ ਤਾਬਿਆ ਸਾਰਾ ਪੰਥ ਹੈ ਅਰ ਇਸਦੇ ਹੁਕਮ ਦੀ ਤਾਮੀਲ ਕਰਨੀ ਸਭਨਾਂ ਨੂੰ ਜਰੂਰੀ ਹੈ ॥

(੪) ਬਾਣੀ ਗੁਰੂ ਹੈ ਅਰਥਾਤ ਜੋ ਬਾਣੀ ਗੁਰੂ ਗ੍ਰੰਥ ਸਾਹਿਬ ਦੀ ਹੈ ਸੋ ਹਾਕਮ ਦਾ ਹੁਕਮ ਹੈ ਤੇ ਹੁਕਮ ਕਰਕੇ ਹੀ ਹਾਕਮ ਹੋਂਦਾ ਹੈ ਇਸ ਕਰਕੇ ਹੁਕਮ ਹੀ ਹਾਕਮ ਰੂਪ ਹੈ ਸੋ ਗੁਰੂ ਕੀ ਬਾਣੀ ਗੁਰੂ ਰੂਪ ਹੈ। ਬਾਣੀ ਦਾ ਮੰਨਣਾ ਗੁਰੂ ਦਾ ਮੰਨਣਾ ਹੈ ॥

(੫) ਜੋ ਗੁਰਾਂ ਦਾ ਸਬਦ ਅਰਥਾਤ ਗੁਰ ਮੰਤ੍ਰ ਹੈ ਏਹ ਭੀ ਗੁਰੂ ਹੈ। ਜਿਸ ਜਿਸ ਰਿਦੇ ਵਿਚ ਇਸ ਸਬਦ ਨੇ ਪ੍ਰਵੇਸ ਕੀਤਾ ਓਹੀ ਗੁਰੂ ਰੂਪ ਹੋਇਆ ਸੋ ਅਸਲ ਗੁਰੂਪਦ ਦਾ ਜੋ ਪਦਾਰਥ ਹੈ ਸੋ ਸਬਦ ਹੈ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਅਰ ਸਾਰੀ ਬ੍ਰਹਮ ਵਿਦਿਆ ਦਾ ਏਹ ਗੁਰ ਹੈ। ਇਸ ਗੁਰ ਦਾ ਭੇਦ ਜਾਣਨੇ ਕਰਕੇ ਸਾਰੇ ਭੇਦ ਖੁਲ੍ਹਦੇ ਤੇ ਸਾਰੇ ਸਾਧਨਾਂ ਦਾ ਫਲ ਸਹਿਜੇ ਪ੍ਰਾਪਤ ਹੋ ਜਾਣਾ ਆਪਨੇ ਕਥਨ ਕੀਤਾ ਹੈ ॥

(੬) ਅਸ ਕ੍ਰਿਪਾਣ ਖੰਡੋ ਖੜਗ ਤੁਪਕ ਤਬਰ ਅਰ ਤੀਰ। ਸੈਫ ਸਰੋਹੀ ਸੈਹਥੀ ਇਹੈ ਹਮਾਰੇ ਪੀਰ॥

ਸੋ ਇਨਾਂ ਨੂੰ ਜਦ ਆਪ ਸਚੇ ਪਾਤਸ਼ਾਹ ਦਸਮ ਗੁਰੂ ਜੀ ਨੇ ਗੁਰੂ ਮੰਨਿਆ ਹੈ ਤਾਂ ਸਾਡਾ ਕੀ ਮਕਦੂਰ ਹੈ ਜਿ ਅਸੀ ਇਨਾਂ ਸ਼ਸਤ੍ਰਾਂ ਨੂੰ ਗੁਰੂ ਨਾ ਮੰਨੀਏ। ਤੇਜਦ ਖੰਡੇ ਦਾ ਅੰਮ੍ਰਿਤ ਸ਼ਸਤ੍ਰਾਂ ਨਾਲ ਹੀ ਸਜਾਇਆ ਤੇ ਕਮਰ ਕਸਾ ਕਰ ਕਰਾਕੇ ਛਕਾਇਆ ਜਾਂਦਾ ਹੈ ਤੇ ਸੂਰਬੀਰਤਾ ਦੇ ਧਰਮ ਦਾ ਸ਼ਸਤ੍ਰ ਇਸ਼ਟ ਹੈਨ ਤਾਂ ਏਹ ਸ਼ਸਤ੍ਰ ਭੀ ਖਰੇ ਖਾਸੇ ਗੁਰੂ ਹੈਨ ਅਦਬ ਜੋਗ ਹੈਨ॥

(੭) ਸਤਵਾਂ ਅਕਾਲ ਪੁਰਖ ਜੀਦੀ ਬਖਸ਼ੀ ਹੋਈ ਦਾਤ ਤੇ ਗੁਰੂ ਨਾਨਕ ਮਹਾਰਾਜ ਦੀ ਤੋਰੀ ਹੋਈ ਸਬਦ ਗੁਰ ਮੰਤ੍ਰ ਦੀ ਸੰਪ੍ਰਦਾਇ ਮੂਜਬ ਸਤਿ ਸਬਦ ਦਾ ਦਾਨ ਕਰਨ ਵਾਲੇ ਉਪਕਾਰੀ ਗੁਰੂ ਜੁਗਤੀ ਸਮੇਤ ਦਾਤ ਕਰਨ ਵਾਲਾ ਅਰਥਾਤ ਗੁਰੂ ਨਾਨਕ ਜੀ ਮਹਾਰਾਜ ਦੇ ਬਣਾਏ ਜਾਰੀ ਕੀਤੇ ਮਾਰਗ ਪਰ ਚਲਾ ਦੇਨ ਵਾਲਾ ਅਥਵਾ ਗੁਰੂ ਨਾਨਕ ਜੀ ਮਹਾਰਾਜ ਦੇ ਬਣਾਏ ਜਹਾਜ ਪਰ ਸਵਾਰ ਕਰਕੇ ਪਾਰ ਪਹੁਚਾਉਣ ਵਾਲਾ ਬੇੜੇ ਦਾ ਮਲਾਹ ਅਥਵਾ ਗੁਰੂ ਨਾਨਕ ਜੀ ਮਹਾਰਾਜ ਦੇ ਬਣਾਏ ਹੋਏ ਰੇਲ ਦੇ ਅੰਜਨ ਦਾ ਡਰਾਈ-ਵਰ ਹੈ ਜਿਸਦੀ ਲੋੜ ਤੇ ਮਹਿਮਾ ਅਰ ਸੇਵਾ ਦਾ ਮਹਾਤਮ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਰਿਆ ਪਇਆ ਅਰ ਇਸਦੀ ਸਰਣ ਹੋਕੇ ਸਤਿ ਸਬਦ ਦੇ ਪ੍ਰਾਪਤ ਕਰਨ ਦਾ ਨਾਤਕ ਹੁਕਮ

ਹੈ। ਐਸੇ ਹੀ ਗੁਰੂ ਦੀ ਵੇਦ ਸ਼ਾਸਤ੍ਰ ਸਿੰਮ੍ਰਤੀਆਂ ਪੁਰਾਣ ਆਦਿਕ ਮਤ ਮਤਾਂਤ੍ਰਾਂ ਦੇ ਪੁਸਤਕ ਮਹਿਮਾ ਗਾ ਰਹੇ ਹੈਨ। ਤੇ ਇਸੀ ਗੁਰੂ ਦੇ ਹੋਣੇ ਕਰ ੧ + ੨ + ੩ + ੪ + ੫ ਨੰਬ੍ਰ ਦੇ ਗੁਰੂ ਸਿਧ ਹੋਂਦੇ ਹੈਨ। ਜੇ ਏਹ ਗੁਰੂ ਨਹੀਂ ਤਾਂ ਉਨਾਂ ਦਾ ਮੰਨਣਾ ਭੀ ਝੂਠਾ ਹੈ॥

( ੮ ) ਅੰਮ੍ਰਿਤ ਦਾਤਾ ਭੀ ਗੁਰੂ ਹੈ ਜਿਸਨੇ ਦਸਮ ਪਾਤਸ਼ਾਹੀ ਜੀ ਦੀ ਕਾਇਮ ਮੁਕਾਮੀ ਕਰਕੇ ਅੰਮ੍ਰਿਤ ਦਾ ਸੰਸਕਾਰ ਕਰਕੇ ਸੋਢਬੰਸ ਵਿਚ ਦਾਖਲ ਕੀਤਾ ਹੈ। ਜੈਸੇ ਪਿਤਾ ਪੁਤ੍ਰ ਨੂੰ ਉਤਪੰਨ ਕਰਕੇ ਅਪਣੇ ਬਜੁਰਗਾਂ ਦੀ ਕੁਲ ਵਿਚ ਦਾਖਲ ਕਰਕੇ ਬਜੁਰਗਾਂ ਦੀ ਕੁਲ ਨੂੰ ਵਧਾਉਂਦਾ ਹੈ ਐਸੇ ਹੀ ਅੰਮ੍ਰਿਤ ਛਕਾਉਣ ਵਾਲਾ ਸਿੰਘ ਸਜਾਇ ਕੇ ਸੋਢ ਬੰਸ ਵਿਚ ਦਾਖਲ ਕਰਦਾ ਤੇ ਸੋਢਬੰਸ ਦੀ ਕੁਲ ਨੂੰ ਵਧਾ-ਉਣ ਦੇ ਉਪਕਾਰ ਕਰਨ ਵਾਲਾ ਹੈ॥

( ੯ ) ਨਾਵਾਂ ਵਿਦਿਯਾ ਦਾਤਾ ਭੀ ਗੁਰੂ ਹੈ। ਯਾਮਨੀ ਦੇਸ ਭਾਸ਼ਾ ਵਿਚ ਉਸਤਾਦ ਤੇ ਅਪਣੀ ਹਿੰਦ ਦੀ ਦੇਸ ਭਾਸ਼ਾ ਵਿਚ ਗੁਰੂ ਕਹਿਆ ਜਾਂਦਾ ਹੈ। ਪ੍ਰਮਾਰਥ ਸਬੰਧੀ ਵਿਦਿਆ ਦੇਨ ਵਾਲਾ ਪ੍ਰਮਾਰਥੀ ਵਿਦਿਆ ਗੁਰੂ ਤੇ ਬਿਵਹਾਰ ਦੀ ਵਿਦਿਆ ਦੇਨ ਵਾਲਾ ਬਿਵਹਾਰਕ ਵਿਦਿਆ ਗੁਰੂ ਹੋਂਦਾ ਹੈ। ਸੋ ਇਸ ਪ੍ਰਕਾਰ ਦਾ ਇਕ ਗੁਰੂ ਨਹੀਂ ਹੋਂਦਾ। ਜਿਸ ਕਿਸੀ ਪਾਸੋਂ ਜਗਿਆਸਾ ਕਰਕੇ ਅਰਥਾਤ ਤਾਲਬ ਹੋਕਰ ਇਕ ਅਖਰ ਭੀ ਸਿਖਿਆ ਜਾਇ ਓਹ ਭੀ ਗੁਰੂ ਹੈ॥

(੧੦) ਜੋ ਕੋਈ ਕਿਸੀ ਪ੍ਰਕਾਰ ਦੀ ਕਾਰੀਗਰੀ ਅਥਵਾ ਕਸਬ ਸਿਖਾਏ ਓਹ ਕਸਬ ਗੁਰੂ ਅਰਥਾਤ ਗੁਣ ਦਾਤਾ ਗੁਰੂ ਹੋਂਦਾ ਹੈ ॥

(੧੧) ਸਾਕ ਰਿਸ਼ਤੇ ਰੁਤਬੇ ਧੰਨ ਸੰਪਦਾ ਉਮਰ ਅਥਵਾ ਕਿਸੀ ਗੁਣ ਵਿਦਿਆ ਵਿਚ ਵਡਾ ਹੋਵੇ ਓਹ ਭੀ ਗੁਰੂ ਹੈ ਕਿਉਂਜਿ ਗੁਰੂ ਨਾਮ ਵਡੇ ਦਾ ਹੈ ਏਹ ਸਾਰੇ ਵਡੇ ਗੁਰ ਜਨ ਕਹੇ ਜਾਂਦੇ ਹੈਨ ॥

ਸੋ ਹੁਣ ਆਪਦੀ ਕ੍ਰਿਪਾ ਕਰਕੇ ਜਾਣ ਲਇਆ ਹੈ ਕਿ ਏਹ ਸਬ ਪ੍ਰਕਾਰ ਦੇ ਗੁਰੂ ਆਪੋ ਅਪਣੀ ਥਾਂ ਪ੍ਰਥਾਂ ਦੇ ਮੰਨਨ ਵਾਲੇ ਗੁਰੂ ਹੈਨ। ਇਕ ਦੇ ਮੰਨਿਆਂ ਹੋਇਆਂ ਦੂਜੇ ਦੀ ਹਾਨੀ ਨਹੀਂ ਹੋਂਦੀ ਬਲਕੇ ਅਧਿਕ ਸੋਭਾ ਤੇ ਵਡਿਆਈ ਹੋਂਦੀ ਹੈ। ਤੇ ੭ ਨੰਬ੍ਰ ਦੇ ਗੁਰੂ ਨੂੰ ਗੁਰੂ ਮੰਨਕੇ ਕਾਰਜ ਰਾਸ ਕਰਨ ਵਿਚ ਤਾਂ ਹੋਰ ਸਭਨਾਂ ਪ੍ਰਕਾਰਾਂ ਦੇ ਗੁਰੂਆਂ ਦਾ ਅਧਿਕ ਤੋਂ ਅਧਿਕ ਮਾਨ ਹੋਂਦਾ ਅਰ ੧ ਤੋਂ ੫ ਨੰਬ੍ਰ ਤਕ ਗੁਰੂਆਂ ਨਾਲ ਸੰਬੰਧ ਗਠਣ ਹੋਂਦਾ ਹੈ। ਇਕ ਕੁਲ ਗੁਰੂ ਦੀ ਬਾਬਤ ਪੁਛਣਾ ਹੈ ਸੋ ਫਿਰ ਕਿਸੀ ਵੇਲੇ ਪੁਛਾਂਗਾ ॥

ਹੋਰ ਪਹਿਲਾਂ ਸਾਨੂੰ ਏਹ ਭੀ ਸ਼ਕ ਰੈਂਹਦਾ ਸੀ ਕਿ ਪ੍ਰਮੇਸ਼ਰ ਜੀ ਦੇ ਬਹੁਤ ਨਾਮ ਹੈਨ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੀ ਬਹੁਤ ਨਾਮ ਲਿਖੇ ਹੈਨ ਸੋ ਕੇਹੜੇ ਨਾਮ ਨੂੰ ਜਪੀਏ। ਸੋ ਹੁਣ ਆਪਨੇ ਪਤਾ ਲਾ ਦਿਤਾ ਹੈ ਕਿ ਓਹੀ ਨਾਮ ਜਪਣ ਵਾਲਾ ਹੈ ਜੋ ਸਤਿ ਗੁਰੂ ਦੇ ਮੁਖਾਰਬਿੰਦ ਦਵਾਰਾ ਜਿਸ

ਸਬਦ ( ਵਰਡ: ਲਫ਼ਜ਼ ) ਦੀ ਦੀਖਿਯਾ ਪ੍ਰਾਪਤ ਹੋਂਦੀ ਹੈ ਤੇ ਉਸ ਜੁਗਤੀ ਨਾਲ ਜਪੀਦਾ ਹੈ ਜੋ ਗੁਰੂ ਦਸਦੇ ਹੈਨ ॥

ਇਕ ਏਹ ਭੀ ਸਾਡੇ ਲੋਕਾਂ ਨੂੰ ਵੈਹਮ ਸੀ ਕਿ ਅਸੀ ਲੋਕ ਸਮਝਦੇ ਸਾਂ ਕਿ ਜੋ ਲੋਕ ਦੇਹ ਧਾਰੀ ਗੁਰੂ ਦੀ ਲੋੜ ਦਸਦੇ ਹੈਨ ਸੋ ਗੁਰੂ ਗ੍ਰੰਥ ਸਾਹਿਬ ਜੋ ਗਿਆਹਰਵੀਂ ਪਾਤਸ਼ਾਹੀ ਹੈ ਇਸ ਤੋਂ ਅਗੇ ਲੰਘਕੇ ਬਾਹਰਵੀਂ ਤੇਹਰਵੀਂ ਆਦਿਕ ਪਾਤਸ਼ਾਹੀਆਂ ਦਾ ਸਿਲਸਿਲਾ ਟੋਰਦੇ ਹੈਨ ਜੋ ਗੁਰੂ ਗ੍ਰੰਥ ਸਾਹਿਬ ਪਰ ਹੀ ਖਤਮ ਹੋ ਗਇਆ ਹੋਇਆ ਹੈ। ਅਰ ਕਿਸੀ ਇਕ ਨੂੰ ਹੀ ਸਾਰੇ ਪੰਥ ਦਾ ਗੁਰੂ ਕਾਇਮ ਕਰਨਾ ਚਾਹੁੰਦੇ ਹੈਨ। ਪਰ ਆਪਨੇ ਸਾਡਾ ਏਹ ਭ੍ਰਮ ਦੂਰ ਕਰ ਦਿਤਾ ਹੈ। ਅਰ ਅਸਾਂ ਜਾਣ ਲਇਆ ਹੈ ਕਿ ਇਕ ਕਿਸੀ ਦਾ ਠੇਕਾ ਨਹੀਂ ਹੈ ਸਾਰੇ ਪੰਥ ਵਿਚੋਂ ਜਿਸ ਕਿਸੀ ਪਰ ਕਿਸੀ ਦੀ ਸਰਧਾ ਭਾਉਣੀ ਹੋਵੇ ਉਸੀ ਨੂੰ ਲਖਣ ਦੇਖ ਕੇ ਗੁਰੂ ਧਾਰਨ ਕਰ ਲੈਣਾ ਜੋਗ ਹੈ। ਅਰਥਾਤ ਲਖਣਾਂ ਅਤੇ ਵਿਸ਼ੇਸ਼ਣਾਂ ਕਰਕੇ ਆਪੋ ਅਪਣੀ ਮਰਜੀ ਮੁਵਾਫਿਕ ਖਾਲਸੇ ਜੀ ਵਿਚੋਂ ਹੀ ਚੋਣ ਕਰ ਲੈਣੀ ਹੋਂਦੀ ਹੈ ॥

ਹੋਰ ਏਹ ਭੀ ਇਕ ਵਹਿਮ ਸਾਨੂੰ ਹੋ ਗਇਆ ਹੋਇਆ ਸੀ ਕਿ ਜੋ ਲੋਕ ਪ੍ਰਸਿਧ ਗੁਰੂ ਦਿਸਦੇ ਹੈਨ ਏਹ ਦਸਾਂ ਪਾਤ-ਸ਼ਾਹੀਆਂ ਦੀ ਸਮਤਾ ਕਰਦੇ ਹੈਨ ਪਰ ਹੁਣ ਪਤਾ ਲਗ ਗਇਆ ਕਿ ਸਮਤਾ ਨਹੀਂ ਕਰਦੇ ਬਲਕੇ ਪਾਤਸ਼ਾਹੀ ਗੁਰਾਂ ਦੀ ਮਹਿਮਾ ਕਰਾਉਣ ਵਾਲੇ ਹੈਨ । ਅਰ ਇਨਾਂ ਦੀਆਂ

ਗੁਰਿਆਈਆਂ ਦਸਾਂ ਪਾਤਸ਼ਾਹੀਆਂ ਦੀ ਮਿਥਨ ਨੂੰ ਤੁੱਕੀ ਦੇਕੇ ਸਰਸਬਜ਼ ਕਰਨ ਵਾਲੇ ਅਰ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮ ਅਨੁਸਾਰ ਏਹ ਗੁਰੂ ਪ੍ਰਸਿੱਧ ਹੋਏ ਹੋਏ ਹੈਨ । ਤੇ ਜੀਕੁਰ ਇੰਜਨ ਦੇ ਚਲਾਉਣੇ ਵਾਲਾ ਡਰਾਈਵਰ ਤੇ ਜਹਾਜ ਚਲਾਣੇ ਵਾਲਾ ਮਲਾਹ ਅਥਵਾ ਰਾਹ ਪਾਉਣ ਵਾਲਾ ਆਗੂ ਅੰਜਨ ਤੇ ਜਹਾਜ ਅਥਵਾ ਸੜਕ ਬਣਾਉਣੇ ਵਾਲੇ ਦੀ ਮਹਿਮਾ ਪ੍ਰਗਟ ਕਰਨ ਹਾਰੇ ਹੈਨ ਈਕੁਰ ਹੀ ਏਹ ਗੁਰੂ ਗੁਰੂ ਨਾਨਕ ਆਦਿਕ ਪਾਤਸ਼ਾਹੀਆਂ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ ਕਰਾਉਨ ਵਾਲੇ ਹੈਨ । ਜੀਕੁਰ ਇਕ ਅੰਨ ਦੇਣ ਵਾਲਾ ਹੋਂਦਾ ਹੈ ਅਰ ਇਕ ਉਸ ਅੰਨ ਦਾ ਭੋਜਨ ਤਿਆਰ ਕਰਕੇ ਛਕਾਉਣ ਵਾਲਾ ਹੋਂਦਾ ਹੈ । ਅਥਵਾ ਇਕ ਓਹ ਹਕੀਮ ਹੋ ਗੁਜਰੇ ਹੈਨ ਜੋ ਰੋਗਾਂ ਦੀ ਪਛਾਣ ਦੇ ਲਖਣ ਅਰ ਉਨਾਂ ਰੋਗਾਂਦੇ ਦੂਰ ਕਰਨ ਲਈ ਔਖਧੀਆਂ ਦੇ ਨੁਸਖਿਆਂ ਦੀਆਂ ਕਿਤਾਬਾਂ ਲਿਖ ਗਏ ਹੈਨ ਤੇ ਇਕ ਓਹ ਹੈਨ ਜੋ ਉਨਾਂ ਹੀ ਦੇ ਦਸੇ ਲਖਣਾਂ ਮੂਜਬ ਰੋਗਾਂ ਦੀ ਪਛਾਣ ਕਰਕੇ ਅਤੇ ਉਨਾਂ ਦੇ ਲਿਖਿਆਂ ਨੁਸਖਿਆਂ ਮਤਾਬਕ ਦਵਾਈਆਂ ਦੇਕੇ ਰੋਗ ਦੂਰ ਕਰਨ ਵਾਲੇ ਹੈਨ । ਸੋ ਗ੍ਰੰਥ ਕਿਤਾਬਾਂ ਲਿਖਣ ਵਾਲੇ ਵਡਿਆਂ ਧਨੰਤ੍ਰ ਸੁਕ੍ਰਾਤ ਬੁਕ੍ਰਾਤ ਲੁਕਮਾਨ ਜੈਸੇ ਹਕੀਮਾਂ ਦਾ ਉਪਕਾਰ ਮੰਨਣਾਂ ਹੋਂਦਾ ਹੈ ਤੇ ਖੁਸ਼ਾਮਦ ਅਜ ਕਲ ਦੇ ਹਕੀਮਾਂ ਦੀ ਕੀਤੀ ਜਾਂਦੀ ਹੈ । ਸੋ ਏਹੁ ਹੀ ਦ੍ਰਿਸਟਾਂਤ ਅਸਾਂ ਇਸ ਗਲ ਵਿਚ ਭੀ ਸਮਝ ਲਇਆ ਹੈ

ਕਿ ਦਸ ਪਾਤਸ਼ਾਹੀ ਬਾਣੀ ਗੁਰੂ ਹੈਨ ਤੇ ਏਹ ਨਾਮ ਤੇ ਅੰਮ੍ਰਿਤ ਦੇਨ ਵਾਲੇ ਪੈਰੋਕਾਰ॥

ਹੋਰ ਏਹ ਭੀ ਭੇਦ ਦੀ ਗਲ ਅਸਾਂ ਸਮਝ ਲਈ ਹੈ ਕਿ ਖਾਲਸਾ ਅਖਬਾਰ ਆਦਿਕਾਂ ਵਿਚ ਜੋ ਮਜਮੂਨ ਇਸ ਗੁਰੂ ਧਾਰਨ ਦੇ ਵਿਰੁਧ ਲਿਖੇ ਜਾਂਦੇ ਹੈਨ ਸੋ ਕੇਵਲ ਈਰਖਾ ਬਖੀਲੀ ਦੇ ਕਾਰਣ ਕਰਕੇ ਅਨੇਕ ਪ੍ਰਕਾਰ ਦੇ ਝੂਠ ਫਰੇਬ ਤੇ ਪੇਚ ਪਾਕੇ ਪੰਥ ਦੇ ਭੋਲੇ ਭਾਲੇ ਲੋਕਾਂ ਨੂੰ ਧੋਖਾ ਦੇ ਕੇ ਗੁਰਮਤ ਦੇ ਅਸਲ ਅਸੂਲ ਤੋਂ ਭ੍ਰਸ਼ਟ ਕਰਦੇ ਅਰ ਨਰਕੀ ਬਣਾਉਂਦੇ ਹੈਨ ਅਥਵਾ ਜਾਹਿਲ ਲੋਕ ਅਪਣੀ ਜਹਾਲਤ ਦੀ ਗੰਦਗੀ ਨੂੰ ਪ੍ਰਗਟ ਕਰਦੇ ਹੈਨ। ਸੋ ਇਨਾਂ ਦੇ ਲੇਖ ਗੁਰ ਮਤ ਦੇ ਬਾਟਮਾਰ ਹੈਨ॥

ਸੋ ਇਸ ਵਿਸ਼ੇ ਵਿਚ ਮੈਂ ਹੁਣ ਸਭ ਕੁਛ ਸਮਝ ਲਇਆ ਹੈ ਕੋਈ ਸ਼ਕ ਸੁਭਾ ਬਾਕੀ ਨਹੀਂ ਰਹਿਆ ਸੋ ਹੁਣ ਅਰਜ ਏਹ ਹੈ ਕਿ ਕ੍ਰਿਪਾ ਕਰਕੇ ਸਤਿ ਸਬਦ ਅਰਥਾਤ ਨਾਮ ਗੁਰਮੰਤ੍ਰਦੀ ਦੀਖਿਆ ਮੈਨੂੰ ਆਪਹੀ ਬਖਸ਼ੋ। ਵਡਿਆਂ ਭਾਗਾਂ ਨਾਲ ਆਪਦਾ ਮੇਲਾ ਹੋਕੇ ਖੋਟੀ ਮਤ ਸਾਡੀ ਦੂਰ ਹੋ ਗਈ ਹੈ॥ ਬਚਨ ਹੈ॥

ਗੁਰ ਕੀ ਦੀਖਿਆ ਜਨ ਸਿਉਂ ਮੰਗਾ॥

ਸੋ ਆਪਦੇ ਪਾਸੋਂ ਹੀ ਮੰਗਦਾ ਹਾਂ ਆਪ ਹੀ ਕ੍ਰਿਪਾ ਕਰਕੇ ਮੈਨੂੰ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਦੇ ਮਾਰਗ ਪਰ ਪਾਇਦੇਓ॥

## ਬਿਬੇਕਾ ਸਿੰਘ

ਏਹ ਤੁਹਾਡੀ ਓਹੁ ਪੋਸਤੀਆਂ ਵਾਲੀ ਗਲ ਹੋਈ ਕਿ ਜੋ ਬੋਲੇ ਸੋਈ ਬੂਹਾ ਖੋਹਲੇ। ਇਤਨੀ ਮਗਜਮਾਰੀ ਤੁਹਾਡੇ ਨਾਲ ਇਸ ਲਈ ਨਹੀਂ ਕੀਤੀ ਕਿ ਮੈਂ ਤੁਹਾਡਾ ਗੁਰੂ ਬਣ ਜਾਵਾਂ ਤੇ ਤੁਸੀਂ ਮੇਰੇ ਸਿੱਖ ( ਚਾਟੜੇ ) ਬਣੋ॥

## ਭੋਲਾ ਸਿੰਘ

ਜੇ ਆਪ ਕ੍ਰਿਪਾ ਨਹੀਂ ਕਰਦੇ ਤਾਂ ਹੋਰ ਪਤਾ ਦਸ ਦੇਓ ਕਿਸਦੇ ਪਾਸ ਜਾਕੇ ਕਿਸ ਨੂੰ ਗੁਰੂ ਧਾਰਨ ਕਰਾਂ॥

## ਬਿਬੇਕਾ ਸਿੰਘ

ਏਹ ਭੀ ਓਹੁ ਹੀ ਜੇਹੀ ਗਲ ਹੈ। ਮੇਰਾ ਤੁਹਾਡੇ ਨਾਲ ਸਿਰ ਖਪਾਈ ਕਰਨ ਦਾ ਏਹ ਭੀ ਪ੍ਰਯੋਜਨ ਨਹੀਂ ਕਿ ਮੈਂ ਕਿਸੀ ਮਹਾਂ ਪੁਰਸ ਦੀ ਸਰਨੀ ਤੁਹਾਨੂੰ ਅਥਵਾ ਤੁਹਾਡੇ ਸਾਥੀਆਂ ਨੂੰ ਪਾਵਾਂ। ਮੇਰਾ ਮਨੋਰਥ ਏਹ ਹੈ ਕਿ ਨਿਗੁਰਿਆਂ ਦੇ ਆਖੇ ਲਗਕੇ ਪ੍ਰੇਮੀ ਲੋਕ ਨਿਗੁਰੇ ਰੈਹਕੇ ਅਪਣਾ ਜਨਮ ਹੀ ਅਕਾਰਥ ਨਾ ਗੁਵਾਉਣ। ਗੁਰੂ ਨਾਨਕ ਜੀ ਮਹਾਰਾਜ ਦਾ ਮਾਰਗ ਜਿਸਦੀ ਉਪਮਾ ਸ੍ਰੀ ਗੁਰੂ ਕਲਗੀਧਰ ਜੀ ਮਹਾਰਾਜ ਨੇ ਆਪ ਕੀਤੀ ਹੈ ਉਸ ਮਾਰਗ ਨੂੰ ਛਡ ਕੇ ਅਉਝੜ ਵਿਚ ਨਾ ਪਏ ਟਕਰਾਂ ਮਾਰਨ। ਸੋ ਬਾਈ ਲਖ ਖਾਲਸਾ ਤੁਹਾਡੇ ਸਾਹਮਣੇ ਹੈ ਇਨਾਂ ਵਿਚੋਂ ਜਿਸ ਕਿਸੀ ਪਰ

ਤੁਹਾਡਾ ਭਰੋਸਾ ਤੇ ਨਿਸਚਾ ਹੋ ਸਕਦਾ ਹੈ ਉਸਨੂੰ ਚੋਣ ਕਰਕੇ ਚੁਣ ਲਵੋ ਇਸ ਚੋਣ ਲਈ ਐਨਕ ਅਸਾਂ ਤੁਹਾਨੂੰ ਦੇ ਦਿਤੀ ਹੈ ਜਿਸ ਐਨਕ ਦਾ ਇਕ ਚਸ਼ਮਾ ਗੁਰੂ ਦੀ ਪਛਾਣ ਦੇ ਲਖਿਣ ਹੈਨ ਅਤੇ ਦੂਜਾ ਸ਼ੀਸ਼ਾ ਗੁਰੂ ਦੇ ਵਿਸ਼ੇਸ਼ਣ ਜੋ ਅਸੀ ਕੇਹ ਆਏ ਹਾਂ। ਜੋ ਕੋਈ ਇਕ ਪੈਸੇ ਦੀ ਹਾਂਡੀ ਭੀ ਲੈਂਦਾ ਹੈ ਓਹ ਭੀ ਟਕੋਰ ਕੇ ਲੈਂਦਾ ਹੈ। ਜਗਤ ਦੀ ਕਹਾਉਤ ਭੀ ਹੈ॥

ਪਾਣੀ ਪੀਜੈ ਛਾਣ ਕੇ॥
ਗੁਰੂ ਕੀਜੈ ਪਛਾਣ ਕੇ॥

ਸੋ ਐਸੇ ਗੁਰੂ ਨੂੰ ਢੂੰਡੋ ਜਿਸ ਪਰ ਤੁਸੀ ਏਹ ਭਰੋਸਾ ਕਰ ਸਕੋ ਕਿ ਤੁਹਾਡੇ ਭਾ ਦਾ ਪ੍ਰਤੱਖ ਦੇਹ ਵਿਚ ਸ੍ਰੀ ਕਲਗੀ ਧਰ ਜੀ ਮਹਾਰਾਜ ਜੀ ਸਮਾਧਾਨ ਹੋਏ ਹੈਨ। ਐਸੇ ਪੂਰੇ ਸਤਿਗੁਰਾਂ ਦੇ ਚਰਨਾਂ ਪਰ ਭ੍ਰੋਸਾ ਰਖਕੇ ਅਪਣਾ ਕਾਰਜ ਰਾਸ ਕਰ ਲਵੋ। ਅਰ ਅਪਣੇ ਆਪ ਪਰ ਏਹ ਦਸ਼ਾ ਪ੍ਰਾਪਤ ਕਰੋ ਜੈਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਏਹ ਹੁਕਮ ਹੈ। ਪਹਿਲਾਂ ਸਾਰੀਆਂ ਸਿਆਣਪਾਂ ਤੇ ਬਹੁਤ ਪ੍ਰਕਾਰ ਦੀਆਂ ਚਤੁ੍ਰਾਈਆਂ ਨੂੰ ਛਡਕੇ ਉਸ ਗੁਰ ਪੂਰੇ ਦੀ ਟੇਕ ਧਾਰਨ ਕਰੋ ਜਾਣੋ ਕਿ ਸੰਸਾਰ ਸਮੁਦ੍ਰ ਤੋਂ ਪਾਰ ਕਰਨ ਵਾਲੇ ਸ੍ਰੀ ਗੁਰੂ ਨਾਨਕ ਜੀ ਦੇ ਬੇੜੇ ਦੇ ਏਹ ਮਲਾਹ ਹੈਨ॥

ਜਦ ਸਿਆਣਪਾਂ ਤੇ ਚਤੁ੍ਰਾਈਆਂ ਛਡਕੇ ਐਸੇ ਗੁਰੂ ਦੀ ਟੇਕ ਰਖ ਕੇ ਪ੍ਰੇਮ ਦੇ ਨਾਲ ਭੇਟੋਗੇ ਤਦ ਪ੍ਰਮੇਸ਼ਰ ਜੀ ਦੇ ਗੁਣਾਂਬਾਦ ਗਾਇਕਰ ਦੁਖਾਂ ਦਾ ਬਿਨਾਸ ਕਰੋਗੇ।

ਯਥਾ ਬਚਨ ॥

ਗਉੜੀ ਮਹਲਾ ੫

ਛਾਡ ਸਿਆਨਪ ਬਹੁ ਚਤੁਰਾਈ ॥
ਗਰ ਪੂਰੇ ਕੀ ਟੇਕ ਟਿਕਾਈ ॥ ੧ ॥
ਦੁਖ ਬਿਨਸੇ ਸੁਖ ਹਰਿਗੁਣ ਗਾਇ ॥
ਗੁਰ ਪੂਰਾ ਭੇਟਿਆ ਲਿਵ ਲਾਇ ॥ ੧ ॥ ਰਹਾਉ ॥

ਜਦ ਪ੍ਰੇਮ ਕਰਕੇ ਗੁਰੂ ਕੇ ਚਰਨਾਂ ਵਿਚ ਅਪਣੇ ਆਪਨੂੰ ਭੇਟਾ ਕਰ ਦੇਓਗੇ ਤਦ ਗੁਰੂ ਪ੍ਰਮੇਸਰ ਜੀ ਦੇ ਨਾਮ ਦਾ ਗੁਰ ਮੰਤ੍ਰ ਤੁਹਾਨੂੰ ਦੇਨਗੇ ਤਾਂ ਚਿੰਤਾ ਫਿਕਰ ਕਲੇਸ਼ ਤੁਹਾਡੇ ਮਿਟ ਜਾਨਗੇ ਯਥਾ ਬਚਨ ॥

ਹਰਿ ਕਾ ਨਾਮੁ ਦੀਓ ਗੁਰਿ ਮੰਤ੍ਰ ॥
ਮਿਟੇ ਵਿਸੂਰੇ ਉਤਰੀ ਚਿੰਤ ॥ ੨ ॥

ਜਦ ਇਸ ਪ੍ਰਕਾਰ ਕ੍ਰਿਪਾਲੂ ਗੁਰੂ ਮਿਲਨਗੇ ਤਾਂ ਅਨੰਦ ਪ੍ਰਾਪਤ ਹੋਜਾਏਗਾ । ਤੇ ਕ੍ਰਿਪਾ ਕਰਕੇ ਜਮ ਦੇ ਜਾਲ ਤੁਹਾਡੇ ਕਟ ਦੇਨਗੇ ॥ ਯਥਾ ਬਚਨ ॥

ਅਨਦ ਭਏ ਗੁਰ ਮਿਲਤ ਕ੍ਰਿਪਾਲ ।
ਕਰਿ ਕ੍ਰਿਪਾ ਕਾਟੇ ਜਮ ਜਾਲ ॥ ੩ ॥

ਜਦ ਐਸੇ ਪੂਰੇ ਗੁਰੂ ਨੂੰ ਪ੍ਰਾਪਤ ਕਰੋਗੇ ਤਦ ਮਾਇਆ ਜੋ ਪ੍ਰਮੇਸਰ ਦੀ ਤਰਫੋਂ ਭੁਲਾਉਣੇ ਵਾਲੀ ਹੈ ਓਹ ਫਿਰ ਨਹੀਂ ਬਿਆਪੇਗੀ ॥ ਯਥਾ ਬਚਨ ॥

ਕਹੁ ਨਾਨਕ ਗੁਰ ਪੂਰਾ ਪਾਇਆ ॥

ਤਾਂਤੇ ਬਹੁਰਿ ਨ ਬਿਆਪੈ ਮਾਇਆ ॥ ੪ ॥

ਹੋਰ ਐਸੇ ਗੁਰੂ ਦੀ ਚੋਣ ਦੀਰੀਤੀ ਈਕੁਰ ਹੈ ਜੀਕੁਰ ਹਕੀਮ ਦੀ ਚੋਣ ਕਰਕੇ ਅਪਣੀ ਮਰਜੀ ਦਾ ਹਕੀਮ ਢੂੰਡ ਲਈਦਾ ਹੈ। ਜਦ ਕਿਸੀ ਦੀਆਂ ਅਖਾਂ ਦੁਖਦੀਆਂ ਹੋਨ ਤਾਂ ਰਸਤੇ ਵਿਚ ਬੈਠ ਜਾਏ ਅਰ ਦੇਖੇ ਜਿਤਨੇ ਆਦਮੀ ਪਾਸ ਥੀਂ ਹੋਕਰ ਲੰਘਣਗੇ ਇਤਨੇ ਹੀ ਹਕੀਮ ਹੋਨਗੇ ਜੋ ਕੋਈ ਨਾ ਕੋਈ ਦਵਾਈ ਦਸਦੇ ਜਾਨਗੇ ॥

ਹੋਰ ਸ਼ੈਹਰ ਦੇ ਵਿਚ ਹਕੀਮਾਂ ਦੀ ਲੋੜ ਪਵੇਗੀ ਤਾਂ ਕਈ ਪਸਾਰੀ ਲੋਕ ਭੀ ਅਥਵਾ ਹੋਰ ਖਾਸ ਖਾਸ ਹਕੀਮ ਭੀ ਮਿਲਨਗੇ। ਹੋਰ ਕੋਈ ਨਗਰ ਅਥਵਾ ਦੇਸ ਵਿਚ ਅਜੇਹੇ ਹਕੀਮ ਭੀ ਮਿਲਨਗੇ ਜੋ ਖਾਨਦਾਨੀ ਹਕੀਮ ਹੋਨਗੇ ਅਰਥਾਤ ਜੋ ਪੁਸ਼ਤਾਂ ਪੀਹੜੀਆਂ ਤੋਂ ਵਡੇ ਵਡੇਰੇ ਹਕੀਮੀ ਹੀ ਕਰਦੇ ਆਏ ਹੋਨ। ਏਹ ਪੁਸ਼ਤੈਨੀ ਮੌਰੂਸੀ ਤਾਸੀਰ ਭੀ ਕੁਦ੍ਰਤੀ ਹੋਂਦੀ ਹੈ। ਅਕਸਰ ਦੇਖਿਆ ਗਇਆ ਕਿ ਰਾਗ ਆਦਿਕ ਵਿਦਿਆ ਅਥਵਾ ਹੋਰ ਕਿਸੀ ਕਾਰੀਗਰੀ ਵਿਚ ਪਿਤਾ ਪ੍ਰਪੱਕ ਹੋਇਆ ਹੈ ਤਾਂ ਉਸਦੇ ਪੁਤ੍ਰ ਵਿਚ ਭੀ ਉਸ ਵਿਦਿਆ ਅਥਵਾ ਗੁਣ ਦਾ ਮਾਦਾ ਕੁਦ੍ਰਤੀ ਹੋਇਆ ਹੈ। ਰਾਗੀ ਦਾ ਪੁਤ੍ਰ ਰਾਗੀ ਹੋਵੇ ਤ੍ਰਖਾਣ ਦਾ ਪੁਤ੍ਰ ਤ੍ਰਖਾਣਾਂ ਕੰਮ ਕਰੇ ਲੁਹਾਰ ਦਾ ਪੁਤ੍ਰ ਲੁਹਾਰਾ ਕੰਮ ਕਰੇ ਇਸੀ ਪ੍ਰਕਾਰ ਹਕੀਮ ਦਾ ਪੁਤ੍ਰ ਹਕੀਮੀ ਦਾ ਕੰਮ ਕਰੇ ਤਾਂ ਦੂਜੇ ਲੋਕਾਂ ਨਾਲੋਂ ਸੁਖਾਲਾ ਤੇ ਸੁਥਰਾ ਕਰੇਗਾ। ਪਰ ਜੇ ਕਰੇ ਤਾਂ। ਸੋ ਤਾਤ-

ਪ੍ਰਜ ਏਹ ਕਿ ਸਭਤਰਾਂ ਦੇ ਹਕੀਮ ਹੋਂਦੇ ਹੈਨ ਸੋ ਜਿਸ ਪ੍ਰਕਾਰ ਦੇ ਹਕੀਮ ਦੀ ਕਿਸੀ ਨੂੰ ਦਵਾਈ ਕਰਨੀ ਮਨਜੂਰ ਹੋਂਦੀ ਹੈ ਉਸਦਾ ਇਲਾਜ ਕਰ ਲੈਂਦਾ ਹੈ । ਪਰ ਕਚੇ ਹਕੀਮਾਂ ਤੋਂ ਜਾਨ ਦਾ ਭੀ ਖਤ੍ਰਾ ਹੋਂਦਾ ਹੈ। ਲੋਕਾਂ ਵਿਚ ਭੀ ਉਲਾਹਮਾ ਹੋਂਦਾ ਹੈ। ਪਕੇ ਹਕੀਮ ਦੇ ਇਲਾਜ ਵਿਚ ਮਰ ਜਾਏ ਤਦ ਭੀ ਅਫਸੋਸ ਤਾਂ ਬਾਕੀ ਨਹੀਂ ਰੈਂਹਦਾ। ਸੋ ਏਹੁ ਹਕੀਮ ਦਾ ਦ੍ਰਿਸਟਾਂਤ ਗੁਰੂ ਧਾਰਨ ਪਰ ਠੀਕ ਆਉਂਦਾ ਹੈ। ਸੋ ਆਪ ਨੂੰ ਅਖਤਿਆਰ ਹੈ ਸਾਰੇ ਪੰਥ ਵਿਚੋਂ ਜਿਸਨੂੰ ਚਾਹੋ ਅਪਣੀ ਮਰਜੀ ਅਨੁਸਾਰ ਜਿਸ ਪਰ ਤੁਹਾਡਾ ਮਨ ਮੰਨੇ ਉਸੀ ਦੇ ਚਰਣਾਂ ਦਾ ਆਸਰਾ ਪਕੜ ਕੇ ਸੰਸਾਰ ਸਮੁਦ੍ਰ ਤੋਂ ਪਾਰ ਹੋਨ ਦਾ ਜਤਨ ਕਰੋ। ਹਾਂ ਏਹ ਗਲ ਹੈ ਕਿ ਭਾਵੇਂ ਕਿਸੀ ਨੂੰ ਗੁਰੂ ਧਾਰੋ ਪਰ ਭੇਦ ਵਿਚ ਇਤਨਾ ਹੈ ਕਿ ਰੋਟੀ ਦਾ ਰਸ ਉਸੀ ਨੂੰ ਆਉਂਦਾ ਹੈ ਜਿਸਨੂੰ ਭੁਖ ਲਗੇ ਤੇ ਪਾਣੀ ਉਸੀ ਨੂੰ ਬਹੁਤ ਪਿਆਰਾ ਲਗਦਾ ਹੈ ਜੋ ਤਿਹਾਇਆ ਹੋਵੇ। ਸੋ ਇਸ ਪਦਾਰਥ ਦੀ ਥੋੜੀ ਅਥਵਾ ਬਹੁਤੀ ਜਿਤਨੀ ਤੁਹਾਨੂੰ ਭੁਖ ਤੇ ਗੁਰੂ ਪਰ ਜਿਤਨੀ ਸ੍ਰਧਾ ਹੋਵੇਗੀ ਇਤਨਾ ਹੀ ਫਲ ਤੁਹਾਨੂੰ ਪ੍ਰਾਪਤ ਹੋਵੇਗਾ । ਸੋ ਜਿਤਨੀ ਤੁਹਾਡੀ ਆਰਬਲਾ ਬੀਤੀ ਹੈ ਸੋ ਨਿਸਫਲ ਗਈ ਹੈ। ਹੁਣ ਅਗੇ ਦਾ ਭਰੋਸਾ ਨਹੀਂ ਜਿਤਨੀ ਬਾਕੀ ਹੈ ਇਤਨੀ ਹੀ ਸੰਭਾਲ ਲਵੋ । ਭਾਈ ਗੁਰੁਦਾਸ ਜੀ ਦਾ ਬਚਨ ਹੈ ॥

## ਕਬਿਤ

ਜੈਸੇ ਨਾਉ ਬੂਡਤ ਮੈ ਜੋਈ ਬਚੇ ਸੋਈ ਭਲੋ
ਬੂਡ ਗਏ ਪਾਛੇ ਪਛਤਾਇ ਰਹਿਜਾਤ ਹੈ।
ਜੈਸੇ ਘਰ ਲਾਗੇ ਆਗ ਜੋਈ ਬਚੇ ਸੋਈ
ਭਲੋ ਜਰ ਬੁਝੇ ਪਾਛੇ ਕਛੁ ਬਸੁ ਨ ਬਸਾਤਹੈ
। ਜੈਸੇ ਚੋਰ ਲਾਗੇ ਜੋਈ ਰਹੈ ਸੋਈ ਭਲੋ
ਸੋਇ ਗਏ ਘਰ ਰੀਤੋ ਦੇਖੈ ਉਠ ਪ੍ਰਾਤ ਹੈ।
ਤੈਸੇ ਅੰਤ ਕਾਲ ਗੁਰੁ ਚਰਨ ਸਰਨ ਆਵੈ
ਪਾਵੈ ਮੋਖ ਪਦਵੀ ਨਤਰ ਬਿਲਲਾਤ ਹੈ॥
੩੫॥ ੬੮॥

ਸੋ ਛੇਤੀ ਕਰੋ ਪਤਾ ਨਹੀਂ ਅਜ ਕਿਸਦਾ ਹੈ ਤੇ ਕਲ ਕਿਸਦਾ ਹੈ॥

## ਭੋਲਾ ਸਿੰਘ

ਜਿਨਾਂ ਮਹਾਤਮਾਂ ਸਤਿਗੁਰਾਂ ਨੂੰ ਢੂੰਡ ਕੇ ਲਭੀਏ ਉਨਾਂ ਦੇ ਨਾਲ ਕਿਸ ਪ੍ਰਕਾਰ ਦੀ ਭਾਉ ਭਗਤੀ ਸੇਵਾ ਪੂਜਾ ਕਰੀਏ। ਇਸ ਦਾ ਪ੍ਰਕਾਰ ਭੀ ਸਮਝਾਇ ਦੇਉ॥

## ਬਿਬੇਕਾ ਸਿੰਘ

ਜੋ ਪ੍ਰਕਾਰ ਗੁਰੂ ਗ੍ਰੰਥ ਸਾਹਿਬ ਜੀ ਦਸਦੇ ਹੈਨ ਉਸੀ ਭਾਵ ਦੇ ਨਾਲ ਕਰੋ॥

## ਭੋਲਾ ਸਿੰਘ

ਜੇਕਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਭਾਵ ਅਸੀ ਸਮਝੇ ਹੋਂਦੇ ਤਾਂ ਅਜ ਤਕ ਅਸੀ ਨਿਗੁਰੇ ਰੇਹ ਕੇ ਇਤਨੀ ਆਰਬਲਾ ਬਿਅਰਥ ਨਾ ਗੁਵਾਉਂਦੇ। ਤੇ ਆਪਨੂੰ ਇਤਨੀ ਸਿਰ ਖਪਾਈ ਸਾਡੇ ਨਾਲ ਨਾ ਕਰਨੀ ਪੈਂਦੀ ਅਸੀ ਉਨਾਂ ਬਚਨਾਂ ਨੂੰ ਨਹੀਂ ਜਾਣਦੇ ਜੇ ਉਹ ਕੇਹੜੇ ਹੈਨ। ਸੋ ਜੀਕੁਰ ਹੋਰ ਆਪਨੇ ਕ੍ਰਿਪਾ ਕੀਤੀ ਹੈ ਈਕੁਰ ਹੀ ਏਹ ਭੀ ਕ੍ਰਿਪਾ ਕਰਕੇ ਭਾਵੇਂ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚੋਂ ਹੀ ਦਸੀਏ॥

## ਬਿਬੇਕਾ ਸਿੰਘ

ਇਸ ਭਾਵਦੇ ਸੈਂਕੜੇ ਬਚਨ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈਨ ਪਰ ਅਸੀ ਨਮੂਨੇ ਦੇ ਬਚਨ ਤੁਹਾਨੂੰ ਸੁਣਾਉਂਦੇ ਹਾਂ ਜੋ ਅਸਲ ਸਮਝ ਵਾਲੇ ਲਈ ਏਹ ਭੀ ਬਹੁਤ ਹੈਨ। ਸੋ ਇਸਪ੍ਰਕਾਰ ਸੰਤ ਗੁਰੂ ਦੇ ਹਜੂਰ ਹਾਜਰ ਹੋਕੇ ਭਾਵ ਕਰੀਏ

ਸੂਹੀ ਮਹਲਾ ੫

ਹਰਿਕਾ ਸੰਤ ਪਰਾਨ ਧਨ ਤਿਸਕਾ ਪਨਿਹਾਰਾ
। ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ
ਪਿਆਰਾ॥੧॥ ਰਹਾਉ॥ ਕੇਸਾਂ ਕਾ ਕਰ
ਬੀਜਨਾ ਸੰਤ ਚਉਰ ਢੁਲਾਵਉ। ਸੀਸ
ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ

॥ ੧ ॥ ਮਿਸਟ ਬਚਨ ਬੇਨਤੀ ਕਰਉ ਦੀਨ
ਕੀ ਨਿਆਈ। ਤਜਿ ਅਭਿਮਾਨ ਸਰਣੀ
ਪਰਉ ਹਰਿਗੁਣ ਨਿਧਿ ਗਾਈ॥ ੨॥ ਅਵਿ
ਲੋਕਨ ਪੁਨਹਪੁਨਹ ਕਰਉ ਜਨਕਾ ਦਰਸਾਰੁ
। ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ
ਬਾਰ ਬਾਰ ॥ ੩ ॥ ਚਿਤਵਉ ਮਨਿ ਆਸਾ
ਕਰਉ ਜਨਕਾ ਸੰਗ ਮਾਗਉ। ਨਾਨਕ ਕਉ
ਪ੍ਰਭ ਦਇਆ ਕਰਿ ਦਾਸ ਚਰਣੀ ਲਾਗਉ॥ ੪ ॥

ਹੋਰ—ਬ੍ਰਹਮ ਬਿੰਦੇ ਸੋ ਸਤਿਗੁਰ ਕਹੀਐ ਹਰਿ ਹਰਿ
ਕਥਾ ਸੁਣਾਵੈ। ਤਿਸ ਗੁਰ ਕਉ ਛਾਦਨ ਭੋਜਨ
ਪਾਟ ਪਟੰਬਰ ਬਹੁ ਬਿਧਿ ਕਰ ਸੰਚਹੁ ਤਿਸ
ਪੁੰਨ ਕੀ ਫਿਰਿ ਤੋਟਿ ਨ ਆਵੈ। ਸਤਿ ਗੁਰ
ਦੇਉ ਪ੍ਰਤਖ ਹਰਿ ਮੂਰਤਿ ਜੋ ਅੰਮ੍ਰਿਤ ਬਚਨ
ਸੁਣਾਵੈ। ਨਾਨਕ ਭਾਗ ਭਲੇ ਤਿਸ ਜਨ ਕੇ
ਜੋ ਹਰਿ ਚਰਣੀ ਚਿਤ ਲਾਵੈ ॥

ਗਉੜੀ ਮਹਲਾ ੫

ਤਿਸ ਗੁਰ ਕਉ ਸਿਮਰਉ ਸਾਸਿ ਸਾਸਿ।
ਗੁਰ ਮੇਰੇ ਪ੍ਰਾਣ ਸਤਿਗੁਰ ਮੇਰੀ ਰਾਸਿ ॥ ੧
॥ ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾਂ।
ਗੁਰ ਕੇ ਚਰਣ ਧੋਇ ਧੋਇ ਪੀਵਾਂ ॥ ੧ ॥
ਰਹਾਉ ॥ ਗੁਰ ਕੀ ਰੇਣ ਨਿਤ ਮਜਨ ਕਰਉ

। ਜਨਮ ਜਨਮ ਕੀ ਹਉਮੈ ਮਲੁ ਹਰਉ ॥
੨॥ ਤਿਸ ਗੁਰ ਕਉ ਝੁਲਾਵਉ ਪਾਖਾ। ਮਹਾ
ਅਗਨਿ ਤੇ ਹਾਥ ਦੇ ਰਾਖਾ ॥ ੩ ॥ ਤਿਸ ਗੁਰ
ਕੇ ਗ੍ਰਿਹਿ ਢੋਵਉ ਪਾਣੀ । ਜਿਸ ਗੁਰ ਤੇ
ਅਕਲ ਗਤਿ ਜਾਣੀ ॥ ੪ ॥ ਤਿਸ ਗੁਰ ਕੇ
ਗ੍ਰਿਹਿ ਪੀਸਉ ਨੀਤ । ਜਿਸ ਪ੍ਰਸਾਦਿ ਵੈਰੀ
ਸਭ ਮੀਤ ॥ ੫ ॥ ਜਿਨ ਗੁਰ ਮੋਕਉ ਦੀਨਾ
ਜੀਉ । ਅਪਨਾ ਦਾਸਰਾ ਆਪੇ ਮੁਲ ਲੀਉ
॥ ੬ ॥ ਆਪੇ ਲਾਇਓ ਅਪਨਾ ਪਿਆਰ ।
ਸਦਾ ਸਦਾ ਤਿਸ ਗੁਰ ਕਉ ਨਮਸਕਾਰ ॥ ੭
॥ ਕਲ ਕਲੇਸ ਭੈ ਭ੍ਰਮ ਦੁਖ ਲਾਥਾ। ਕਹੁ
ਨਾਨਕ ਮੇਰਾ ਗੁਰ ਸਮਰਾਥਾ ॥ ੮ ॥

ਹੋਰ–ਤਿਸ ਜਨ ਕਉ ਮਨੁ ਤਨੁ ਸਭੁ ਦੇਵਉ ਜਿਨਿ
ਹਰਿ ਹਰਿ ਨਾਮ ਸੁਨਾਇਓ । ਧਨ ਮਾਇਆ
ਸੰਪੈ ਤਿਸ ਦੇਵਉ ਜਿਨਿ ਹਰਿ ਹਰਿ ਮੀਤ
ਮਿਲਾਇਓ ।

ਏਹ ਤਾਂ ਗੁਰ ਸੇਵਾ ਦਾ ਪ੍ਰਕਾਰ ਹੈ । ਤੇ ਸਤਿਗੁਰਾਂ ਦੀ ਸੇਵਾ ਅਸਲ ਓਹੀ ਸਫਲ ਹੈ ਜਿਸ ਕਰਕੇ ਸਤਿਗੁਰਾਂ ਦਾ ਮਨ ਸਿਖ ਪਰ ਪਤੀਜ ਜਾਇ । ਯਥਾ ਬਚਨ ॥

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ
ਕਾ ਮਨੁ ਮੰਨੇ । ਜਾਂ ਸਤਿਗੁਰ ਕਾ ਮਨੁ

ਮੰਨਿਆ ਤਾਂ ਪਾਪ ਕਸੰਮਲ ਭੰਨੇ । ਉਪਦੇਸ
ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ
। ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ
ਚੜੀ ਚਵਗੁਣਿ ਵੰਨੇ। ਏਹ ਚਾਲ ਨਿਰਾਲੀ
ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ ॥

ਭਾਈ ਭੋਲਾ ਸਿੰਘ ਜੀ ਜੋ ਕੁਛ ਆਪਨੂੰ ਸਮਝਾਉਣਾ ਸੀ ਸਮਝਾਇ ਦਿਤਾ । ਸੋ ਆਪ ਸੁਖ ਨਾਲ ਰੁਖਸਤ ਹੋਈਏ । ਫਿਰ ਗੁਰ ਦੀਖਿਆ ਪ੍ਰਾਪਤ ਕਰ ਸਗੁਰੇ ਹੋਕੇ ਦਰਸ਼ਨ ਦੇਣਾ ਨਿਗੁਰਾ ਰੈਹਕੇ ਸਾਡੇ ਮਥੇ ਨਹੀਂ ਲਗਣਾ ਜਿ ਨਿਗੁਰੇ ਦੀ ਸੰਗਤ ਹੋਣੀ ਪਾਪਾਂ ਦਾ ਫਲ ਹੈ । ਕੀਤੀ ਕਮਾਈ ਨਸ਼ਟ ਹੋਂਦੀ ਹੈ। ਯਾਦ ਕਰੋ ਉਸ ਬ੍ਰਹਮਚਾਰੀ ਦਾ ਪ੍ਰਸੰਗ ਜੋ ਸ੍ਰੀ ਅਮਰਦੇਵ ਜੀ ਮਹਾਰਾਜ ਦੇ ਨਾਲ ਗੰਗਾ ਦੀ ਯਾਤ੍ਰਾ ਵਿਚ ਸਾਥੀ ਸੀ ਤੇ ਘਰ ਪਹੁਚਣੇ ਪਰ ਉਸਨੂੰ ਪਤਾ ਲਗਾ ਕਿ ਅਮਰਦਾਸ ਜੀ ਨੇ ਅਜੇ ਤਕ ਗੁਰੂ ਨਹੀਂ ਧਾਰਨ ਕੀਤਾ ਤਾਂ ਏਹ ਸੁਣਦਿਆਂ ਏਹ ਜਾਣ ਕੇ ਦੁਖੀ ਹੋਇਆ ਸੀ ਕਿ ਨਿਗੁਰੇ ਦੀ ਸੰਗਤ ਹੋਗਈ ਹੈ ਜੋ ਪਾਪ ਰੂਪ ਹੈ ਜਿਸ ਕਰਕੇ ਧਰਮ ਦੇ ਕਰਮ ਪੁੰਨਿ ਕੀਤੇ ਹੋਏ ਸਬ ਨਸਟ ਹੋਜਾਂਦੇ ਹੈਨ ਤਾਂ ਝਟ ਹੀ ਕੋਠੇ ਉਤੋਂ ਛਾਲ ਮਾਰਕੇ ਨਠ ਗਿਆ ਸੀ । ਤੇ ਅਮਰਦਾਸ ਜੀ ਮਹਾਰਾਜ ਭੀ ਅਪਣੀ ਪਿਛਲੀ ਆਰਬਲਾ ਪਰ ਅਫਸੋਸ ਕਰਦੇ ਹੋਏ ਬੀਬੀ ਅਮਰੋ ਜੀ ਦੀ ਮਾਰਫਤ ਸ੍ਰੀ ਗੁਰੂ ਅੰਗਦ ਜੀ ਮਹਾਰਾਜ ਦੀ ਸਰਣੀ ਜਾ ਪਏ ਅਰ

ਬਾਰਾਂ ਵਰੇ ਸੇਵਾ ਕਰਕੇ ਸਤਿਗੁਰਾਂ ਨਾਲ ਮਿਲਕੇ ਸਤਿ ਗੁਰੂ ਰੂਪ ਹੀ ਹੋ ਗਏ ॥

ਇਤਿ ਖਾਲਸਾ ਸੁਧਾਰ ਤਰੂ ਗ੍ਰੰਥ
ਛੀਵਾਂ ਕਾਂਡ ਸਮਾਪਤੰ ॥

---

## ਅਗਲੇ ਸਤਵੇਂ ਕਾਂਡ ਵਿਚ

ਜ਼ਾਦੀ ਪਰ ਵਿਚਾਰ ਹੈ ਅਤੇ ਤਖਤਾਂ ਗੁਰਦੁਵਾਰਿਆਂ
ਗੱਦੀਆਂ ਵਾਲਿਆਂ ਗੁਰੂਆਂ ਦੇ ਹੋਣ ਦਾ ਪੰਥ ਨੂੰ ਕੀ
ਹੈ। ਨਿਰਣੈ ਹੋਵੇਗਾ ॥

